ਗੁਰ ਇਤਿਹਾਸ

# ਦਸ ਪਾਤਸ਼ਾਹੀਆਂ




ਗਿ. ਸੋਹਣ ਸਿੰਘ ਸੀਤਲ

**Gur-Itihas Das Patshahian**
*by*
***Sohan Singh 'Seetal'***



*ਪਹਿਲੀ ਵਾਰ : 1978*
*ਪੰਜਵੀਂ ਵਾਰ : 2011*
*ਲਾਹੌਰ ਬੁਕ ਸ਼ਾਪ ਵਲੋਂ ਪਹਿਲੀ ਵਾਰ : 2011*

*ਮੁੱਲ* : *225/- ਰੁਪਏ*

*ਪ੍ਰਕਾਸ਼ਕ* : *ਲਾਹੌਰ ਬੁੱਕ ਸ਼ਾਪ, 2-ਲਾਜਪਤ ਰਾਏ ਮਾਰਕਿਟ,*
*ਨੇੜੇ ਸੁਸਾਇਟੀ ਸਿਨੇਮਾ, ਲੁਧਿਆਣਾ।*
Ph. : 2740738, 6540738
E-Mail:-lahorebookshop40@Rediffmail.com

Printed in India

*ਲੇਜ਼ਰ ਸੈਟਿੰਗ* : *ਲਿਟਲ ਗ੍ਰਾਫ਼ਿਕਸ, ਕੋਟ ਕਿਸ਼ਨ ਚੰਦ, ਜਲੰਧਰ।*
*ਛਾਪਕ* : *ਸਰਤਾਜ ਪ੍ਰਿੰਟਿੰਗ ਪ੍ਰੈਸ, ਜਲੰਧਰ।*

# ਤਤਕਰਾ

## ਗੁਰੂ ਨਾਨਕ ਦੇਵ ਜੀ



## ਗੁਰੂ ਅੰਗਦ ਦੇਵ ਜੀ



## ਗੁਰੂ ਅਮਰਦਾਸ ਜੀ

## ਗੁਰੂ ਰਾਮਦਾਸ ਜੀ



## ਗੁਰੂ ਅਰਜਨ ਦੇਵ ਜੀ



## ਗੁਰੂ ਹਰਿਗੋਬਿੰਦ ਜੀ

**ਗੁਰੂ ਗੋਬਿੰਦ ਸਿੰਘ ਜੀ**

# ਮੁੱਢਲੀ ਬੇਨਤੀ

ਸਿੱਖ ਇਤਿਹਾਸ ਪੜ੍ਹਨ ਦੀ ਲਗਨ ਮੈਨੂੰ ਛੋਟੀ ਉਮਰ ਤੋਂ ਹੀ ਹੈ। ਗਿਆਨੀ ਕਰਤਾਰ ਸਿੰਘ 'ਕਲਾਸਵਾਲੀਏ' ਦੇ 'ਸਿਦਕ ਖ਼ਾਲਸਾ', 'ਤੇਗ਼ ਖ਼ਾਲਸਾ' ਆਦਿ ਤੋਂ ਸ਼ੁਰੂ ਕਰਕੇ ਗਿ. ਗਿਆਨ ਸਿੰਘ, ਭਾਈ ਸੰਤੋਖ ਸਿੰਘ (ਸੂਰਜ ਪ੍ਰਕਾਸ਼), ਗਿ. ਰਤਨ ਸਿੰਘ, ਭਾਈ ਸੁੱਖਾ ਸਿੰਘ ਆਦਿ ਸਭ ਪੜ੍ਹੇ। ੧੯੩੪ ਈ. ਤੋਂ ਮੈਂ ਢਾਡੀ ਜੱਥਾ ਬਣਾ ਲਿਆ। ਫਿਰ ਮੈਂ ਆਪਣੇ ਜੀਵਨ ਦਾ ਮਨੋਰਥ 'ਸਿੱਖ ਇਤਿਹਾਸ ਦੀ ਖੋਜ' ਬਣਾ ਲਿਆ। ਪੰਜਾਬੀ, ਉਰਦੂ, ਹਿੰਦੀ ਤੇ ਅੰਗਰੇਜ਼ੀ ਵਿਚ ਸਿੱਖ ਇਤਿਹਾਸ ਬਾਰੇ ਮੈਨੂੰ ਜੋ ਵੀ ਮਿਲਿਆ, ਮੈਂ ਬੜੇ ਧਿਆਨ ਨਾਲ ਪੜ੍ਹਿਆ। ਮੇਰੇ ਮਨ ਵਿਚ ਇਹ ਰੀਝ ਵੀ ਪੈਦਾ ਹੋ ਗਈ ਕਿ ਮੈਂ ਸਿੱਖ ਇਤਿਹਾਸ ਬਾਰੇ ਕੁਝ ਲਿਖਣਾ ਹੈ। ਸੋ, ਜੋ ਮੈਂ ਪੜ੍ਹਿਆ, ਉਸ ਵਿਚੋਂ ਜ਼ਰੂਰੀ ਨੋਟ ਵੀ ਲਿਖਦਾ ਰਿਹਾ। ਭਾਵੇਂ ਮੇਰੇ ਸਾਧਨ ਬਹੁਤ ਸੀਮਿਤ ਸਨ, ਪਰ ਮੈਂ ਹੌਸਲਾ ਨਾ ਹਾਰਿਆ ਅਤੇ ਦਿਲੀ ਲਗਨ ਨਾਲ ਆਪਣੇ ਕਾਰਜ ਵਿਚ ਜੁੱਟਿਆ ਰਿਹਾ।

ਮੈਂ ਢਾਡੀ ਬਣ ਕੇ ਸਟੇਜ 'ਤੇ ਆਇਆ ਤਾਂ ਉਸ ਸਮੇਂ ਦੇ ਢਾਡੀਆਂ ਦੇ ਪਰਚਾਰ ਦਾ ਢੰਗ ਮੈਨੂੰ ਕੁਝ ਜਚਿਆ ਨਾ। ਸੋ, ਮੈਂ ਆਪਣਾ ਨਵਾਂ ਰਾਹ ਅਪਣਾ ਲਿਆ, ਜਿਸ ਵਿਚ ਗੁਰੂ ਮਹਾਰਾਜ ਦੀ ਕਿਰਪਾ ਨਾਲ ਮੈਨੂੰ ਬਹੁਤ ਸਫਲਤਾ ਮਿਲੀ।

ਮੈਂ ਇਤਿਹਾਸ ਵਿਚੋਂ ਪ੍ਰਸੰਗਾਂ ਦੀ ਚੋਣ ਵੀ ਆਪਣੀ ਰੁਚੀ ਅਨੁਸਾਰ ਕੀਤੀ ਤੇ ਅੱਸੀ ਦੇ ਕਰੀਬ ਵਾਰਾਂ ਲਿਖੀਆਂ, ਜੋ ਅੱਜ ਦੇ ਢਾਡੀ ਦੇ ਸਟੇਜ ਦੀ ਲੋੜ ਪੂਰੀ ਕਰ ਸਕਦੀਆਂ ਹਨ। ਇਕ ਇਕ ਇਤਿਹਾਸਕ ਸ਼ਖ਼ਸੀਅਤ ਦੀ ਵਾਰ ਕਹਿਣ ਦੇ ਨਾਲ ਮੈਂ ਇਕ ਪੂਰੇ ਖ਼ਾਨਦਾਨ ਦੀ ਵਾਰ ਵੀ ਲਿਖੀ ਤੇ ਸਟੇਜ ਉੱਤੇ ਗਾਂਵੀਂ। ਉਹ ਵਾਰ ਹੈ 'ਸਿੱਖ ਰਾਜ ਕਿਵੇਂ ਗਿਆ'। ਸੰਗਤਾਂ ਨੇ ਉਸ ਨੂੰ ਏਨਾ ਪਸੰਦ ਕੀਤਾ ਕਿ ਮੈਂ ਆਪ ਵੀ ਹੈਰਾਨ ਰਹਿ ਗਿਆ। ਮੇਰਾ ਵਿਸ਼ਵਾਸ ਹੈ ਕਿ ਇਹ ਸਭ ਗੁਰੂ ਦੀ ਕਿਰਪਾ ਸੀ।

ਫਿਰ ਮੈਂ ਦਸ ਸਾਲ ਦੀ ਮਿਹਨਤ ਦਾ ਸਿੱਟਾ—'ਸਿੱਖ ਰਾਜ ਕਿਵੇਂ ਗਿਆ' ਇਤਿਹਾਸਕ ਪੁਸਤਕ ਛਾਪੀ। (੧੯੪੪ ਈ. ਵਿਚ) ਉਹ ਸਿੱਖਾਂ ਦੇ ਦਸ ਸਾਲ (੧੮੩੯ ਤੋਂ ੧੮੪੯) ਦਾ ਇਤਿਹਾਸ ਹੈ। ਉਹ ਐਡੀਸ਼ਨ ਕੁਝ ਮਹੀਨਿਆਂ ਵਿਚ ਹੀ ਵਿਕ ਗਈ। ਇਸ ਨਾਲ ਮੇਰਾ ਹੌਸਲਾ ਵਧ ਗਿਆ। ਦੂਸਰੀ ਪੁਸਤਕ 'ਦੁਖੀਏ ਮਾਂ ਪੁੱਤ' ਛਾਪੀ। ਇਹ ਵੀ ਪਾਠਕਾਂ ਨੇ ਬਹੁਤ ਪਸੰਦ ਕੀਤੀ। ਫਿਰ 'ਬੰਦਾ ਸਿੰਘ ਸ਼ਹੀਦ', 'ਸਿੱਖ ਰਾਜ ਕਿਵੇਂ ਬਣਿਆ', 'ਸਿੱਖ ਮਿਸਲਾਂ ਤੇ ਸਰਦਾਰ ਘਰਾਣੇ',

'ਸਿੱਖ ਰਾਜ ਤੇ ਸ਼ੇਰੇ-ਪੰਜਾਬ' ਛਾਪ ਕੇ ਮੈਂ ਇਹ ਹਿੱਸਾ ਪੂਰਾ ਕਰ ਲਿਆ।

ਫਿਰ ਮੈਂ ਗੁਰੂ ਸਾਹਿਬਾਨ ਦਾ ਜੀਵਨ ਲਿਖਣਾ ਸ਼ੁਰੂ ਕੀਤਾ ਤੇ ਨਾਮ ਚੁਣਿਆ 'ਮਨੁੱਖਤਾ ਦੇ ਗੁਰੂ'। ਮੇਰਾ ਨਿਸਚਾ ਹੈ ਕਿ ਬਾਕੀ ਧਰਮਾਂ ਦੇ ਬਾਨੀ, ਕੇਵਲ ਆਪਣੇ ਆਪਣੇ ਧਰਮ-ਸ਼ਰਧਾਲੂਆਂ ਦੇ ਗੁਰੂ ਸਨ, ਪਰ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਗੋਬਿੰਦ ਸਿੰਘ ਸਾਹਿਬ ਤਕ, ਸਮੁੱਚੀ 'ਮਨੁੱਖਤਾ ਦੇ ਗੁਰੂ' ਸਨ। ਉਹ ਪੁਸਤਕ ਆਕਾਰ ਵਿਚ ਕੁਝ ਵਡੇਰੀ ਹੋ ਗਈ, ਸਾਢੇ ਨੌਂ ਸੌ ਪੰਨੇ ਤੋਂ ਵੀ ਉਪਰ। ਅੱਜ ਦੇ ਸਮੇਂ ਵਿਚ ਬਹੁਤ ਘੱਟ ਸ਼ਰਧਾਲੂ ਹਨ ਜੋ ਏਨਾ ਵੱਡਾ ਗ੍ਰੰਥ ਪੜ੍ਹਨ। ਪਾਠਕ ਦੇ ਸਾਹਮਣੇ ਜਿੱਥੇ ਆਰਥਕ ਮਸਲਾ ਹੈ, ਓਥੇ ਜ਼ਿੰਦਗੀ ਦੇ ਰੁਝੇਵਿਆਂ ਵਿਚ 'ਵਿਹਲ' ਦਾ ਸਵਾਲ ਵੀ ਹੈ।

ਇਹਨਾਂ ਦੋਹਾਂ ਗੱਲਾਂ ਨੂੰ ਮੁੱਖ ਰੱਖ ਕੇ ਮੈਂ ਇਹ ਛੋਟੇ ਆਕਾਰ ਦੀ ਪੁਸਤਕ ਦੇ ਰਿਹਾ ਹਾਂ। (ਫਿਰ ਵੀ ਮੈਂ ਬੇਨਤੀ ਕਰਾਂਗਾ ਕਿ ਜਿਨ੍ਹਾਂ ਪਾਠਕਾਂ ਪਾਸ ਸਮਾਂ ਹੈ, ਉਹ 'ਮਨੁੱਖਤਾ ਦੇ ਗੁਰੂ' ਜ਼ਰੂਰ ਪੜ੍ਹਨ।)

ਸ: ਜੀਵਨ ਸਿੰਘ (ਮਾਲਕ, ਲਾਹੌਰ ਬੁੱਕ ਸ਼ਾਪ, ਲੁਧਿਆਣਾ) ਦਾ ਮੈਂ ਸੱਚੇ ਦਿਲੋਂ ਧੰਨਵਾਦੀ ਹਾਂ, ਜਿਨ੍ਹਾਂ ਦੇ 'ਉਪਦੇਸ਼' ਤੇ 'ਉੱਦਮ' ਨਾਲ ਮੈਂ ਇਹ ਪੁਸਤਕ ਪਾਠਕਾਂ ਦੀ ਭੇਟਾ ਕਰ ਰਿਹਾ ਹਾਂ।

ਇਹ ਸਭ ਕਾਰਜ ਗੁਰੂ ਮਹਾਰਾਜ ਦੀ ਕਿਰਪਾ ਨਾਲ ਨੇਪਰੇ ਚੜ੍ਹਿਆ ਹੈ।

"ਜਿਸ ਕਾ ਕਾਰਜੁ ਤਿਨ ਹੀ ਕੀਆ,
ਮਾਣਸੁ ਕਿਆ ਵੇਚਾਰਾ ਰਾਮ॥" (ਪੰਨਾ ੭੮੪)

ਗੁਰੂ ਪੰਥ ਦਾ ਦਾਸ :
**ਸੋਹਣ ਸਿੰਘ 'ਸੀਤਲ'**
੧.੧੦.੧੯੭੮ ਈ:

# ਗੁਰੂ ਨਾਨਕ ਦੇਵ ਜੀ

## ਪਹਿਲਾ ਕਾਂਡ

### ਬਾਲ-ਲੀਲ੍ਹਾ

"ਸੁਣੀ ਪੁਕਾਰਿ ਦਾਤਾਰ ਪ੍ਰਭ
ਗੁਰੁ ਨਾਨਕ ਜਗ ਮਾਹਿ ਪਠਾਇਆ।"*

ਧਰਤੀ ਦੀ ਪੁਕਾਰ ਸੁਣ ਕੇ ਦੁਖੀਆਂ ਦੇ ਕਸ਼ਟ ਹਰਨ ਵਾਸਤੇ ਨਿਰੰਕਾਰ ਨੇ ਗੁਰੂ ਨਾਨਕ ਦੇਵ ਜੀ ਨੂੰ ਸੰਸਾਰ ਵਿਚ ਭੇਜਿਆ। ਸਨਿਚਰਵਾਰ, ੨੦ ਵਿਸਾਖ, ਵਿਸਾਖ ਸੁਦੀ ਤਿੰਨ, ਸੰਮਤ ੧੫੨੬ ਬਿਕ੍ਰਮੀ (੧੫ ਅਪ੍ਰੈਲ, ੧੪੬੯ ਈ.) ਨੂੰ ਅੰਮ੍ਰਿਤ ਵੇਲੇ ਤਲਵੰਡੀ ਰਾਏ ਭੋਏ† ਵਿਚ ਇਕ ਮਹਾਨ ਜੋਤ ਪਰਗਟ ਹੋਈ। ਜਦ ਵੀ ਮਨੁੱਖਤਾ ਉੱਤੇ ਅਗਿਆਨਤਾ ਦਾ ਘੁੱਪ ਹਨੇਰਾ ਛਾ ਜਾਵੇ, ਕੋਈ ਪ੍ਰਕਾਸ਼-ਰੂਪ ਮਹਾਨ ਆਤਮਾ ਸੰਸਾਰ ਵਿਚ ਅਵੱਸ਼ ਆਇਆ ਕਰਦੀ ਹੈ। ਸਮੇਂ ਦੀ ਲੋੜ ਪੂਰੀ ਕਰਨ ਵਾਸਤੇ ਕੋਈ ਯੁੱਗ-ਪੁਰਸ਼ ਜ਼ਰੂਰ ਜਨਮ ਲੈਂਦਾ ਹੈ।

ਉਸ ਸਮੇਂ ਧਰਮ ਦੇ ਨਾਮ ਥੱਲੇ ਅਧਰਮ ਤੇ ਇਨਸਾਫ਼ ਦੇ ਬਹਾਨੇ ਜ਼ੁਲਮ ਹੋ ਰਿਹਾ ਸੀ। ਕਮਜ਼ੋਰ ਦੀ ਫ਼ਰਯਾਦ ਸੁਣਨ ਵਾਲਾ ਕੋਈ ਨਹੀਂ ਸੀ। ਅਜੇਹੇ ਸਮੇਂ ਬੜੀਆਂ ਭਾਰੀਆਂ ਜ਼ਿੰਮੇਵਾਰੀਆਂ ਨਿਭਾਉਣ ਵਾਸਤੇ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ।

ਮਹਿਤਾ ਕਲਿਆਣ ਦਾਸ (ਆਮ ਪ੍ਰਸਿੱਧ ਨਾਮ ਕਾਲੂ ਜੀ) ਦੁਨੀਆਂਦਾਰ ਬੰਦਾ ਸੀ, ਪਰ ਉਸ ਦੀ ਧਰਮ ਪਤਨੀ ਤ੍ਰਿਪਤਾ ਜੀ (ਆਮ ਪ੍ਰਸਿੱਧ 'ਬੀਬੀ ਜੀ') ਧਾਰਮਿਕ ਰੁਚੀਆਂ ਦੀ ਮਾਲਕ ਸੀ। ਪਹਿਲੀ ਅੰਸ ਉਨ੍ਹਾਂ ਦੇ ਘਰ ਕੰਨਿਆ ਹੋਈ। ਸਮੇਂ ਦੇ ਰਿਵਾਜ ਅਨੁਸਾਰ ਉਸ ਦਾ ਜਨਮ ਨਾਨਕੇ ਘਰ (ਪਿੰਡ ਚਾਹਲ•, ਜ਼ਿਲ੍ਹਾ ਲਾਹੌਰ, ਪਾਕਿਸਤਾਨ) ਸੰਮਤ ੧੫੨੧ ਬਿ. ਵਿਚ ਹੋਇਆ। ਏਸੇ ਵਾਸਤੇ ਉਸ ਦਾ ਨਾਮ 'ਨਾਨਕੀ' ਰਖਿਆ ਗਿਆ। ਗੁਰੂ ਜੀ ਨਾਲੋਂ ਬੀਬੀ ਨਾਨਕੀ ਪੰਜ ਸਾਲ ਵੱਡੀ ਸੀ।

ਪੰਜਾਬ ਵਿਚ ਭੈਣਾਂ ਭਰਾਵਾਂ ਦੇ ਮਿਲਦੇ-ਜੁਲਦੇ ਨਾਮ ਰੱਖਣ ਦਾ ਰਿਵਾਜ ਹੈ। ਸੋ ਹਜ਼ੂਰ ਦਾ ਨਾਮ 'ਨਾਨਕ' ਰਖਿਆ ਗਿਆ।

---

* ਭਾਈ ਗੁਰਦਾਸ, ਵਾਰ ੧-੨੩।

† ਅੱਜ ਕੱਲ੍ਹ ਇਹ ਅਸਥਾਨ ਗੁਰੂ ਜੀ ਦੇ ਨਾਮ ਉੱਤੇ ਨਨਕਾਣਾ ਸਾਹਿਬ ਅਖਵਾਉਂਦਾ ਹੈ ਜੋ ਪਾਕਿਸਤਾਨ ਵਿਚ ਹੈ।

• ਜਨਮ ਸਾਖੀ, ਮੇਹਰਵਾਨ, ਪੰਨਾ ੯।

ਮਹਿਤਾ ਕਾਲੂ ਜੀ ਤਲਵੰਡੀ ਰਾਏ ਭੋਏ ਦੇ ਹਾਕਮ ਤੇ ਜ਼ਿਮੀਂਦਾਰ ਮਾਲਕ ਰਾਏ ਬੁਲਾਰ ਦੇ ਪਟਵਾਰੀ ਸਨ। ਵਰਣ-ਵੰਡ ਅਨੁਸਾਰ ਵੀ ਮਹਿਤਾ ਜੀ ਸਨਮਾਨਤ ਕੁਲ (ਬੇਦੀ-ਛੱਤਰੀ) ਵਿਚੋਂ ਸਨ।

ਪੁੱਜਦੇ ਘਰਾਂ ਵਿਚ ਪੁੱਤਰ ਦੇ ਜਨਮ ਦਿਨ ਉੱਤੇ ਖ਼ੁਸ਼ੀਆਂ ਪਰਗਟ ਕਰਨ ਵਾਸਤੇ ਵਿਖਾਵੇ ਦੀ ਬੜੀ ਲੋੜ ਸਮਝੀ ਜਾਂਦੀ ਹੈ। ਮਹਿਤਾ ਕਾਲੂ ਜੀ ਨੇ ਵੀ ਸਭ ਰਸਮਾਂ ਪੂਰੀਆਂ ਕੀਤੀਆਂ। ਓਸੇ ਵੇਲੇ ਕੁਲ-ਪ੍ਰੋਹਤ ਪੰਡਿਤ ਹਰਦਿਆਲ ਨੂੰ ਜਨਮ-ਪੱਤਰੀ ਬਣਾਉਣ ਵਾਸਤੇ ਬੁਲਾਇਆ ਗਿਆ। ਪੰਡਿਤ ਹਰਦਿਆਲ ਇਕ ਪ੍ਰਸਿੱਧ ਜੋਤਸ਼ੀ ਸੀ। ਗੁਰਦੇਵ ਦੀ ਜਨਮ-ਕੁੰਡਲੀ ਬਣਾਉਣ ਪਿਛੋਂ ਉਸ ਨੇ ਪ੍ਰਸੰਨ-ਮੁੱਖ ਕਿਹਾ, "ਮਹਿਤਾ ਜੀ! ਆਪ ਜੀ ਦੇ ਘਰ ਜਨਮ ਲੈਣ ਵਾਲਾ ਇਹ ਬਾਲਕ ਯੁੱਗ-ਪੁਰਸ਼ ਹੋਵੇਗਾ। ਮੇਰੀ ਵਿੱਦਿਆ ਦੱਸਦੀ ਹੈ ਕਿ ਇਸ ਮਹਾਨ ਵਿਅਕਤੀ ਦੇ ਸਿਰ 'ਤੇ ਛੱਤਰ ਝੁੱਲੇਗਾ, ਪਰ ਮੈਂ ਅਜੇ ਇਹ ਨਹੀਂ ਕਹਿ ਸਕਦਾ ਕਿ ਉਹ ਛੱਤਰ ਰਾਜਸੀ ਹੋਵੇਗਾ, ਜਾਂ ਧਾਰਮਿਕ!"

ਪੰਡਿਤ ਹਰਦਿਆਲ ਨੇ ਬਾਲਕ ਦੇ ਦਰਸ਼ਨ ਦੀ ਅਭਿਲਾਸ਼ਾ ਪ੍ਰਗਟ ਕੀਤੀ। ਓਸੇ ਵੇਲੇ ਦਾਈ ਦੌਲਤਾਂ, ਬਾਲਕ ਨੂੰ ਬਸਤਰਾਂ ਵਿਚ ਲਪੇਟ ਕੇ ਲੈ ਆਈ। ਹਜ਼ੂਰ ਦਾ ਅਲੌਕਿਕ ਦੀਦਾਰ ਪਾ ਕੇ ਪੰਡਿਤ ਹਰਦਿਆਲ ਬਹੁਤ ਪ੍ਰਭਾਵਤ ਹੋਇਆ। ਚੰਗੀ ਤਰ੍ਹਾਂ ਮਸਤਕ ਤੇ ਹੱਥ-ਰੇਖਾਵਾਂ ਦੀ ਪ੍ਰੀਖਿਆ ਕਰਕੇ ਪੰਡਿਤ ਨੇ ਮੁਕਤ ਕੰਠ ਨਾਲ ਕਿਹਾ, "ਮਹਿਤਾ ਜੀ! ਅੱਜ ਦਾ ਕਿਹਾ ਯਾਦ ਰੱਖਣਾ। ਇਹ ਬਾਲਕ, ਕੋਈ ਮਹਾਨ ਪੁਰਸ਼ ਪਰਗਟ ਹੋਇਆ ਹੈ। ਸਮਾਂ ਆਵੇਗਾ ਜਦੋਂ ਇਸ ਦੇ ਸਾਮ੍ਹਣੇ ਹਜ਼ਾਰਾਂ ਸਿਰ ਝੁੱਕਣਗੇ। ਇਸ ਦੇ ਚਰਨ ਛੂਹਣ ਵਿਚ ਲੋਕ ਆਪਣਾ ਸੁਭਾਗ ਸਮਝਿਆ ਕਰਨਗੇ।"

ਗੁਰਦੇਵ ਜ਼ਰਾ ਵਡੇਰੇ ਹੋਏ, ਤਾਂ ਭੈਣ ਦੀ ਉਂਗਲ ਫੜ ਕੇ ਬਾਹਰ ਜਾਣ ਲੱਗ ਪਏ। ਕਿਤੇ ਕਿਸੇ ਸਾਧੂ ਨੂੰ ਭਜਨ ਗਾਉਂਦਿਆਂ ਹਜ਼ੂਰ ਵੇਖ ਲੈਂਦੇ ਤਾਂ ਸਿਆਣੇ ਸ਼ਰਧਾਲੂ ਵਾਂਗ ਲੀਨ ਹੋਏ ਬੜੇ ਧਿਆਨ ਨਾਲ ਸੁਣਦੇ। ਅੰਮ੍ਰਿਤ ਵੇਲੇ ਮਾਤਾ ਤ੍ਰਿਪਤਾ ਜੀ ਪੂਜਾ ਪਾਠ ਕਰਦੇ ਤਾਂ ਗੁਰਦੇਵ ਬੜੇ ਸ਼ਾਂਤ ਚਿੱਤ ਕੋਲ ਬੈਠੇ ਰਹਿੰਦੇ। ਕਿਸੇ ਕਿਸੇ ਵੇਲੇ ਮਹਾਰਾਜ ਨੇਤਰ ਬੰਦ ਕਰ ਲੈਂਦੇ। ਇਉਂ ਭਾਸਦਾ, ਜਿਵੇਂ ਕੋਈ ਮਹਾਨ ਤਪੱਸਵੀ ਸਮਾਧੀ ਲਾਈ ਬੈਠਾ ਹੋਵੇ। ਇਸ ਤੋਂ ਗੁਰਦੇਵ ਦੇ ਅੰਦਰ ਪਲ ਰਹੀਆਂ ਮਹਾਨ ਰੁਚੀਆਂ ਦਾ ਪਤਾ ਲਾਇਆ ਜਾ ਸਕਦਾ ਹੈ।

## ਵਿਦਿਆ

ਗੁਰਦੇਵ ਸੱਤ ਸਾਲ ਦੇ ਹੋਏ ਤਾਂ ਗੋਪਾਲ ਪਾਂਧੇ* ਪਾਸ ਪੜ੍ਹਨ ਬਿਠਾ ਦਿੱਤੇ ਗਏ। ਗੁਰੂ ਮਹਾਰਾਜ ਡੇਢ ਦੋ ਸਾਲ ਉਸ ਕੋਲ ਪੜ੍ਹਦੇ ਰਹੇ।

ਪੜ੍ਹਦੇ ਸਮੇਂ ਮਹਾਰਾਜ ਕਈ ਵਾਰ ਅਜੇਹੇ ਸਵਾਲ ਕਰਿਆ ਕਰਦੇ, ਜਿਨ੍ਹਾਂ

* ਨਾਨਕ ਪ੍ਰਕਾਸ਼, ਅਧਿਆਏ ੬।

ਤੋਂ ਪ੍ਰਭਾਵਤ ਹੋ ਕੇ ਪਾਂਧੇ ਨੇ ਕਿਹਾ, "ਹੇ ਨਾਨਕ! ਤੇਰੇ ਇਹਨਾਂ ਪ੍ਰਸ਼ਨਾਂ ਦੇ ਉੱਤਰ ਮੇਰੇ ਕੋਲ ਨਹੀਂ। ਤੈਨੂੰ ਤਾਂ ਪਰਮਾਤਮਾ ਨੇ ਸਭ ਕੁਝ ਪੜ੍ਹਾ ਕੇ ਭੇਜਿਆ ਹੈ।"

ਗੋਪਾਲ ਪਾਂਧੇ ਤੋਂ ਪਿੱਛੋਂ ਕੁਝ ਸਮਾਂ ਮਹਾਰਾਜ ਵਿਦਵਾਨ ਪੰਡਿਤ ਬ੍ਰਿਜ ਨਾਥ* ਕੋਲੋਂ ਸੰਸਕ੍ਰਿਤ ਪੜ੍ਹਦੇ ਰਹੇ।

ਉਸ ਸਮੇਂ ਸਰਕਾਰੀ ਭਾਸ਼ਾ ਫ਼ਾਰਸੀ ਸੀ। ਸਰਕਾਰੀ ਪਦਵੀਆਂ ਲਗਭਗ ਜੱਦੀ ਮੰਨੀਆਂ ਜਾਂਦੀਆਂ ਸਨ। ਮਹਿਤਾ ਕਾਲੂ ਜੀ ਸਮਝਦੇ ਸਨ ਕਿ ਜੇ ਨਾਨਕ ਫ਼ਾਰਸੀ ਪੜ੍ਹ ਜਾਏ, ਤਾਂ ਉਹ ਵੀ ਉਸ ਦੀ ਥਾਂ ਪਟਵਾਰੀ ਬਣਾ ਲਿਆ ਜਾਵੇਗਾ। ਸੋ, ਨੌਂ ਸਾਲ ਦੀ ਉਮਰ ਵਿਚ ਗੁਰਦੇਵ ਨੂੰ ਕਾਜ਼ੀ ਕੁਤਬਦੀਨ† ਪਾਸ ਫ਼ਾਰਸੀ ਪੜ੍ਹਨ ਬਿਠਾਇਆ ਗਿਆ। ਥੋੜ੍ਹੇ ਸਮੇਂ ਵਿਚ ਹੀ ਗੁਰਦੇਵ ਫ਼ਾਰਸੀ ਦੇ ਚੰਗੇ ਵਿਦਵਾਨ ਬਣ ਗਏ।

ਕਾਜ਼ੀ ਜਿੰਨਾ ਕੁ ਜਾਣਦਾ ਸੀ, ਗੁਰਦੇਵ ਨੇ ਪੜ੍ਹ ਲਿਆ। ਇਸ ਤੋਂ ਅੱਗੇ ਹਜ਼ੂਰ ਦੇ ਪ੍ਰਸ਼ਨਾਂ ਦਾ ਉੱਤਰ ਦੇਣ ਤੋਂ ਕਾਜ਼ੀ ਅਸਮਰਥ ਸੀ। ਉਸ ਨੇ ਵੀ ਪ੍ਰਭਾਵਤ ਹੋ ਕੇ ਕਿਹਾ, "ਹੇ ਨਾਨਕ! ਤੂੰ ਖ਼ੁਦਾ ਦਾ ਭੇਜਿਆ ਕੋਈ ਕਾਮਲ ਫ਼ਕੀਰ ਹੈਂ। ਤੇਰੀਆਂ ਰਮਜ਼ਾਂ ਤੂੰ ਆਪ ਹੀ ਜਾਣਦਾ ਹੈਂ।"

ਗੁਰਦੇਵ ਨੇ ਕਾਜ਼ੀ ਕੋਲ ਪੜ੍ਹਨ ਜਾਣਾ ਛੱਡ ਦਿੱਤਾ। ਬਹੁਤਾ ਸਮਾਂ ਆਪ ਸਮਾਧੀ ਲਾ ਕੇ ਬੈਠੇ ਕੁਝ ਸੋਚਦੇ ਰਹਿੰਦੇ।

ਗੁਰਦੇਵ ਦਾ ਸੁਭਾਉ ਦਿਨੋ ਦਿਨ ਵੈਰਾਗੀ ਤੇ ਤਿਆਗੀ ਹੁੰਦਾ ਜਾ ਰਿਹਾ ਸੀ। ਦੁਨਿਆਵੀ ਕੰਮਾਂ ਵਿਚ ਆਪ ਨੂੰ ਕੋਈ ਦਿਲਚਸਪੀ ਨਹੀਂ ਸੀ। ਇਹ ਵੇਖ ਕੇ ਮਹਿਤਾ ਜੀ ਅੰਦਰੇ ਅੰਦਰ ਬਹੁਤ ਝੁਰਦੇ। ਇਕ ਦਿਨ ਮਹਿਤਾ ਕਾਲੂ ਜੀ ਨੇ ਕਿਹਾ, "ਬੇਟਾ! ਤੇਰਾ ਪੜ੍ਹਾਈ 'ਤੇ ਦਿਲ ਨਹੀਂ ਲਗਦਾ ਤਾਂ ਤੂੰ ਮੱਝੀਂ ਚਾਰਨ ਹੀ ਚਲਿਆ ਜਾਇਆ ਕਰ।"

ਗੁਰਦੇਵ ਲੱਗਦੇ ਵੱਸ ਮਾਤਾ ਪਿਤਾ ਦੀ ਆਗਿਆ ਮੋੜਿਆ ਨਹੀਂ ਸਨ ਕਰਦੇ। ਅਗਲੇ ਦਿਨ ਹੀ ਹਜ਼ੂਰ ਮੱਝੀਂ ਚਾਰਨ ਤੁਰ ਪਏ। ਆਪ ਬਾਹਰ ਕਿਸੇ ਬਿਰਛ ਦੀ ਛਾਂਵੇਂ ਬੈਠੇ ਆਪਣੇ ਰੰਗ ਵਿਚ ਹੀ ਮਸਤ ਰਹਿੰਦੇ। ਮੱਝੀਂ ਕਿਸੇ ਨਾ ਕਿਸੇ ਦੇ ਖੇਤ ਵਿਚ ਜਾ ਪੈਂਦੀਆਂ। ਲੱਗੇ ਰੋਜ਼ ਉਲਾਹਮੇ ਆਉਣ।

ਇਕ ਦਿਨ ਇਕ ਅਚੰਭਾ ਕਰ ਦੇਣ ਵਾਲੀ ਘਟਨਾ ਵਾਪਰੀ, ਜਿਸ ਦਾ ਲੋਕਾਂ ਉੱਤੇ ਬੜਾ ਅਨੋਖਾ ਪ੍ਰਭਾਵ ਪਿਆ। ਗੁਰਦੇਵ ਇਕ ਬਿਰਛ ਦੀ ਛਾਂਵੇਂ ਸੌਂ ਗਏ। ਦਿਨ ਢਲ ਗਿਆ। ਹਜ਼ੂਰ ਦੇ ਸੁੰਦਰ ਮੁੱਖ ਉੱਤੇ ਧੁੱਪ ਆ ਗਈ। ਲਾਗੇ ਵਰਮੀ ਵਿਚੋਂ ਇਕ ਸਰਪ ਨਿਕਲਿਆ। ਨਿਰੰਕਾਰੀ ਦੀਦਾਰ ਉੱਤੇ ਮੋਹਿਤ, ਸਰਪ ਫੰਨ੍ਹ ਖਿਲਾਰ ਕੇ ਹਜ਼ੂਰ ਦੇ ਸਿਰਹਾਣੇ ਖਲੋ ਗਿਆ। ਸੂਰਜ ਦੀਆਂ ਸਿੱਧੀਆਂ ਕਿਰਨਾਂ, ਜੋ ਗੁਰਦੇਵ ਦੇ ਚਿਹਰੇ ਉੱਤੇ ਪੈਂਦੀਆਂ ਸਨ, ਸਰਪ ਨੇ ਆਪਣੇ ਫੰਨ੍ਹ ਉੱਤੇ ਲੈ ਲਈਆਂ।

---

* ਜਨਮ ਸਾਖੀ, ਭਾਈ ਮਨੀ ਸਿੰਘ ਜੀ, ਪੰਨਾ ੪੨।

† ਜਨਮ ਸਾਖੀ, ਭਾਈ ਮਨੀ ਸਿੰਘ ਜੀ, ਪੰਨਾ ੯੭।

ਇਲਾਕੇ ਦਾ ਮੁਸਲਮਾਨ ਹਾਕਮ 'ਰਾਏ ਬੁਲਾਰ' ਕੁਝ ਨੌਕਰਾਂ ਸਣੇ ਸ਼ਿਕਾਰ ਖੇਡ ਕੇ ਵਾਪਸ ਆ ਰਿਹਾ ਸੀ। ਦੂਰੋਂ ਉਸ ਦੀ ਨਜ਼ਰ ਪਈ ਕਿ ਇਕ ਲੇਟੇ ਹੋਏ ਬਾਲਕ ਦੇ ਸਿਰ ਉੱਤੇ ਸੱਪ ਫੰਨ੍ਹ ਖਿਲਾਰੀ ਖੜਾ ਹੈ। ਘਬਰਾਏ ਹੋਏ ਰਾਏ ਬੁਲਾਰ ਨੇ ਘੋੜੇ ਦੀ ਵਾਗ ਉਸ ਪਾਸੇ ਮੋੜੀ। ਉਹ ਨੇੜੇ ਪਹੁੰਚੇ ਤਾਂ ਸੱਪ ਲਾਗੇ ਦੀ ਵਰਮੀ ਵਿਚ ਵੜ ਗਿਆ। ਘੋੜੇ ਦੇ ਪੈਰਾਂ ਦੀ ਅਵਾਜ਼ ਸੁਣ ਕੇ ਗੁਰਦੇਵ 'ਸਤਿਨਾਮ' ਕਹਿੰਦੇ ਹੋਏ ਉਠ ਕੇ ਬਹਿ ਗਏ।

ਰਾਏ ਬੁਲਾਰ ਨੇ ਪਹਿਲੀ ਵਾਰ ਨੀਝ ਲਾ ਕੇ ਵੇਖਿਆ ਤਾਂ ਗੁਰਦੇਵ ਦੇ ਚਿਹਰੇ ਉੱਤੇ ਕੋਈ ਅਨੋਖਾ ਨੂਰ ਝਲਕਦਾ ਨਜ਼ਰ ਆਇਆ। ਰਾਏ ਬੁਲਾਰ ਚੰਗੇ ਦਿਲ ਵਾਲਾ ਇਨਸਾਨ ਸੀ। ਉਸ ਨੇ ਸ਼ਰਧਾ ਨਾਲ ਗੁਰਦੇਵ ਦੇ ਸਾਮ੍ਹਣੇ ਸਿਰ ਝੁਕਾਉਂਦਿਆਂ ਕਿਹਾ, 'ਹੇ ਵਲੀ ਨਾਨਕ! ਆਪ ਤਾਂ ਖ਼ੁਦਾ ਦੇ ਖ਼ਾਸ ਬੰਦੇ ਮਾਲੂਮ ਹੁੰਦੇ ਹੋ। ਅੱਲਾਹ ਦੀ ਰਹਿਮਤ ਹੈ ਆਪ ਉੱਤੇ।'

ਗੁਰਦੇਵ ਨੇ ਗੰਭੀਰਤਾ ਭਰੀ ਮਿਲਵੀਂ ਮੁਸਕਰਾਹਟ ਵਿਚ ਉੱਤਰ ਦਿੱਤਾ, "ਹੇ ਰਾਏ ਬੁਲਾਰ! ਸਾਰੇ ਹੀ ਖ਼ੁਦਾ ਦੇ ਖ਼ਾਸ ਬੰਦੇ ਹਨ, ਜੇ ਉਹ ਆਪਣੇ ਆਪ ਨੂੰ ਪਛਾਣ ਲੈਣ।"

ਇਹ ਵਾਕ ਸੁਣ ਕੇ ਰਾਏ ਬੁਲਾਰ ਸ਼ਰਧਾ ਨਾਲ ਗੁਰਦੇਵ ਦੇ ਚਰਨਾਂ 'ਤੇ ਝੁੱਕ ਗਿਆ। ਹਜ਼ੂਰ ਨੇ ਬਜ਼ੁਰਗਾਂ ਵਾਂਗ ਕਿਹਾ, "ਰਾਏ ਬੁਲਾਰ! ਸਤਿਨਾਮ ਜਪਿਆ ਕਰੋ। ਕਲਿਆਣ ਭਜਨ ਬੰਦਗੀ ਵਿਚ ਹੀ ਹੈ।"

ਇਹ ਪਹਿਲਾ ਉਪਦੇਸ਼ ਸੀ ਨਿਰੰਕਾਰੀ ਗੁਰੂ ਨਾਨਕ ਦਾ ਅਤੇ ਰਾਏ ਬੁਲਾਰ ਸੀ ਹਜ਼ੂਰ ਦਾ ਪਹਿਲਾ ਸ਼ਰਧਾਲੂ।

ਓਸੇ ਦਿਨ ਰਾਏ ਬੁਲਾਰ ਨੇ ਮਹਿਤਾ ਕਾਲੂ ਨੂੰ ਘਰ ਬੁਲਾ ਕੇ ਬੜੇ ਸਤਿਕਾਰ ਨਾਲ ਸਾਰੀ ਸਾਖੀ ਸੁਣਾ ਕੇ ਕਿਹਾ, 'ਮਹਿਤਾ ਜੀ! ਬਾਬਾ ਨਾਨਕ ਜੀ ਅੱਲਾਹ ਦੇ ਪੂਰਨ ਵਲੀ ਹਨ। ਉਹਨਾਂ ਤੋਂ ਨੌਕਰਾਂ ਵਾਲੇ ਕੰਮ ਨਾ ਲਿਆ ਕਰੋ। ਉਹਨਾਂ ਨੂੰ ਉਹਨਾਂ ਦੀ ਮਰਜ਼ੀ ਉੱਤੇ ਛੱਡ ਦਿਉ।"

## ਜਨੇਊ

ਉਪਰਲੀਆਂ ਘਟਨਾਵਾਂ ਵਿਚ ਬੀਤੇ ਸਮੇਂ ਦਾ ਅੰਦਾਜ਼ਾ ਲਾਇਆਂ ਮਾਲੂਮ ਹੁੰਦਾ ਹੈ ਕਿ ਗੁਰੂ ਜੀ ਦੀ ਉਮਰ ਉਸ ਵੇਲੇ ਗਿਆਰਾਂ-ਬਾਰਾਂ ਸਾਲ ਦੀ ਹੋ ਗਈ ਸੀ। ਕੁਲ-ਰੀਤ ਪੂਰੀ ਕਰਨ ਵਾਸਤੇ ਮਹਿਤਾ ਕਾਲੂ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਜਨੇਊ ਪਹਿਨਾਉਣ ਦਾ ਸਮਾਗਮ ਰਚਿਆ। ਸਾਰੇ ਅੰਗ ਸਾਕ ਸੱਦੇ ਗਏ। ਭਾਈਚਾਰਾ ਇਕੱਠਾ ਹੋ ਗਿਆ। ਨੀਯਤ ਸਮੇਂ ਪਰੋਹਤ ਹਰਦਿਆਲ ਵੀ ਆ ਹਾਜ਼ਰ ਹੋਇਆ। ਉਸ ਨੇ ਵੇਦ ਰੀਤੀ ਅਨੁਸਾਰ ਧਾਗਿਆਂ ਦਾ ਜਨੇਊ ਤਿਆਰ ਕੀਤਾ। ਪਰੋਹਤ ਜਨੇਊ ਗੁਰੂ ਜੀ ਦੇ ਗਲ ਪਾਉਣ ਲੱਗਾ ਤਾਂ ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਰੋਕ ਕੇ ਪੁੱਛਿਆ, "ਪੰਡਿਤ ਜੀ! ਪਹਿਲਾਂ ਇਹ ਸਮਝਾ ਲਵੋ ਕਿ

ਇਸ ਦੇ ਪਹਿਨਣ ਨਾਲ ਕੀ ਲਾਭ ਹੈ ਤੇ ਨਾ ਪਹਿਨਣ ਨਾਲ ਕੀ ਨੁਕਸਾਨ ?"

ਪਲ ਦਾ ਪਲ ਪੰਡਿਤ ਚਕਰਾ ਗਿਆ। ਜ਼ਿੰਦਗੀ ਵਿਚ ਪਹਿਲੀ ਵਾਰ ਕਿਸੇ ਨੇ ਉਸ ਉੱਤੇ ਜਨੇਊ ਬਾਰੇ ਅਜੇਹਾ ਸਵਾਲ ਕੀਤਾ ਸੀ। ਕੁਝ ਚਿਰ ਗੁਰਦੇਵ ਦੇ ਨੂਰੀ ਚਿਹਰੇ ਵੱਲ ਵੇਖ ਕੇ ਪੰਡਿਤ ਨੇ ਬੜੇ ਧੀਰਜ ਨਾਲ ਕਿਹਾ, "ਹੇ ਨਾਨਕ! ਜਨੇਊ ਧਾਰਨ ਕਰਨਾ ਹਿੰਦੂ ਧਰਮ ਦਾ ਮੁੱਢਲਾ ਅਸੂਲ ਹੈ। ਇਸ ਤੋਂ ਬਿਨਾਂ ਆਦਮੀ ਸ਼ੂਦਰ ਗਿਣਿਆ ਜਾਂਦਾ ਹੈ।"

"ਧਰਮ ਦਾ ਸੰਬੰਧ ਸਰੀਰ ਨਾਲ ਵਧੇਰੇ ਹੈ ਜਾਂ ਆਤਮਾ ਨਾਲ ?" ਗੁਰਦੇਵ ਨੇ ਇਕ ਹੋਰ ਪ੍ਰਸ਼ਨ ਕੀਤਾ।

"ਸਹੀ ਅਰਥਾਂ ਵਿਚ ਆਤਮਾ ਨਾਲ ਹੀ ਹੈ।" ਪੰਡਿਤ ਨੂੰ ਇਹ ਨਿੱਗਰ ਸੱਚਾਈ ਮੰਨਣੀ ਪਈ।

"ਤਾਂ ਮੈਨੂੰ ਅਜੇਹਾ ਜਨੇਊ ਪਹਿਨਾਓ, ਜੋ ਮੇਰੀ ਆਤਮਾ ਦਾ ਸਹਾਰਾ ਬਣ ਸਕੇ।" ਗੁਰੂ ਜੀ ਨੇ ਆਪਣੀ ਚਾਅ ਪਰਗਟ ਕਰ ਦਿੱਤੀ।

ਗੁਰੂ ਜੀ ਦੀ ਰਹਿਣੀ ਬਹਿਣੀ, ਵਿੱਦਿਆ-ਪ੍ਰਾਪਤੀ ਤੇ ਸਰਪ ਦੀ ਛਾਂ ਕਰਨ ਦੀ ਲੋਕਾਂ ਵਿਚ ਅੱਗੇ ਕਾਫ਼ੀ ਚਰਚਾ ਸੀ। ਪੰਡਿਤ ਦੇ ਦਿਲ 'ਤੇ ਤਾਂ ਸ਼ੁਰੂ ਤੋਂ ਹੀ ਗੁਰਦੇਵ ਦਾ ਪ੍ਰਭਾਵ ਸੀ। ਪੰਡਿਤ ਨੇ ਸ਼ਰਧਾ ਤੇ ਠਰ੍ਹੰਮੇ ਨਾਲ ਪੁੱਛਿਆ, "ਹੇ ਚੰਗੇ ਨਾਨਕ! ਫਿਰ ਉਹ ਕੇਹੋ ਜੇਹਾ ਜਨੇਊ ਹੈ, ਜੋ ਤੁਸੀਂ ਪਹਿਨਣਾ ਚਾਹੁੰਦੇ ਹੋ ?"

ਇਸ ਦਾ ਉੱਤਰ ਗੁਰਦੇਵ ਆਪਣੀ ਬਾਣੀ ਵਿਚ ਦੇਂਦੇ ਹਨ :-

"ਦਇਆ ਕਪਾਹ, ਸੰਤੋਖੁ ਸੂਤੁ, ਜਤੁ ਗੰਢੀ, ਸਤੁ ਵਟੁ॥
ਏਹੁ ਜਨੇਊ ਜੀਅ ਕਾ, ਹਈ ਤ ਪਾਡੇ ਘਤੁ॥
ਨਾ ਏਹੁ ਤੁਟੈ, ਨ ਮਲੁ ਲਗੈ, ਨਾ ਏਹੁ ਜਲੈ, ਨ ਜਾਇ॥
ਧੰਨੁ ਸੁ ਮਾਣਸ ਨਾਨਕਾ, ਜੋ ਗਲਿ ਚਲੇ ਪਾਇ॥" (ਪੰਨਾ ੪੭੧)

ਪਹਿਲੀ ਵਾਰ ਗੁਰਦੇਵ ਨੇ ਪੁਰਾਣੀਆਂ ਹੋ ਚੁੱਕੀਆਂ ਤੇ ਵਹਿਮਾਂ ਭਰੀਆਂ ਰਸਮਾਂ ਰੀਤਾਂ ਦੇ ਵਿਰੁੱਧ ਆਵਾਜ਼ ਉਠਾਈ। ਪੰਡਿਤ ਕੋਲ ਇਸ ਦਾ ਕੋਈ ਉੱਤਰ ਨਹੀਂ ਸੀ। ਉਸ ਨੇ ਸਭ ਨੂੰ ਸੁਣਾ ਕੇ ਕਿਹਾ, "ਮਹਿਤਾ ਜੀ! ਜਿਵੇਂ ਮੈਂ ਜਨਮ-ਪੱਤਰੀ ਬਣਾਉਂਦੇ ਸਮੇਂ ਕਿਹਾ ਸੀ, ਨਾਨਕ ਇਕ ਮਹਾਨ ਪੁਰਸ਼ ਹੈ। ਇਹ ਆਪਣਾ ਨਵਾਂ ਮੱਤ ਚਲਾਏਗਾ, ਜੋ ਭਰਮਾਂ, ਪਾਖੰਡਾਂ ਤੇ ਵਿਖਾਵਿਆਂ ਤੋਂ ਉਚੇਰਾ ਹੋਵੇਗਾ। ਇਹ ਸਾਡੇ ਪੁਰਾਣੇ ਮੱਤ ਨੂੰ ਨਹੀਂ ਮੰਨੇਗਾ। ਇਸ ਨੂੰ ਜਨੇਊ ਪਾਉਣ ਵਾਸਤੇ ਮਜਬੂਰ ਨਹੀਂ ਕਰਨਾ ਚਾਹੀਦਾ। ਇਹ ਸਾਡੇ ਜਨੇਊ ਤੋਂ ਬਿਨਾਂ ਹੀ ਪਵਿੱਤਰ ਹੈ।"

## ਵੈਦ ਬੁਲਾਇਆ ਵੈਦਗੀ

ਦਿਨ ਬੀਤਦੇ ਗਏ। ਗੁਰਦੇਵ ਹੋਰ ਗੰਭੀਰ ਹੁੰਦੇ ਗਏ। ਆਪ ਵਧੇਰੇ ਚੁੱਪ ਚੁੱਪ ਰਹਿੰਦੇ। ਥੋੜ੍ਹਾ ਖਾਂਦੇ, ਥੋੜ੍ਹਾ ਸੌਂਦੇ। ਘੰਟਿਆਂ ਬੱਧੀ ਆਪ ਸਮਾਧੀ ਲਾ ਕੇ ਸਿਮਰਨ ਕਰਦੇ ਰਹਿੰਦੇ। ਇਹ ਉਮਰ ਤੇ ਇਹ ਵੈਰਾਗ। ਮਾਪਿਆਂ ਨੂੰ ਬੜੀ ਚਿੰਤਾ ਲੱਗੀ।

ਇਕ ਦਿਨ ਮਹਿਤਾ ਕਾਲੂ ਜੀ ਪਿੰਡ ਦੇ ਪ੍ਰਸਿੱਧ ਵੈਦ ਹਰਿਦਾਸ ਨੂੰ ਬੁਲਾ ਲਿਆਏ। ਉਸ ਵੇਲੇ ਗੁਰਦੇਵ ਚਾਦਰ ਤਾਣ ਕੇ ਮੰਜੇ ਉੱਤੇ ਲੇਟੇ ਹੋਏ ਸਨ। ਵੈਦ ਮੰਜੇ ਦੀ ਬਾਹੀ ਕੋਲ ਬਹਿ ਕੇ ਗੁਰਦੇਵ ਦੀ ਨਬਜ਼ ਵੇਖਣ ਲੱਗਾ। ਹਜ਼ੂਰ ਵੀ ਮੂੰਹ ਤੋਂ ਪੱਲਾ ਲਾਹ ਕੇ ਵੈਦ ਵੱਲ ਵੇਖਣ ਲੱਗ ਪਏ। ਇਸ ਘਟਨਾ ਦਾ ਜ਼ਿਕਰ ਮਹਾਰਾਜ ਇਹਨਾਂ ਸ਼ਬਦਾਂ ਵਿਚ ਕਰਦੇ ਹਨ :-

"ਵੈਦੁ ਬੁਲਾਇਆ ਵੈਦਗੀ, ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ, ਕਰਕ ਕਲੇਜੇ ਮਾਹਿ॥" (ਪੰਨਾ ੧੨੭੯)

ਵੈਦ ਨੇ ਗੁਰਦੇਵ ਦੇ ਚਿਹਰੇ ਵੱਲ ਧਿਆਨ ਨਾਲ ਤਕਿਆ। ਗੁਰੂ ਜੀ ਦੇ ਨੇਤਰਾਂ ਵਿਚ ਆਤਮਾ ਨੂੰ ਪਲਟ ਦੇਣ ਵਾਲੀ ਚਮਕ ਸੀ। ਸ਼ਰਧਾ ਨਾਲ ਵੈਦ ਦਾ ਸਿਰ ਝੁਕ ਗਿਆ। ਉਸ ਨੇ ਮਹਿਤਾ ਕਾਲੂ ਜੀ ਨੂੰ ਸੰਬੋਧਨ ਕਰਕੇ ਕਿਹਾ, "ਮਹਿਤਾ ਜੀ! ਨਾਨਕ ਜੀ ਨੂੰ ਸਰੀਰਕ ਰੋਗ ਕੋਈ ਨਹੀਂ। ਇਹ ਆਪਣੇ ਨਿਰੰਕਾਰ ਦੇ ਰੰਗ ਵਿਚ ਰੱਤੇ ਹੋਏ ਹਨ। ਇਹਨਾਂ ਨੂੰ ਰੋਗ ਕੀ ਪੋਹਣਾ ਹੈ, ਇਹ ਤਾਂ ਆਪ ਹਜ਼ਾਰਾਂ ਰੋਗੀਆਂ ਦੇ ਰੋਗ ਹਰਨਗੇ।"

## ਬੀਬੀ ਨਾਨਕੀ ਦਾ ਵਿਆਹ

ਇਹਨਾਂ ਹੀ ਦਿਨਾਂ ਵਿਚ ਬੀਬੀ ਨਾਨਕੀ ਦੇ ਵਿਆਹ ਦੀ ਤਿਆਰੀ ਹੋਣ ਲੱਗੀ। ਪਰਿਵਾਰ ਦਾ ਧਿਆਨ ਉਸ ਪਾਸੇ ਲੱਗ ਗਿਆ।

ਸੁਲਤਾਨਪੁਰ ਉਸ ਸਮੇਂ ਦੁਆਬਾ ਜਲੰਧਰ ਦੀ ਰਾਜਧਾਨੀ ਸੀ। ਨਵਾਬ ਦੌਲਤ ਖ਼ਾਂ ਓਥੋਂ ਦਾ ਹਾਕਮ ਸੀ। ਧਰਮਾ ਨੰਦ ਦਾ ਪੁੱਤਰ ਜੈ ਰਾਮ ਨਵਾਬ ਦੌਲਤ ਖ਼ਾਂ ਦਾ 'ਆਮਲ' (ਅਫ਼ਸਰ ਮਾਲ) ਸੀ। ਨਵਾਬ ਦੌਲਤ ਖ਼ਾਂ ਦਾ ਭੇਜਿਆ ਹੋਇਆ ਜੈ ਰਾਮ ਕਿਸੇ ਕੰਮ ਰਾਏ ਬੁਲਾਰ ਕੋਲ ਤਲਵੰਡੀ ਆਇਆ। ਜੈ ਰਾਮ ਦੇ ਰੰਗ ਰੂਪ ਤੇ ਮਿੱਠੇ ਸੁਭਾਉ ਨੂੰ ਵੇਖ ਕੇ ਮਹਿਤਾ ਜੀ ਬਹੁਤ ਖ਼ੁਸ਼ ਹੋਏ। ਰਾਏ ਬੁਲਾਰ ਦੇ ਵਿਚੋਲਪੁਣੇ ਸਦਕਾ ਬੀਬੀ ਨਾਨਕੀ ਦਾ ਰਿਸ਼ਤਾ ਜੈ ਰਾਮ ਨਾਲ ਹੋ ਗਿਆ।

ਬੀਬੀ ਨਾਨਕੀ ਦਾ ਵਿਆਹ ਬੜੀ ਧੂਮ ਧਾਮ ਨਾਲ ਹੋਇਆ। ਸਮੇਂ ਦੇ ਰਿਵਾਜ ਨੂੰ ਮੁਖ ਰੱਖ ਕੇ ਤੇ ਭੈਣ ਦੇ ਸੁੱਚੇ ਸੱਚੇ ਪਿਆਰ ਦਾ ਸਦਕਾ ਗੁਰਦੇਵ ਭੈਣ ਦੇ ਡੋਲੇ ਨਾਲ ਗਏ। ਭੈਣ ਨਾਨਕੀ ਨਾਲ ਗੁਰੂ ਜੀ ਦਾ ਉਚੇਰਾ ਪਿਆਰ ਸੀ। ਬੀਬੀ ਜੀ ਮੁਕਲਾਵੇ, ਤਿਰਾਜਵੇਂ ਤੇ ਫੇਰ ਚੌਥੀ ਵਾਰ ਸੌਹਰੇ ਗਏ ਤਾਂ ਗੁਰੂ ਜੀ ਹਰ ਵਾਰ ਉਸ ਨੂੰ ਲੈਣ ਵਾਸਤੇ ਜਾਂਦੇ ਰਹੇ।

## ਸੱਚਾ ਸੌਦਾ

ਬੀਬੀ ਨਾਨਕੀ ਪੇਕੇ ਆਈ ਹੋਈ ਸੀ। ਸਾਰਾ ਪਰਵਾਰ ਰਾਤ ਨੂੰ ਇਕੱਠਾ ਬੈਠਾ ਸੀ। ਮਹਿਤਾ ਕਾਲੂ ਜੀ ਨੇ ਗੱਲ ਚਲਾਈ। "ਪੁੱਤ ਨਾਨਕੀ! ਮੈਂ ਕਿੰਨਾ-ਕੁ ਚਿਰ ਇਸ ਘਰ ਦੇ ਧੰਦੇ ਪਿਟਦਾ ਰਹਾਂਗਾ ? ਨਾਨਕ ਹੁਣ ਸਿਆਣਾ ਹੋ ਗਿਆ ਹੈ। ਤੂੰ ਹੀ ਇਸ ਨੂੰ ਸਮਝਾ ਕਿ ਇਹ ਹੁਣ ਦੁਨੀਆਂ ਦੀਆਂ ਜ਼ਿੰਮੇਵਾਰੀਆਂ ਸੰਭਾਲੇ। ਹੋਰ

ਨਹੀਂ ਤਾਂ ਇਹ ਕੋਈ ਛੋਟੀ ਮੋਟੀ ਦੁਕਾਨ ਹੀ ਪਾ ਲਵੇ। ਕਿਸੇ ਆਹਰੇ ਤਾਂ ਲੱਗੇ ?"

ਵੱਡੀ ਭੈਣ ਦੇ ਪ੍ਰੇਰਨ 'ਤੇ ਗੁਰੂ ਜੀ ਨੇ ਉੱਤਰ ਦਿੱਤਾ, "ਬੇਬੇ ਜੀ! ਹੁੰਦੇ ਤਾਣ ਮੈਂ ਕਦੇ ਵੀ ਪਿਤਾ ਜੀ ਦੀ ਆਗਿਆ ਮੰਨਣ ਤੋਂ ਨਾਂਹ ਨਹੀਂ ਕੀਤੀ। ਜਿਵੇਂ ਇਹ ਹੁਕਮ ਕਰਨ।"

ਗੁਰੂ ਜੀ ਨੂੰ ਚੰਗੇ ਰੌਂ ਵਿਚ ਵੇਖ ਕੇ ਮਹਿਤਾ ਜੀ ਨੇ ਪਿਆਰ ਨਾਲ ਕਿਹਾ, "ਲਾਲ! ਬਿਰਧ ਮਾਪਿਆਂ ਦਾ ਹੱਥ ਵਟਾਉਣਾ ਨੇਕ ਬੱਚਿਆਂ ਦਾ ਧਰਮ ਹੁੰਦਾ ਹੈ। ਆਹ ਲੈ ਵੀਹ ਰੁਪੈ। ਚੂਹੜਕਾਣੇ ਜਾ ਕੇ ਦੁਕਾਨ ਜੋਗਾ ਸੌਦਾ ਖ਼ਰੀਦ ਲਿਆ। ਮਰਦਾਨੇ ਨੂੰ ਨਾਲ ਲੈ ਜਾਹ।"

ਉਸ ਸਮੇਂ ਰਾਏ ਭੋਏ ਦੀ ਤਲਵੰਡੀ (ਅੱਜ ਕੱਲ੍ਹ ਦਾ ਨਨਕਾਣਾ ਸਾਹਿਬ) ਛੋਟਾ ਜੇਹਾ ਪਿੰਡ ਸੀ। ਚੂਹੜਕਾਣਾ ਚੰਗਾ ਕਸਬਾ ਸੀ। ਗੁਰਦੇਵ ਮਰਦਾਨੇ ਨੂੰ ਨਾਲ ਲੈ ਕੇ ਚੂਹੜਕਾਣੇ ਨੂੰ ਤੁਰ ਪਏ। ਆਪ ਕਸਬੇ ਦੇ ਨੇੜੇ ਪੁੱਜੇ ਤਾਂ ਵਸੋਂ ਤੋਂ ਬਾਹਰ ਇਕ ਸੰਤ ਮੰਡਲੀ ਬੈਠੀ ਨਜ਼ਰ ਪਈ। ਲੰਗੋਟਧਾਰੀ ਨਾਂਗੇ ਸਾਧੂ ਧੂਣ ਉਦਾਲੇ ਬੈਠੇ ਭਜਨ ਕਰ ਰਹੇ ਸਨ। ਗੁਰੂ ਜੀ ਨੇ ਸੰਤ ਮੰਡਲੀ ਦੇ ਮਹੰਤ 'ਸੰਤਰੇਣ' ਕੋਲ ਬਹਿ ਕੇ ਸਤਿਕਾਰ ਨਾਲ ਪੁੱਛਿਆ, "ਮਹਾਤਮਾ ਜੀ! ਆਪ ਸਭ ਸਾਧੂ ਨੰਗੇ-ਸਰੀਰ ਬੈਠੇ ਹੋ। ਆਪ ਪਾਸ ਬਸਤਰ ਹੈ ਨਹੀਂ ਜਾਂ ਆਪ ਜਾਣ-ਬੁਝ ਕੇ ਨਹੀਂ ਪਹਿਨਦੇ ?"

ਸੰਤਰੇਣ ਜੀ ਚੰਗੇ ਸਾਧੂ ਸਨ। ਉਹਨਾਂ ਬੜੀ ਮਿੱਠੀ ਬਾਣੀ ਵਿਚ ਉੱਤਰ ਦਿੱਤਾ, "ਹੇ ਈਸ਼ਵਰ ਦੇ ਭਗਤ! ਜਿਸ ਵਸਤੂ ਬਿਨਾਂ ਸਰ ਜਾਏ, ਅਸੀਂ ਉਸ ਦੀ ਇਛਿਆ ਨਹੀਂ ਕਰਦੇ। ਭੋਜਨ ਤੋਂ ਅਧਿਕ ਅਸੀਂ ਕਿਸੇ ਚੀਜ਼ ਦੀ ਚਾਅ ਨਹੀਂ ਰੱਖਦੇ।"

"ਆਪ ਨੇ ਭੋਜਨ ਛੱਕਿਆ ਹੈ ?" ਗੁਰਦੇਵ ਨੇ ਫਿਰ ਪੁੱਛਿਆ।

"ਤਿੰਨ ਦਿਨ ਬੀਤੇ, ਛੱਕਿਆ ਸੀ।" ਸੰਤਰੇਣ ਨੇ ਓਸੇ ਸ਼ਾਂਤੀ ਨਾਲ ਉੱਤਰ ਦਿੱਤਾ।

"ਕੀ ਆਪ ਨਗਰ ਵਿਚ ਭੋਜਨ ਮੰਗਣ ਨਹੀਂ ਗਏ ?" ਗੁਰਦੇਵ ਨੇ ਇਕ ਹੋਰ ਸਵਾਲ ਕੀਤਾ।

"ਮੰਗਣ ਤਦ ਜਾਈਏ, ਜੇ ਭਗਵਾਨ ਨੂੰ ਸਾਡਾ ਫ਼ਿਕਰ ਨਾ ਹੋਵੇ। ਜਦ ਉਸ ਦੀ ਕਿਰਪਾ ਹੋਵੇਗੀ, ਭੋਜਨ ਮਿਲ ਜਾਏਗਾ।" ਸੰਤਰੇਣ ਨੂੰ ਆਪਣੇ ਭਗਵਾਨ ਉੱਤੇ ਭਰੋਸਾ ਸੀ।

ਸੰਤਰੇਣ ਦਾ ਉੱਤਰ ਗੁਰਦੇਵ ਨੂੰ ਬੜਾ ਪਸੰਦ ਆਇਆ। ਮਰਦਾਨੇ ਦੀ ਮਦਦ ਨਾਲ ਗੁਰਦੇਵ ਨਗਰ ਵਿਚੋਂ ਰਸਦ ਲਿਆਏ ਤੇ ਭੋਜਨ ਤਿਆਰ ਕਰਕੇ ਸੰਤਾਂ ਨੂੰ ਛਕਾਇਆ। ਉਸ ਥਾਂ ਉੱਤੇ ਗੁਰਦੁਆਰਾ 'ਸੱਚਾ ਸੌਦਾ' ਕਾਇਮ ਹੈ।

ਵਾਪਸ ਤਲਵੰਡੀ ਨੂੰ ਮੁੜਦਿਆਂ ਮਰਦਾਨੇ ਨੇ ਯਾਦ ਕਰਾਇਆ ਕਿ

ਪਿਤਾ ਜੀ ਨੇ ਸੌਦਾ ਖ਼ਰੀਦਣ ਵਾਸਤੇ ਰੁਪਏ ਦਿੱਤੇ ਸਨ। ਮਹਾਰਾਜ ਨੇ ਅੱਗੋਂ ਬੜੀ ਸ਼ਾਂਤ ਸੁਰ ਵਿਚ ਉੱਤਰ ਦਿੱਤਾ, "ਮਰਦਾਨਿਆ! ਪਿਤਾ ਜੀ ਦਾ ਹੁਕਮ ਸੀ ਕਿ 'ਖਰਾ ਸੌਦਾ' ਕਰਨਾ। ਭਲਾ, ਭੁੱਖੇ ਨੂੰ ਭੋਜਨ ਛਕਾਉਣ ਨਾਲੋਂ ਹੋਰ 'ਖਰਾ ਸੌਦਾ' ਕਿਹੜਾ ਹੋ ਸਕਦਾ ਹੈ ?"

"ਮਹਾਰਾਜ! ਤੁਹਾਡੀਆਂ ਤੁਸੀਂ ਜਾਣੋ।" ਮਰਦਾਨੇ ਨੇ ਸਿਰ ਝੁਕਾ ਕੇ ਕਿਹਾ, "ਪਰ ਮੇਰਾ ਤਾਂ ਦਿਲ ਕੰਬ ਰਿਹਾ ਹੈ ਮਹਿਤਾ ਜੀ ਦੇ ਡਰ ਨਾਲ।"

ਪਿਤਾ ਦੀ ਨਾਰਾਜ਼ਗੀ ਦਾ ਖ਼ਿਆਲ ਗੁਰਦੇਵ ਨੂੰ ਵੀ ਸੀ। ਹਜ਼ੂਰ ਨੇ ਮਰਦਾਨੇ ਨੂੰ ਘਰ ਤੋਰ ਦਿੱਤਾ ਤੇ ਆਪ ਨਗਰੋਂ ਬਾਹਰ ਵਣਾਂ ਦੀ ਸੰਘਣੀ ਝੰਘੀ ਵਿਚ ਬੈਠ ਗਏ।

ਮਰਦਾਨੇ ਕੋਲੋਂ ਸਾਰੀ ਕਹਾਣੀ ਸੁਣ ਕੇ ਮਹਿਤਾ ਕਾਲੂ ਜੀ ਗ਼ੁੱਸੇ ਵਿਚ ਆਪੇ ਤੋਂ ਬਾਹਰ ਹੋ ਗਏ। ਮਹਿਤਾ ਜੀ ਕਰੋਧ ਨਾਲ ਭਰੇ ਦੱਸੇ ਟਿਕਾਣੇ ਵੱਲ ਤੁਰ ਪਏ। ਪਿਤਾ ਨੂੰ ਗ਼ੁੱਸੇ ਵਿਚ ਵੇਖ ਕੇ ਬੀਬੀ ਨਾਨਕੀ ਵੀ ਮਗਰੇ ਤੁਰ ਪਈ।

ਪਿਤਾ ਨੂੰ ਨੇੜੇ ਆਇਆ ਵੇਖ ਕੇ ਹਜ਼ੂਰ ਆਦਰ ਵਜੋਂ ਉਠ ਖੜੇ ਹੋਏ। ਪਿਤਾ ਨੇ ਆਉਂਦਿਆਂ ਹੀ ਰੋਹ ਵਿਚ ਗੁਰਦੇਵ ਦੇ ਮੂੰਹ 'ਤੇ ਚਪੇੜ ਕੱਢ ਮਾਰੀ। ਬੀਬੀ ਨਾਨਕੀ ਨੇ ਭੱਜ ਕੇ ਪਿਤਾ ਦੀ ਬਾਂਹ ਫੜ ਲਈ। ਵਿਆਹੀ-ਵਰੀ ਧੀ ਨੂੰ ਮਹਿਤਾ ਜੀ ਕੀ ਕਹਿੰਦੇ। ਉਹ ਕਰੋਧ ਵਿਚ ਚੰਗੀ ਮੰਦੀ ਕਹਿੰਦੇ ਘਰ ਨੂੰ ਪਰਤ ਪਏ। ਪਿੱਛੇ ਪਿੱਛੇ ਬੀਬੀ ਨਾਨਕੀ ਵੀਰ ਨੂੰ ਬਾਂਹੋਂ ਫੜ ਕੇ ਘਰ ਨੂੰ ਲੈ ਤੁਰੀ। ਗੁਰੂ ਜੀ ਚਪੇੜ ਖਾ ਕੇ ਵੀ ਸ਼ਾਂਤ ਸਨ, ਪਰ ਬੀਬੀ ਨਾਨਕੀ ਦੇ ਹੰਝੂ ਰੋਕੇ ਨਹੀਂ ਸਨ ਰੁਕਦੇ।

ਇਹ ਖ਼ਬਰ ਸੁਣ ਕੇ ਰਾਏ ਬੁਲਾਰ ਬਹੁਤ ਦੁਖੀ ਹੋਇਆ। ਉਸ ਨੇ ਮਹਿਤਾ ਕਾਲੂ ਨੂੰ ਬੁਲਾ ਕੇ ਨਾਰਾਜ਼ਗੀ ਪਰਗਟ ਕਰਦਿਆਂ ਕਿਹਾ, "ਮਹਿਤਾ ਜੀ! ਤੁਸੀਂ ਵਲੀ ਨਾਨਕ ਜੀ ਨੂੰ ਨਹੀਂ ਸਮਝ ਸਕਦੇ। ਨਾਨਕ ਮੇਰਾ ਪੀਰ ਹੈ। ਮਾਮੂਲੀ ਵੀਹ ਰੁਪੈ ਬਦਲੇ ਤੁਸਾਂ ਹਜ਼ੂਰ ਨੂੰ ਚਪੇੜਾਂ ਮਾਰੀਆਂ ? ਆਹ ਲੌ ਵੀਹ ਰੁਪੈ। ਅੱਗੇ ਵਾਸਤੇ ਐਸੀ ਗੁਸਤਾਖ਼ੀ ਨਾ ਕਰਨੀ ਨਹੀਂ ਤਾਂ ਮੈਂ ਨਾਰਾਜ਼ ਹੋਵਾਂਗਾ।"

ਮਹਿਤਾ ਕਾਲੂ ਜੀ ਨਾ ਰੁਪੈ ਲੈਣ ਜੋਗੇ, ਨਾ ਛੱਡਣ ਜੋਗੇ। ਅੰਤ ਮਾਲਕ ਦੀ ਨਾਰਾਜ਼ਗੀ ਤੋਂ ਡਰਦਿਆਂ ਉਹਨਾਂ ਨੂੰ ਪੈਸੇ ਲੈਣੇ ਪਏ।

ਥੋੜ੍ਹੇ ਦਿਨਾਂ ਪਿੱਛੋਂ ਜੈ ਰਾਮ, ਬੀਬੀ ਨਾਨਕੀ ਨੂੰ ਲੈਣ ਵਾਸਤੇ ਆਇਆ ਤਾਂ ਰਾਏ ਬੁਲਾਰ ਨੇ ਉਸ ਨੂੰ ਕੋਲ ਬੁਲਾ ਕੇ ਬੜੇ ਆਦਰ ਨਾਲ ਕਿਹਾ, "ਮਹਿਤਾ ਕਾਲੂ ਮੋਹ ਮਾਇਆ ਵਿਚ ਫਸਿਆ ਵਲੀ ਨਾਨਕ ਨੂੰ ਨਹੀਂ ਸਮਝ ਸਕਿਆ। ਆਪ ਪੀਰ ਨਾਨਕ ਨੂੰ ਨਾਲ ਲੈ ਜਾਓ। ਓਥੇ ਮਹਾਰਾਜ ਦੀ ਰੁਚੀ ਅਨੁਸਾਰ ਕੋਈ ਕਾਰ ਵਿਹਾਰ ਲੱਭ ਦੇਣਾ।"

ਬੀਬੀ ਨਾਨਕੀ ਦਾ ਗੁਰੂ ਜੀ ਨਾਲ ਬਹੁਤ ਪਿਆਰ ਸੀ। ਜੈ ਰਾਮ ਵੀ ਗੁਰਦੇਵ ਦਾ ਬਹੁਤ ਆਦਰ ਕਰਦਾ ਸੀ। ਉਹ ਜਾਂਦੇ ਹੋਏ ਗੁਰੂ ਜੀ ਨੂੰ ਆਪਣੇ ਨਾਲ ਲੈ ਗਏ।

# ਦੂਸਰਾ ਕਾਂਡ

## ਸੁਲਤਾਨਪੁਰ ਮੋਦੀਖ਼ਾਨਾ

ਬੇਬੇ ਨਾਨਕੀ ਨਾਲ ਗੁਰਦੇਵ ਸੁਲਤਾਨਪੁਰ ਚਲੇ ਗਏ। ਉਸ ਵੇਲੇ ਹਜ਼ੂਰ ਦੀ ਉਮਰ ੧੬ ਸਾਲ ਦੀ ਸੀ (ਵੈਸਾਖ, ੧੫੪੨ ਬਿ.)।

ਜੈ ਰਾਮ ਸੁਲਤਾਨਪੁਰ ਦੇ ਹਾਕਮ ਨਵਾਬ ਦੌਲਤ ਖ਼ਾਨ ਦਾ ਆਮਲ (ਅਫ਼ਸਰ ਮਾਲ) ਸੀ। ਨਵਾਬ ਜੈ ਰਾਮ ਦਾ ਬੜਾ ਆਦਰ ਕਰਦਾ ਸੀ।

ਜੈ ਰਾਮ ਦੀ ਜ਼ਮਾਨਤ ਉੱਤੇ ਨਵਾਬ ਨੇ ਸਰਕਾਰੀ ਮੋਦੀਖ਼ਾਨਾ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਬਾਹਰੋਂ ਆਈਆਂ ਜਿਨਸਾਂ ਤੋਂ ਇਲਾਵਾ ਹੋਰ ਚੀਜ਼ ਵਸਤ ਰੱਖਣ ਵਾਸਤੇ ਨਵਾਬ ਨੇ ਇਕ ਹਜ਼ਾਰ ਰੁਪੈ ਵੀ ਦਿੱਤੇ।

ਮੋਦੀ ਨੂੰ ਤਨਖ਼ਾਹ ਦੇ ਨਾਲ ਰੋਜ਼ਾਨਾ ਰਾਸ਼ਨ ਤੇ ਮੁਨਾਫ਼ੇ ਵਿਚੋਂ ਹਿੱਸਾ (ਜਿਨਸ ਦੀ ਤੁਲਾਈ ਵਜੋਂ ਆੜ੍ਹਤ, ਮਣ ਪਿੱਛੇ ਇਕ ਪਾ ਤੋਂ ਲੈ ਕੇ ਇਕ ਸੇਰ ਤਕ) ਮਿਲਦਾ। ਉਹ ਉਸ ਦੀ ਹੱਕ ਦੀ ਕਮਾਈ ਸੀ, ਪਰ ਬਹੁਤੇ ਮੋਦੀ ਜਿਨਸ ਲੈਣ ਵੇਲੇ ਤੇ ਦੇਣ ਵੇਲੇ ਘੱਟ ਤੋਲ ਕੇ ਚੋਖਾ ਕਮਾ ਲੈਂਦੇ।

ਗੁਰੂ ਨਾਨਕ ਦੇਵ ਜੀ 'ਪੂਰਾ ਤੋਲ ਤੇ ਮਿੱਠਾ ਬੋਲ' ਦੇ ਧਾਰਨੀ ਸਨ। ਇਸ ਵਾਸਤੇ ਸਰਕਾਰੀ ਮੋਦੀਖ਼ਾਨੇ ਵਿਚ ਜਿਨਸਾਂ ਜਮ੍ਹਾਂ ਕਰਾਉਣ ਵਾਲੇ ਤੇ ਲੈਣ ਵਾਲੇ ਦੋਵੇਂ ਧਿਰਾਂ ਖ਼ੁਸ਼ ਸਨ। ਜੋ ਕੁਝ ਗੁਰਦੇਵ ਨੂੰ ਤਨਖ਼ਾਹ ਵਜੋਂ ਜਾਂ ਰਾਸ਼ਨ ਵਜੋਂ ਮਿਲਦਾ, ਉਸ ਵਿਚੋਂ ਵੀ ਬਹੁਤਾ ਹਿੱਸਾ ਹਜ਼ੂਰ ਗ਼ਰੀਬਾਂ ਤੇ ਲੋੜਵੰਦਾਂ ਨੂੰ ਵੰਡ ਛੱਡਦੇ। ਇਹ ਵੇਖ ਕੇ ਈਰਖਾਲੂ ਲੋਕਾਂ ਨੇ ਨਵਾਬ ਕੋਲ ਸ਼ਿਕਾਇਤ ਕੀਤੀ ਕਿ ਨਾਨਕ ਨੇ ਸਾਰਾ ਮੋਦੀਖ਼ਾਨਾ ਲੁਟਾ ਦਿੱਤਾ ਹੈ। ਸਾਢੇ ਤਿੰਨ ਮਹੀਨੇ ਪਿੱਛੋਂ ਨਵਾਬ ਨੇ ਹਿਸਾਬ ਕੀਤਾ ਤਾਂ ਗੁਰੂ ਜੀ ਦੇ ਇਕ ਸੌ ਪੈਂਤੀ ਰੁਪਏ ਵਧੇ। ਨਵਾਬ ਨੇ ਖ਼ੁਸ਼ ਹੋ ਕੇ ਦੁਕਾਨ ਦੀ ਰਾਸ ਵਧਾਉਣ ਵਿਆਹ ਵਾਸਤੇ ਸਤਾਰਾਂ ਸੌ ਰੁਪੈ ਹੋਰ ਦਿੱਤੇ।

ਸੁਲਤਾਨਪੁਰ ਆ ਕੇ ਕੁਝ ਸਮਾਂ ਗੁਰਦੇਵ ਬੇਬੇ ਨਾਨਕੀ ਦੇ ਘਰ ਹੀ ਰਹਿੰਦੇ ਰਹੇ, ਪਰ ਜਦ ਤੋਂ ਤਨਖ਼ਾਹ ਮਿਲਣੀ ਸ਼ੁਰੂ ਹੋ ਗਈ, ਗੁਰਦੇਵ ਨੇ ਆਪਣੀ ਰਿਹਾਇਸ਼ ਦਾ ਪ੍ਰਬੰਧ ਵਖਰੇ ਘਰ ਵਿਚ ਕਰ ਲਿਆ। ਜੈ ਰਾਮ ਨੇ ਗੁਰਦੇਵ ਦੇ ਰਸੋਈ ਪਾਣੀ ਵਾਸਤੇ ਇਕ ਸੇਵਕ ਰੱਖ ਦਿੱਤਾ। ਗੁਰੂ ਜੀ ਦੇ ਬੁਲਾਉਣ ਉੱਤੇ ਮਰਦਾਨਾ ਵੀ ਮਹਾਰਾਜ ਕੋਲ ਸੁਲਤਾਨਪੁਰ ਆ ਰਿਹਾ। ਮੋਦੀ ਦੀ ਪਦਵੀ ਚੰਗੀ ਲਾਭ ਵਾਲੀ ਸੀ। ਫਿਰ ਜੈ ਰਾਮ ਦੀ ਸਰਕਾਰੀ ਪਦਵੀ ਵੀ ਚੰਗੀ ਸੀ। ਇਹ ਵੇਖ ਕੇ ਬਟਾਲੇ ਦੇ ਰਹਿਣ ਵਾਲੇ ਚੋਣੇ ਖੱਤਰੀ ਮੂਲ ਚੰਦ ਨੇ ਆਪਣੀ ਕੰਨਿਆ ਦਾ ਰਿਸ਼ਤਾ ਗੁਰੂ ਜੀ ਨਾਲ ਕਰ ਦਿੱਤਾ।

ਇਹਨਾਂ ਹੀ ਦਿਨਾਂ ਵਿਚ ਮੋਦੀਖ਼ਾਨੇ ਦਾ ਫਿਰ ਹਿਸਾਬ ਹੋਇਆ। ਗੁਰਦੇਵ ਦੇ ਤਿੰਨ ਸੌ ਇੱਕੀ ਰੁਪਏ ਵਧੇ। ਨਵਾਬ ਨੇ ਕੰਮ ਕਾਰ ਨੂੰ ਵਧਾਉਣ ਵਾਸਤੇ ਤਿੰਨ ਹਜ਼ਾਰ ਰੁਪਏ ਹੋਰ ਦਿੱਤੇ।

ਹੁਣ ਗੁਰਦੇਵ ਦੇ ਵਿਆਹ ਦੀ ਤਿਆਰੀ ਹੋਣ ਲੱਗੀ। ਬੇਬੇ ਨਾਨਕੀ ਤੇ ਜੈਰਾਮ ਦੇ ਘਰ ਔਲਾਦ ਨਹੀਂ ਸੀ। ਸੋ ਗੁਰੂ ਜੀ ਦਾ ਵਿਆਹ ਉਹਨਾਂ ਕੀਤਾ। ਨਾਨਕੇ, ਦਾਦਕੇ ਤੇ ਹੋਰ ਸਭ ਰਿਸ਼ਤੇਦਾਰ ਮੇਲ ਬਣ ਕੇ ਸੁਲਤਾਨਪੁਰ ਆਏ। ਸੁਲਤਾਨਪੁਰ ਤੋਂ ਗੁਰਦੇਵ ਦੀ ਜੰਞ ਬੜੀ ਸ਼ਾਨ ਨਾਲ ਚੜ੍ਹੀ।

ਮੂਲ ਚੰਦ ਨੇ ਜੰਞ ਦੀ ਖ਼ਾਤਰਦਾਰੀ ਉਹਨਾਂ ਦੀ ਸ਼ਾਨ ਦੇ ਮੁਤਾਬਕ ਕੀਤੀ। ਅਗਲੇ ਦਿਨ ਭਾਦਰੋਂ ਸੁਦੀ ਸੱਤ, ਸੰਮਤ ੧੫੪੪ ਬਿ. ਨੂੰ ਉਸ ਸਮੇਂ ਦੀ ਪ੍ਰਚਲਤ ਰੀਤੀ ਅਨੁਸਾਰ ਗੁਰੂ ਜੀ ਦਾ ਵਿਆਹ ਸੁਲੱਖਣੀ ਜੀ ਨਾਲ ਬਟਾਲੇ ਵਿਚ ਹੋਇਆ। ਏਸ ਸ਼ੁਭ ਅਵਸਰ ਦੀ ਯਾਦ ਵਿਚ ਹਰ ਸਾਲ ਬਟਾਲੇ ਬੜਾ ਭਾਰੀ ਮੇਲਾ ਲੱਗਦਾ ਹੈ।

ਮਹਿਤਾ ਕਾਲੂ ਜੀ ਦੇ ਵੀ ਇਕੋ ਸਪੁੱਤਰ ਸਨ। ਉਹ ਵੀ ਆਪਣੇ ਚਾਅ ਪੂਰੇ ਕਰਨੇ ਚਾਹੁੰਦੇ ਸਨ। ਸੋ, ਵਿਆਹ ਦਾ ਸਮਾਗਮ ਦੋ ਭਾਗਾਂ ਵਿਚ ਵੰਡਿਆ ਗਿਆ। ਜੰਞ ਸੁਲਤਾਨਪੁਰ ਤੋਂ ਚੜ੍ਹੀ ਸੀ, ਪਰ ਬਟਾਲੇ ਵਿਚ ਵਿਆਹ ਦੀ ਰਸਮ ਭੁਗਤਾ ਕੇ ਡੋਲੀ ਸਿੱਧੀ ਤਲਵੰਡੀ ਗਈ। ਮਾਤਾ ਤ੍ਰਿਪਤਾ ਜੀ ਨੇ ਨੋਂਹ ਪੁੱਤਰ ਦੇ ਰੱਜ ਰੱਜ ਸ਼ਗਨ ਮਨਾਏ।

ਤਲਵੰਡੀ ਤੋਂ ਸੁਲੱਖਣੀ ਜੀ ਵਾਪਸ ਪੇਕੇ ਬਟਾਲੇ ਗਏ। ਗੁਰੂ ਜੀ ਦੀ ਉਮਰ ਉਸ ਵੇਲੇ ਅਠਾਰਾਂ ਸਾਲ ਦੀ ਸੀ। ਮਹਿਤਾ ਜੀ ਦੇ ਜ਼ੋਰ ਦੇਣ ਉੱਤੇ ਮੂਲ ਚੰਦ ਨੇ ਸੁਲੱਖਣੀ ਜੀ ਦਾ ਮੁਕਲਾਵਾ ਛੇਤੀ ਹੀ ਤੋਰ ਦਿੱਤਾ। ਮਾਪਿਆਂ ਦਾ ਖ਼ਿਆਲ ਸੀ ਕਿ ਏਸ ਤਰ੍ਹਾਂ ਗ੍ਰਿਹਸਤ ਦੇ ਮੋਹ ਵਿਚ ਫਸ ਕੇ ਜਵਾਨ ਪੁੱਤਰ ਹਰ ਪੱਖ ਤੋਂ ਪੂਰਾ ਦੁਨੀਆਂਦਾਰ ਬਣ ਜਾਏਗਾ ਤੇ ਧਨ ਇਕੱਠਾ ਕਰਨ ਵਾਲਾ ਹੀ ਚੰਗਾ ਦੁਨੀਆਂਦਾਰ ਸਮਝਿਆ ਜਾਂਦਾ ਹੈ।

ਮਾਤਾ ਤੇ ਸੱਸ ਨੇ ਸੁਲੱਖਣੀ ਜੀ ਨੂੰ ਪੂਰੀ ਤਰ੍ਹਾਂ ਸਮਝਾ ਕੇ ਭੇਜਿਆ ਸੀ ਕਿ ਗੁਰੂ ਨਾਨਕ ਦੇਵ ਜੀ ਨੂੰ ਉਹ ਆਪਣੇ ਸੱਚੇ ਵਿਚ ਕਿਸ ਤਰ੍ਹਾਂ ਢਾਲੇ ਪਰ ਸੁਲੱਖਣੀ ਜੀ ਨੂੰ ਇਸ ਕਾਰਜ ਵਿਚ ਸਫਲਤਾ ਨਾ ਹੋਈ।

ਭਾਈ ਸੰਤੋਖ ਸਿੰਘ ਜੀ (ਨਾਨਕ ਪ੍ਰਕਾਸ਼ ਅਧਿਆਇ ੨੫) ਲਿਖਦੇ ਹਨ ਕਿ ਸੁਲੱਖਣੀ ਜੀ ਦੇ ਮਾਤਾ ਚੰਦੋਰਾਣੀ ਤੇ ਪਿਤਾ ਮੂਲ ਚੰਦ ਸੁਲਤਾਨਪੁਰ ਆਏ। ਸੁਲੱਖਣੀ ਜੀ ਨੇ ਮਾਤਾ ਪਿਤਾ ਪਾਸ ਪਤੀ ਦੀ ਸ਼ਿਕਾਇਤ ਕੀਤੀ। ਚੰਦੋਰਾਣੀ ਤੇ ਮੂਲ ਚੰਦ ਨੇ ਬੇਬੇ ਨਾਨਕੀ ਤੇ ਭਾਈਆ ਜੈਰਾਮ ਕੋਲ ਜਾ ਗਿਲ੍ਹਾ ਕੀਤਾ। ਗੁਰਦੇਵ ਦੇ ਵਿਰੁੱਧ ਸ਼ਿਕਾਇਤ ਸੀ ਕਿ ਆਪ ਬਹੁਤਾ ਸਮਾਂ ਸਾਧਾਂ ਫ਼ਕੀਰਾਂ ਦੀ ਸੰਗਤ ਵਿਚ ਗੁਜ਼ਾਰਦੇ ਹਨ ਤੇ ਮੋਦੀਖ਼ਾਨੇ ਦੀ ਬਹੁਤੀ ਕਮਾਈ ਵੀ ਗ਼ਰੀਬਾਂ ਨੂੰ ਖੁਆ

ਛੱਡਦੇ ਹਨ।

ਮਾਸੀ ਮਾਸੜ ਨੂੰ ਧੀਰਜ ਦੇ ਕੇ ਬੇਬੇ ਨਾਨਕੀ ਨੇ ਵਿੱਦਿਆ ਕੀਤਾ। ਫਿਰ ਉਹਨੇ ਸੁਲੱਖਣੀ ਜੀ ਨੂੰ ਸਮਝਾਉਂਦਿਆਂ ਕਿਹਾ, "ਸੁਲੱਖਣੀ ਰਾਣੀ! ਮੇਰਾ ਵੀਰ ਪਰਮਾਤਮਾ ਹੈ। ਉਹ ਤਾਂ ਨਿਰੰਕਾਰ ਦੀ ਜੋਤ ਦੁਨੀਆਂ ਨੂੰ ਤਾਰਨ ਵਾਸਤੇ ਆਇਆ ਹੈ। ਗਿਲ੍ਹਿਆਂ ਨਿਹੋਰਿਆਂ ਤੇ ਰੁਸੇਵਿਆਂ ਨਾਲ ਤੂੰ ਉਸ ਨੂੰ ਪ੍ਰਾਪਤ ਨਹੀਂ ਕਰ ਸਕੇਂਗੀ। ਪਤੀ ਨੂੰ ਵੱਸ ਕਰਨ ਦਾ ਢੰਗ ਪ੍ਰੇਮ-ਭਗਤੀ ਤੇ ਨਿਸ਼ਕਾਮ ਸੇਵਾ ਹੈ। ਸੇਵਾ ਕਰੇਂਗੀ ਤਾਂ ਪਰਮਾਤਮਾ ਤੈਨੂੰ ਬੜੇ ਭਾਗ ਲਾਵੇਗਾ। ਤੈਨੂੰ ਏਹਾ ਸ਼ਕਾਇਤ ਹੈ ਨਾ ਕਿ ਮੇਰੇ ਵੀਰ ਜੀ ਕਈ ਵਾਰ ਰਾਤ ਰਾਤ ਭਰ ਘਰ ਨਹੀਂ ਪਰਤਦੇ। ਪਰ ਉਹ ਰਾਤ ਗੁਜ਼ਾਰਦੇ ਕਿੱਥੇ ਹਨ ? ਸੰਤ ਪੁਰਸ਼ਾਂ ਦੀ ਸੰਗਤ ਵਿਚ ਜਾਂ ਵੇਈਂ ਦੇ ਕੰਢੇ ਈਸ਼ਵਰ ਦੀ ਭਗਤੀ ਕਰਦਿਆਂ। ਉਹ ਧਨ ਵੀ ਖ਼ਰਚਦੇ ਹਨ ਤਾਂ ਲੋੜਵੰਦਾਂ ਦੀ ਸਹਾਇਤਾ ਵਾਸਤੇ, ਨੇਕ ਕੰਮ ਅਰਥ, ਕਿਸੇ ਬੁਰੇ ਕੰਮ 'ਤੇ ਨਹੀਂ। ਸੁਲੱਖਣੀ! ਤੂੰ ਭਾਗਾਂ ਵਾਲੀ ਹੈਂ, ਜਿਸ ਨੂੰ ਐਹੋ ਜਿਹਾ ਪਤੀ ਮਿਲਿਆ ਹੈ। ਭਗਤੀ ਤੇ ਸੇਵਾ ਕਰਕੇ ਉਸ ਨੂੰ ਪ੍ਰਾਪਤ ਕਰਨ ਦਾ ਯਤਨ ਕਰ।"

ਬੇਬੇ ਨਾਨਕੀ ਦੇ ਸ਼ਬਦ ਸੁਲੱਖਣੀ ਜੀ ਦੇ ਦਿਲ 'ਤੇ ਡੂੰਘਾ ਅਸਰ ਕਰ ਗਏ। ਉਸ ਨੇ ਰੁਸੇਵੇਂ ਤੇ ਸ਼ਕਾਇਤ ਦਾ ਰਾਹ ਛੱਡ ਕੇ ਪਤੀ-ਭਗਤੀ ਦਾ ਮਾਰਗ ਅਖ਼ਤਿਆਰ ਕਰ ਲਿਆ। ਏਸ ਢੰਗ ਨਾਲ ਉਹ ਪਤੀ ਦਾ ਪਿਆਰ ਪ੍ਰਾਪਤ ਕਰਨ ਵਿਚ ਸਫਲ ਹੋ ਗਈ। ਹਜ਼ੂਰ ਵੀ ਉਸ ਦੀਆਂ ਲੋੜਾਂ ਦਾ ਖ਼ਿਆਲ ਰੱਖਣ ਲੱਗ ਪਏ।

## ਸਾਹਿਬਜ਼ਾਦੇ

ਸਮਾਂ ਪਾ ਕੇ ਗੁਰਦੇਵ ਦੇ ਘਰ ਦੋ ਸਾਹਿਬਜ਼ਾਦੇ ਹੋਏ। ਵੱਡਾ ਸਾਹਿਬਜ਼ਾਦਾ ਸਿਰੀ ਚੰਦ ਦਾ ਭਾਦਰੋਂ ਸੁਦੀ ਨੌਂ, ੧੫੫੧ ਬਿ.* ਨੂੰ ਜਨਮ ਹੋਇਆ। ਉਹਨਾਂ ਉਦਾਸੀ ਮੱਤ ਚਲਾਇਆ ਤੇ ੧੧੮ ਸਾਲ ਦੀ ਉਮਰ ਭੋਗ ਕੇ ੧੫ ਅੱਸੂ, ੧੬੬੯ ਬਿ. ਨੂੰ ਸਵਰਗ ਸਿਧਾਰੇ।

ਦੂਸਰੇ ਸਾਹਿਬਜ਼ਾਦੇ ਲਖਮੀ ਦਾਸ ਦਾ ਜਨਮ ੧੯ ਫਗਣ, ੧੫੫੩ ਬਿ. ਨੂੰ ਹੋਇਆ। ਸਿੱਖਾਂ ਵਿਚ ਪ੍ਰਸਿੱਧ ਘਰਾਣਾ ਬੇਦੀ ਸਾਹਿਬਜ਼ਾਦੇ ਉਹਨਾਂ ਦੀ ਅੰਸ਼ ਹਨ। ਆਪ ਦਾ ਦਿਹਾਂਤ ੧੩ ਵੈਸਾਖ, ੧੬੧੨ ਬਿ. ਨੂੰ ਹੋਇਆ।

ਗੁਰਦੇਵ ਲਗਭਗ ਬਾਰਾਂ ਸਾਲ ਸੁਲਤਾਨਪੁਰ ਰਹੇ। ਏਸ ਸਮੇਂ ਵਿਚ ਗੁਰੂ ਜੀ ਨੇ ਬਹੁਤ ਬਾਣੀ ਰਚੀ। ਮਰਦਾਨਾ ਰਬਾਬ ਵਜਾਉਂਦਾ ਤੇ ਗੁਰਦੇਵ ਨਾਲ ਮਿਲ ਕੇ ਸ਼ਬਦ ਗਾਉਂਦੇ।

ਬਹੁਤ ਸਾਰੇ ਸੰਤ ਫ਼ਕੀਰ ਗੁਰਦੇਵ ਕੋਲ ਕਈ ਕਈ ਦਿਨ ਟਿਕੇ ਰਹਿੰਦੇ। ਕੁਝ ਸ਼ਰਧਾਵਾਨ ਹਜ਼ੂਰ ਨੂੰ ਆਪਣਾ 'ਗੁਰੂ' ਵੀ ਮੰਨਣ ਲੱਗ ਪਏ। ਉਹਨਾਂ ਵਿਚੋਂ

* ਮਹਾਨ ਕੋਸ਼, ਪੰਨਾ ੧੮੮।

ਮਰਦਾਨਾ, ਮਨਸੁਖ ਤੇ ਭਗੀਰਥ ਵਧੇਰੇ ਨਿਕਟਵਰਤੀ ਸਨ।

ਗੁਰਦੇਵ ਜੋ ਬਾਣੀ ਉਚਾਰਦੇ, ਸੇਵਕ ਗੁਰਮੁਖੀ ਅੱਖਰਾਂ ਵਿਚ ਲਿਖ ਲੈਂਦੇ। ਇਹ ਕੰਮ ਵਧੇਰੇ ਮਨਸੁਖ ਤੇ ਭਗੀਰਥ ਕਰਦੇ।

## ਵੇਈਂ ਨਦੀ ਦਾ ਕੌਤਕ

ਸਹੀ ਅਰਥਾਂ ਵਿਚ ਗੁਰਦੇਵ ਆਪਣੇ ਆਪ ਨੂੰ ਹੁਣ ਤਕ ਉਸ ਮਹਾਨ ਕਾਰਜ ਵਾਸਤੇ ਤਿਆਰ ਕਰਦੇ ਰਹੇ, ਜਿਸ ਵਾਸਤੇ ਨਿਰੰਕਾਰ ਨੇ ਭੇਜਿਆ ਸੀ। ਹਜ਼ੂਰ ਚੋਖੇ ਤੜਕੇ ਵੇਈਂ ਨਦੀ 'ਤੇ ਇਸ਼ਨਾਨ ਕਰਨ ਜਾਂਦੇ ਤੇ ਘੰਟਿਆਂ ਬੱਧੀ ਇਕਾਂਤ ਵਿਚ ਸਮਾਧੀ ਲਾ ਕੇ ਭਜਨ ਕਰਦੇ ਰਹਿੰਦੇ। ਇਕ ਦਿਨ ਹਜ਼ੂਰ ਇਸ਼ਨਾਨ ਕਰਨ ਗਏ ਵਾਪਸ ਘਰ ਨਾ ਪਰਤੇ। ਚੋਖੀ ਉਡੀਕ ਪਿੱਛੋਂ ਘਰ ਦਾ ਟਹਿਲੀਆ ਘਾਟ ਉੱਤੇ ਗਿਆ। ਅੱਗੇ ਮਹਾਰਾਜ ਦੇ ਬਸਤਰ ਪਏ ਸਨ, ਪਰ ਹਜ਼ੂਰ ਆਪ ਕਿਤੇ ਨਜ਼ਰ ਨਾ ਆਏ। ਲੋਕਾਂ ਨੂੰ ਸ਼ੱਕ ਹੋ ਗਿਆ ਕਿ ਮਹਾਰਾਜ ਵੇਈਂ ਨਦੀ ਵਿਚ ਡੁੱਬ ਗਏ ਹਨ। ਸਾਰੀ ਨਦੀ ਟੋਭਿਆਂ ਨੇ ਭਾਲ ਮਾਰੀ, ਪਰ ਗੁਰਦੇਵ ਦੀ ਦੇਹ ਦਾ ਕੋਈ ਪਤਾ ਨਾ ਲੱਗਾ। ਇਹ ਘਟਨਾ ਲਖਮੀ ਦਾਸ ਦੇ ਜਨਮ ਤੋਂ ਕੁਝ ਮਹੀਨੇ ਪਿੱਛੋਂ (੧੫੫੪ ਬਿ. ਦੇ ਆਰੰਭ) ਦੀ ਹੈ।

ਗੁਰਦੇਵ ਦੇ ਵਿਰੋਧੀਆਂ ਨੇ ਨਵਾਬ ਨੂੰ ਭੜਕਾਇਆ ਕਿ ਮੋਦੀਖ਼ਾਨੇ ਵਿਚੋਂ ਘਾਟਾ ਪੈ ਜਾਣ ਕਰਕੇ ਨਾਨਕ ਨਦੀ ਵਿਚ ਡੁੱਬ ਗਿਆ ਹੈ। ਨਵਾਬ ਨੇ ਜੈ ਰਾਮ ਨੂੰ ਬੁਲਾ ਕੇ ਹਿਸਾਬ ਕੀਤਾ ਤਾਂ ਗੁਰੂ ਜੀ ਦੇ ਸੱਤ ਸੌ ਸੱਠ ਰੁਪਏ ਵਧੇ। ਜੈ ਰਾਮ ਦੀ ਇਹ ਚਿੰਤਾ ਤਾਂ ਦੂਰ ਹੋਈ, ਪਰ ਗੁਰੂ ਜੀ ਦਾ ਗ਼ਮ ਕਿਸੇ ਵੇਲੇ ਚੈਨ ਨਾ ਲੈਣ ਦੇਂਦਾ।

## ਨਵੇਂ ਧਰਮ ਦਾ ਐਲਾਨ

ਤੀਸਰੇ ਦਿਨ ਅਚਨਚੇਤ ਗੁਰੂ ਜੀ ਨਦੀ ਦੇ ਘਾਟ ਉੱਤੇ ਵੇਖੇ ਗਏ। ਮਹਾਰਾਜ ਨੇ ਗਲ ਵਿਚ ਫ਼ਕੀਰਾਂ ਵਾਲੀ ਕਫ਼ਨੀ ਪਾਈ ਹੋਈ ਸੀ। ਗੁਰਦੇਵ ਲਾਗੇ ਮਸਾਣਾਂ ਵਿਚ ਜਾ ਬੈਠੇ। ਸ਼ਹਿਰ ਵਿਚ ਖ਼ੁਸ਼ੀ ਦੀ ਖ਼ਬਰ ਖਿਲਰ ਗਈ। ਬੇਬੇ ਨਾਨਕੀ, ਭਾਈਆ ਜੈ ਰਾਮ ਤੇ ਸਾਰਾ ਸ਼ਹਿਰ ਵੇਖਣ ਆਇਆ, ਮਹਾਰਾਜ ਨੇ ਏਥੇ ਮੂਲ ਮੰਤ੍ਰ ਉਚਾਰਿਆ :—

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥"

[ਇਕ-ਰਸ ਵਿਆਪਕ ਈਸ਼ਵਰ ਇਕ ਹੈ, ਉਸ ਦਾ ਨਾਮ ਸਤਿ (ਸਤਯ-ਹੋਂਦ ਵਾਲਾ) ਹੈ, ਉਹ ਸ੍ਰਿਸ਼ਟੀ ਦਾ ਰਚਨਹਾਰ ਹੈ, ਉਹ ਭੈਅ ਤੋਂ ਰਹਿਤ ਹੈ, ਉਹ ਵੈਰ ਤੋਂ ਰਹਿਤ ਹੈ, ਉਸ ਦਾ ਸਰੂਪ ਕਾਲ ਤੋਂ ਰਹਿਤ ਹੈ (ਸਮੇਂ ਦਾ ਉਸ ਉੱਤੇ ਅਸਰ ਨਹੀਂ ਹੁੰਦਾ), ਉਹ ਜੂਨਾਂ ਵਿਚ ਨਹੀਂ ਆਉਂਦਾ, ਉਸ ਦਾ ਪ੍ਰਕਾਸ਼ ਆਪਣੇ ਆਪ ਤੋਂ ਹੈ ਤੇ ਉਹ ਸਤਿਗੁਰੂ ਦੀ ਕਿਰਪਾ ਨਾਲ ਮਿਲਦਾ ਹੈ।]

ਗੁਰਦੇਵ ਏਥੇ ਤਿੰਨ ਮਹੀਨੇ ਬੈਠੇ ਰਹੇ। ਹਜ਼ੂਰ ਦੀ ਸੇਵਾ ਵਿਚ ਵਧੇਰੇ ਮਨਸੁਖ ਤੇ ਮਰਦਾਨਾ ਰਿਹਾ ਕਰਦੇ। ਕਦੇ ਰੰਗ ਵਿਚ ਆਏ ਗੁਰਦੇਵ ਬਾਣੀ ਉਚਾਰਦੇ ਤਾਂ ਮਨਸੁਖ ਕੋਲ ਬੈਠਾ ਲਿਖੀ ਜਾਂਦਾ।

ਮਨਸੁਖ ਲਾਹੌਰ ਦੇ ਰਹਿਣ ਵਾਲਾ ਉੱਘਾ ਵਪਾਰੀ ਸੀ। ਇਕ ਦਿਨ ਉਸ ਨੇ ਗੁਰਦੇਵ ਦੇ ਚਰਨ ਛੁਹ ਕੇ ਪੁੱਛਿਆ, "ਮਹਾਰਾਜ! ਮੈਂ ਸੰਗਲਾਦੀਪ ਜਾਣਾ ਚਾਹੁੰਦਾ ਹਾਂ। ਮੇਰੀ ਕਲਿਆਣ ਵਾਸਤੇ ਉਪਦੇਸ਼ ਦਿਉ।"

ਹਜ਼ੂਰ ਨੇ ਅੰਮ੍ਰਿਤ ਭਰੇ ਨੇਤਰਾਂ ਨਾਲ ਉਸ ਵੱਲ ਤੱਕਦਿਆਂ ਕਿਹਾ, "ਪੁਰਖਾ! ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਤਿਹਾਵਲ ਦਾ ਪ੍ਰਸਾਦਿ ਬਣਾ ਕੇ, ਬਾਣੀ ਪੜ੍ਹ ਕੇ, ਅਰਦਾਸ ਕਰਕੇ ਵਰਤਾਅ ਦਿਆ ਕਰਨਾ। ਫਿਰ ਕਾਰ ਵਿਹਾਰ ਕਰਨਾ। ਸਭ ਕਾਰਜ ਰਾਸ ਹੋਣਗੇ। ਰਾਤ ਨੂੰ ਆਰਾਮ ਕਰਨ ਲੱਗਿਆਂ ਫਿਰ ਬਾਣੀ ਦਾ ਪਾਠ ਕਰਨਾ।"

ਮਨਸੁਖ ਚਰਨ ਛੁਹ ਕੇ ਚਲਾ ਗਿਆ। ਪਿਛੇ ਭਗੀਰਥ ਤੇ ਮਰਦਾਨਾ ਰਹਿ ਗਏ।

ਹਜ਼ੂਰ ਦਾ ਰੰਗ ਢੰਗ ਬਦਲਿਆ ਵੇਖ ਕੇ ਵਿਦਵਾਨ ਪੰਡਿਤ ਤੇ ਮੌਲਵੀ ਚਰਚਾ ਕਰਨ ਵਾਸਤੇ ਆਉਣ ਲੱਗ ਪਏ। ਹਰ ਇਕ ਗੁਰੂ ਜੀ ਨੂੰ ਆਪਣੇ ਮੱਤ ਦੀ ਵਡਿਆਈ ਦੱਸ ਕੇ ਆਪਣੇ ਵੱਲ ਪ੍ਰੇਰਨ ਦਾ ਯਤਨ ਕਰਦਾ। ਪੰਡਿਤ ਕਹਿੰਦੇ, ਹਿੰਦੂ ਧਰਮ ਸ੍ਰੇਸ਼ਟ ਹੈ। ਮੌਲਵੀ ਕਹਿੰਦੇ, ਇਸਲਾਮ ਖ਼ੁਦਾਈ ਮਜ਼ਹਬ ਹੈ।

ਸਭ ਦੀ ਸੁਣ ਕੇ ਮਹਾਰਾਜ ਨੇ ਨਵਾਂ ਨਾਹਰਾ ਲਾਇਆ :—

"ਨਾ ਹਿੰਦੂ, ਨਾ ਮੁਸਲਮਾਨ।"

## ਦੌਲਤ ਖ਼ਾਨ ਤੇ ਨਮਾਜ਼

ਦੋਹਾਂ ਧੜਿਆਂ ਨੇ ਇਸ ਨਾਹਰੇ ਨੂੰ ਆਪੋ ਆਪਣੇ ਧਰਮ ਦਾ ਨਿਰਾਦਰ ਸਮਝਿਆ। ਸ਼ਿਕਾਇਤ ਨਵਾਬ ਦੌਲਤ ਖ਼ਾਨ ਤਕ ਪਹੁੰਚੀ। ਨਵਾਬ ਨੇ ਬੜੀ ਨਮਿਰਤਾ ਨਾਲ ਹਜ਼ੂਰ ਨੂੰ ਬੁਲਾ ਭੇਜਿਆ। ਮਹਾਰਾਜ ਗਏ। ਲੋਕ ਵੇਖਣ ਵਾਸਤੇ ਇਕੱਠੇ ਹੋ ਗਏ। ਨਵਾਬ ਨੇ ਬੜੀ ਸਤਿਕਾਰ ਭਰੀ ਸੁਰ ਵਿਚ ਪੁੱਛਿਆ, "ਹੇ ਭਲੇ ਨਾਨਕ! ਤੇਰੇ ਨਵੇਂ ਨਾਹਰੇ ਦੀ ਬੜੀ ਚਰਚਾ ਹੈ। ਸੁਣਿਆ ਹੈ, ਤੂੰ ਕਹਿੰਦਾ ਹੈਂ, ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ।"

"ਹੇ ਨਵਾਬ ਦੌਲਤ ਖ਼ਾਨ!" ਗੁਰੂ ਜੀ ਨੇ ਪੂਰੇ ਸਵੈ-ਭਰੋਸੇ ਨਾਲ ਕਿਹਾ, "ਜੋ ਅਸੀਂ ਵੇਖਦੇ ਤੇ ਸਮਝਦੇ ਹਾਂ, ਓਹਾ ਕਹਿੰਦੇ ਹਾਂ। ਸਾਡੀ ਨਜ਼ਰ ਵਿਚ ਨਾ ਕੋਈ ਹਿੰਦੂ ਹੈ, ਨਾ ਮੁਸਲਮਾਨ ਹੈ, ਸਭ ਖ਼ੁਦਾ ਦੇ ਬੰਦੇ ਹਨ, ਇਕ ਰੂਪ, ਭਾਈ ਭਾਈ।" ਫਿਰ ਗੁਰਦੇਵ ਨੇ ਆਪਣੇ ਰੰਗ ਵਿਚ ਆ ਕੇ ਉਚਾਰਿਆ :-

"ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ॥"

(ਜਪੁਜੀ ਸਾਹਿਬ)

ਪਰਗਟ ਹੋਣ ਤੋਂ ਉਸ ਵੇਲੇ ਤਕ ਦਾ ਗੁਰਦੇਵ ਦਾ ਇਤਿਹਾਸ ਲੋਕਾਂ ਦੇ ਸਾਮ੍ਹਣੇ ਸੀ। ਗੁਰਦੇਵ ਨੂੰ ਭਜਨੀਕ ਤੇ ਤਿਆਗੀ ਪੁਰਸ਼ ਸਮਝਿਆ ਜਾਂਦਾ ਸੀ। ਇਨਸਾਨੀਅਤ ਦੇ ਇਤਿਹਾਸ ਵਿਚ ਇਹ ਦੋਵੇਂ ਗੁਣ ਸਲਾਹੁਣ ਯੋਗ ਮੰਨੇ ਜਾਂਦੇ ਹਨ। ਗੁਰੂ ਜੀ ਦੇ ਮੂੰਹੋਂ 'ਮੂਲ ਮੰਤ੍ਰ' ਤੇ ਇਸ ਨਵੇਂ ਨਾਹਰੇ ਦੀ ਵਿਆਖਿਆ ਸੁਣ ਕੇ ਸਰੋਤੇ ਬਹੁਤ ਪ੍ਰਭਾਵਤ ਹੋਏ, ਪਰ ਤੁਅੱਸਬੀ ਮੌਲਵੀ ਨੂੰ ਇਕ ਹੋਰ ਹੀ ਗੋਂਦ ਸੁੱਝੀ। ਉਹਨੇ ਮਨ ਦੇ ਭਾਵਾਂ ਉੱਤੇ ਮਿੱਠੀ ਬੋਲੀ ਦਾ ਪਰਦਾ ਪਾਉਂਦਿਆਂ ਕਿਹਾ, "ਹੇ ਨੇਕ ਇਨਸਾਨ ਨਾਨਕ! ਆਪ ਜੀ ਦੀ ਨਜ਼ਰ ਵਿਚ ਹਿੰਦੂ ਮੁਸਲਮਾਨ ਬਰਾਬਰ ਹਨ ਤੇ ਆਪ ਖ਼ੁਦਾ ਨੂੰ 'ਵਾਹਿਦ-ਹੂ-ਲਾਸ਼ਰੀਕ' ਮੰਨਦੇ ਹੋ ਤਾਂ ਫਿਰ ਸਾਡੇ ਨਾਲ ਮਿਲ ਕੇ ਖ਼ੁਦਾ ਦੀ ਨਮਾਜ਼ ਪੜ੍ਹਨ ਵਿਚ ਆਪ ਜੀ ਨੂੰ ਕੀ ਇਤਰਾਜ਼ ਹੋ ਸਕਦਾ ਹੈ।"

"ਕੋਈ ਇਤਰਾਜ਼ ਨਹੀਂ, ਜੇ ਨਮਾਜ਼ ਇਕ ਖ਼ੁਦਾ ਦੀ ਹੈ ਤਾਂ।" ਹਜ਼ੂਰ ਨੇ ਬੜੀ ਸ਼ਾਂਤ ਸੁਰ ਵਿਚ ਕਿਹਾ।

"ਆਓ ਫਿਰ ਸਾਡੇ ਨਾਲ ਨਮਾਜ਼ ਵਿਚ ਸ਼ਾਮਲ ਹੋਵੋ।" ਮੌਲਵੀ ਨੇ ਸੋਚਿਆ, ਏਸ ਤਰ੍ਹਾਂ ਨਾਨਕ ਮੁਸਲਮਾਨ ਬਣ ਜਾਵੇਗਾ।

ਗੁਰਦੇਵ ਨੇ ਹਾਮੀ ਭਰ ਦਿੱਤੀ। ਨਵਾਬ ਤੇ ਮੌਲਵੀ ਗੁਰੂ ਜੀ ਨੂੰ ਮਸੀਤ ਵਿਚ ਲੈ ਗਏ। ਸਾਰੇ ਸ਼ਹਿਰ ਵਿਚ ਹਲਚਲ ਮੱਚ ਗਈ।

ਨਮਾਜ਼ ਸ਼ੁਰੂ ਹੋਈ। ਮੌਲਵੀ ਦੇ ਪਿੱਛੇ ਨਵਾਬ ਤੇ ਬਾਕੀ ਮੁਸਲਮਾਨ ਨਮਾਜ਼ ਪੜ੍ਹਦੇ ਰਹੇ। ਪਰ ਗੁਰਦੇਵ ਓਸੇ ਤਰ੍ਹਾਂ ਅਡੋਲ ਖੜੇ ਰਹੇ। ਨਮਾਜ਼ ਤੋਂ ਵਿਹਲੇ ਹੋ ਕੇ ਨਵਾਬ ਨੇ ਪੁੱਛਿਆ, "ਹੇ ਨਾਨਕ! ਤੁਸਾਂ ਵਾਅਦਾ ਕਰਨ ਦੇ ਬਾਵਜੂਦ ਕਿਉਂ ਨਮਾਜ਼ ਨਹੀਂ ਪੜ੍ਹੀ ?"

"ਹੇ ਨਵਾਬ ਦੌਲਤ ਖ਼ਾਨ! ਤੁਹਾਡੇ ਨਾਲ ਖ਼ੁਦਾ ਦੀ ਨਮਾਜ਼ ਪੜ੍ਹਨ ਦਾ ਵਾਅਦਾ ਸੀ। ਸੱਚ ਕਹਿਣਾ, ਤੁਹਾਡਾ ਮਨ ਖ਼ੁਦਾ ਵਿਚ ਹੀ ਲੀਨ ਰਿਹਾ ਹੈ ਜਾਂ ਕਿਤੇ ਹੋਰ ਥਾਂ ਭਟਕਦਾ ਰਿਹਾ ਹੈ ?" ਗੁਰਦੇਵ ਨੇ ਸਿੱਧਾ ਨਵਾਬ ਦੀ ਨਜ਼ਰ ਨਾਲ ਨਜ਼ਰ ਮਿਲਾ ਕੇ ਕਿਹਾ।

ਗੁਰਦੇਵ ਦੇ ਚਿਹਰੇ ਦਾ ਅਨੋਖਾ ਪਰਤਾਪ ਵੇਖ ਕੇ ਨਵਾਬ ਝੂਠ ਨਾ ਬੋਲ ਸਕਿਆ। ਸਿਰ ਝੁਕਾ ਕੇ ਨਵਾਬ ਨੇ ਕਿਹਾ, "ਸੱਚ ਕਹਿੰਦੇ ਹੋ ਵਲੀ ਨਾਨਕ! ਮੇਰਾ ਦਿਲ ਖ਼ੁਦਾ ਨਾਲ ਨਹੀਂ ਜੁੜ ਸਕਿਆ। ਮੈਂ ਕੰਧਾਰ ਵਿਚ ਘੋੜੇ ਖ਼ਰੀਦਣ ਵਾਸਤੇ ਸੋਚਦਾ ਰਿਹਾ ਹਾਂ।"

"ਤਾਂ ਆਪ ਮੇਰੇ ਪਿੱਛੇ ਲੱਗ ਕੇ ਨਮਾਜ਼ ਪੜ੍ਹ ਲੈਂਦੇ।" ਮੌਲਵੀ ਨੇ ਜ਼ਰਾ ਤਮਕ ਕੇ ਕਿਹਾ।

"ਮੌਲਵੀ ਜੀ! ਧਾਰਮਿਕ ਬੰਦਿਆਂ ਨੂੰ ਝੂਠ ਸੋਭਾ ਨਹੀਂ ਦੇਂਦਾ। ਤੁਹਾਡਾ ਚਿਹਰਾ ਦੱਸਦਾ ਹੈ ਕਿ ਤੁਹਾਡਾ ਦਿਲ ਵੀ ਖ਼ੁਦਾ ਵਿਚ ਨਹੀਂ ਸੀ।" ਗੁਰਦੇਵ ਦੀ

ਸੱਚਾਈ ਨੇ ਮੌਲਵੀ ਨੂੰ ਸਿਰ ਤੋਂ ਪੈਰਾਂ ਤਕ ਝੰਜੋੜ ਦਿੱਤਾ।

"ਮੌਲਵੀ ਜੀ! ਬਾਬਾ ਨਾਨਕ ਅੱਲਾਹ ਦੇ ਕਾਮਲ ਵਲੀ ਹਨ। ਇਹਨਾਂ ਅੱਗੇ ਝੂਠ ਨਾ ਕਹਿਣਾ।" ਕੋਲੋਂ ਨਵਾਬ ਨੇ ਵੀ ਸੱਚ ਕਹਿਣ ਦੀ ਪ੍ਰੇਰਨਾ ਦਿੱਤੀ।

ਦੋ ਮਿੰਟ ਸਿਰ ਝੁਕਾਉਣ ਪਿੱਛੋਂ ਮੌਲਵੀ ਨੇ ਪ੍ਰਵਾਨ ਕੀਤਾ, "ਵਲੀ ਨਾਨਕ ਸੱਚ ਕਹਿੰਦੇ ਹਨ। ਮੇਰਾ ਮਨ ਘਰ ਵਿਚ ਨਵ-ਜਨਮੀ ਵਛੇਰੀ ਵੱਲ ਚਲਾ ਗਿਆ ਸੀ, ਕਿਤੇ ਉਹ ਟੋਏ ਵਿਚ ਨਾ ਡਿੱਗ ਪਵੇ। ਖ਼ੁਦਾ ਵਿਚ ਮਨ ਲਾਉਣਾ ਔਖਾ ਹੈ। ਫਿਰ ਵੀ ਨਮਾਜ਼ ਜ਼ਰੂਰ ਪੜ੍ਹਨੀ ਚਾਹੀਦੀ ਸੀ।"

"ਮੌਲਵੀ ਜੀ! ਸੱਚੇ ਖ਼ੁਦਾ ਦੀ ਨਮਾਜ਼ ਤਾਂ ਅਮਲ ਦੁਆਰਾ ਪੜ੍ਹੀ ਜਾਂਦੀ ਹੈ।" ਗੁਰਦੇਵ ਨੇ ਹੇਠ ਲਿਖਿਆ ਸ਼ਬਦ ਉਚਾਰਿਆ :-

"ਪੰਜਿ ਨਿਵਾਜਾ* ਵਖਤ ਪੰਜਿ, ਪੰਜਾ ਪੰਜੇ ਨਾਉ॥
ਪਹਿਲਾ ਸਚੁ, ਹਲਾਲ ਦੁਇ, ਤੀਜਾ ਖੈਰ ਖੁਦਾਇ॥
ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ॥" (ਪੰਨਾ ੧੪੧)

ਨਵਾਬ, ਮੌਲਵੀ ਤੇ ਹੋਰ ਨੇਕ ਮੁਸਲਮਾਨਾਂ ਨੇ ਸਿਰ ਝੁਕਾ ਕੇ ਕਿਹਾ "ਬਾਬਾ ਨਾਨਕ ਖ਼ੁਦਾ ਨੂੰ ਪਹੁੰਚਿਆ ਹੋਇਆ ਹੈ।"

ਗੁਰਦੇਵ ਫਿਰ ਆਪਣੇ ਅਸਥਾਨ 'ਤੇ ਜਾ ਬੈਠੇ।

## ਚੜ੍ਹਿਆ ਸੋਧਣ ਧਰਤ ਲੁਕਾਈ

ਗੁਰਦੇਵ ਦੇ ਫ਼ਕੀਰੀ ਬਾਣਾ ਧਾਰਨ ਕਰ ਲੈਣ ਦੀਆਂ ਖ਼ਬਰਾਂ ਸਾਰੇ ਖਿਲਰ ਗਈਆਂ। ਮਹਿਤਾ ਕਾਲੂ ਜੀ, ਮਾਤਾ ਤ੍ਰਿਪਤਾ ਜੀ ਤੇ ਹੋਰ ਸਾਕ-ਸੰਬੰਧੀ ਵੀ ਸੁਲਤਾਨਪੁਰ ਆ ਪੁੱਜੇ। ਦੂਸਰੇ ਪਾਸੇ ਮਾਤਾ ਸੁਲੱਖਣੀ ਜੀ ਦੇ ਮਾਤਾ ਪਿਤਾ (ਚੰਦੋਰਾਣੀ ਤੇ ਮੂਲ ਚੰਦ) ਵੀ ਆ ਗਏ। ਸਭ ਨੇ ਮਿਲ ਕੇ ਗੁਰਦੇਵ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਆਪ ਫ਼ਕੀਰੀ ਬਾਣਾ ਤਿਆਗ ਕੇ ਆਪਣੀ ਘਰ ਗ੍ਰਿਹਸਤੀ ਸੰਭਾਲਣ।

ਹਜ਼ੂਰ ਨੇ ਸਭ ਦੀਆਂ ਸੁਣ ਕੇ ਬੜੇ ਧੀਰਜ ਨਾਲ ਕਿਹਾ, "ਤੁਹਾਡੇ ਵਿਚਾਰਾਂ ਅਨੁਸਾਰ ਤੁਹਾਡੀ ਰਾਏ ਠੀਕ ਹੈ, ਪਰ ਸਾਨੂੰ ਨਿਰੰਕਾਰ ਨੇ ਜਿਸ ਕਾਰਜ ਵਾਸਤੇ ਭੇਜਿਆ ਹੈ, ਅਸੀਂ ਉਸ ਤੋਂ ਮੂੰਹ ਨਹੀਂ ਮੋੜ ਸਕਦੇ। ਸਾਡੇ ਵੱਸ ਕੁਝ ਨਹੀਂ। ਮੈਂ ਤਾਂ ਉਸ ਅਕਾਲ ਪੁਰਖ ਦਾ ਬੰਦਾ ਹਾਂ। ਉਸ ਦਾ ਭੇਜਿਆ ਆਇਆ ਹਾਂ, ਓਸ ਦੇ ਹੁਕਮ ਅੰਦਰ ਵਿਚਰਨਾ ਹੈ। ਮੇਰਾ ਫ਼ਰਜ਼ ਹੈ : 'ਹੁਕਮਿ ਰਜਾਈ ਚਲਣਾ' 'ਨਿਰਭਉ'

---

* ਪੰਜ ਨਮਾਜ਼ਾਂ : ੧. ਨਮਾਜ਼ੇ ਸੁਬਹ, ਸੂਰਜ ਚੜ੍ਹਨ ਤੋਂ ਪਹਿਲਾਂ, ੨. ਨਮਾਜ਼ੇ, ਸੂਰਜ ਢਲੇ ਤੋਂ ਬਾਅਦ ਦੁਪਹਿਰ, ੩. ਨਮਾਜ਼ੇ ਦੀਗਰ, ਤੀਸਰੇ ਪਹਿਰ ਲੌਢੇ ਵੇਲੇ, ੪. ਨਮਾਜ਼ੇ ਸ਼ਾਮ (ਨਮਾਜ਼ੇ ਮਗਰਬ) ਸੂਰਜ ਛਿੱਪਣ ਪਿੱਛੋਂ ਛੇਤੀ ਹੀ, ੫. (ਨਮਾਜ਼ੇ ਖ਼ੁਫ਼ਤਨ ਸੌਣ ਵੇਲੇ।

ਦਾ ਹੁਕਮ ਆ ਗਿਆ ਹੈ। ਅਸੀਂ ਉਸ ਦੇ ਨਾਮ ਦਾ ਪਰਚਾਰ ਕਰਨ ਵਾਸਤੇ ਸੰਸਾਰ-ਯਾਤਰਾ ਲਈ ਚੱਲਣ ਵਾਲੇ ਹਾਂ। ਚੰਗਾ ਹੋਇਆ, ਆਪ ਸਭ ਮਿਲ ਪਏ।"

ਹਜ਼ੂਰ ਦੇ ਤੁਰਨ ਦਾ ਦਿਨ ਆ ਗਿਆ। ਸਾਰਾ ਪਰਿਵਾਰ ਮਹਾਰਾਜ ਨੂੰ ਵਿਦਿਆ ਕਰਨ ਵਾਸਤੇ ਆ ਜੁੜਿਆ। ਗੁਰਦੇਵ ਨੇ ਸਭ ਨੂੰ ਧੀਰਜ ਦੇਂਦਿਆਂ ਕਿਹਾ, "ਅਸੀਂ ਨਿਰੰਕਾਰ ਦਾ ਹੁਕਮ ਮੰਨ ਕੇ ਜਾ ਰਹੇ ਹਾਂ। ਉਹਦਾ ਹੁਕਮ ਹੋਵੇਗਾ ਤਾਂ ਫਿਰ ਤੁਹਾਡੇ ਕੋਲ ਆ ਜਾਵਾਂਗੇ। ਤੁਸਾਂ ਵੀ ਉਹਦੇ ਹੁਕਮ ਵਿਚ ਰਾਜ਼ੀ ਰਹਿਣਾ। ਨਵਾਬ ਕੋਲ ਜੋ ਸਾਡੀ ਰਕਮ ਜਮ੍ਹਾਂ ਹੈ, ਉਸ ਵਿਚੋਂ ਅੱਧੀ ਸੁਲੱਖਣੀ ਜੀ ਨੂੰ ਮਿਲ ਜਾਵੇਗੀ ਤੇ ਅੱਧੀ ਹੋਰ ਲੋੜਵੰਦਾਂ ਵਿਚ ਵੰਡੀ ਜਾਵੇਗੀ। ਸਿਰੀ ਚੰਦ ਬੇਬੇ ਨਾਨਕੀ ਜੀ ਕੋਲ ਰਹੇਗਾ ਤੇ ਲਖਮੀ ਦਾਸ ਸੁਲੱਖਣੀ ਜੀ ਕੋਲ। ਸਭ ਦਾ ਰਾਖਾ ਅਕਾਲ ਪੁਰਖ ਹੈ, ਚਿੰਤਾ ਨਹੀਂ ਕਰਨੀ।"

ਨਗਰੋਂ ਬਾਹਰ ਤਕ ਸਾਰਾ ਪਰਿਵਾਰ ਗੁਰਦੇਵ ਨੂੰ ਵਿਦਿਆ ਕਰਨ ਗਿਆ। ਹਜ਼ੂਰ ਦੇ ਨਾਲ ਜਾਣ ਵਾਸਤੇ ਮਰਦਾਨਾ ਸਾਥੀ ਬਣਿਆ। 'ਸਤਿਨਾਮ' ਜਪਦੇ ਤੇ ਜਪਾਉਂਦੇ ਗੁਰਦੇਵ ਚਲੇ ਗਏ। ਪਿੱਛੇ ਸਾਰੇ ਪਰਿਵਾਰ ਵਿਚ ਦੁਨਿਆਵੀ ਉਦਾਸੀ ਛਾ ਗਈ।

ਮਾਤਾ ਸੁਲੱਖਣੀ ਜੀ ਲਖਮੀ ਦਾਸ ਨੂੰ ਨਾਲ ਲੈ ਕੇ ਪੇਕੇ ਚਲੀ ਗਈ। ਸਿਰੀ ਚੰਦ ਬੇਬੇ ਨਾਨਕੀ ਜੀ ਕੋਲ ਸੁਲਤਾਨਪੁਰ ਰਿਹਾ।

ਇਹ ਘਟਨਾ ੧੫੫੪ ਬਿ. ਦੀ ਹੈ।

# ਤੀਸਰਾ ਕਾਂਡ

## ਪਹਿਲੀ ਉਦਾਸੀ ਪੂਰਬ ਦੀ

## ਮਲਕ ਭਾਗੋ ਤੇ ਭਾਈ ਲਾਲੋ

ਗੁਰਦੇਵ ਨੇ ਆਪਣਾ ਨਿਸ਼ਾਨਾ ਮਿੱਥ ਲਿਆ, ਜਿਸ ਦਾ ਸੰਸਾਰ ਵਿਚ ਪਰਚਾਰ ਕਰਨਾ ਸੀ। ਸਭ ਤੋਂ ਪਹਿਲਾਂ ਇਸ ਗੱਲ ਦੀ ਲੋੜ ਸੀ ਕਿ ਲੋਕਾਂ ਦਾ ਧਿਆਨ ਆਪਣੇ ਵੱਲ ਖਿਚਿਆ ਜਾਏ। ਇਸ ਦੇਸ ਵਿਚ ਸੰਤ-ਬਾਣੇ ਦੀ ਮਹਾਨਤਾ ਪਰੰਪਰਾ ਤੋਂ ਮੰਨੀਦੀ ਆ ਰਹੀ ਹੈ। ਗੁਰਦੇਵ ਨੇ ਵੀ ਸੰਤਾਂ ਵਾਲਾ ਲਿਬਾਸ ਧਾਰਨ ਕਰ ਲਿਆ। ਅਨੋਖਾ ਮਿਲਾਪ ਸੀ। ਗੁਰੂ ਜੀ ਦਾ ਪਹਿਰਾਵਾ ਹਿੰਦੂ ਸੰਤਾਂ ਵਾਲਾ ਸੀ ਤੇ ਮਰਦਾਨੇ ਦਾ ਮੁਸਲਮਾਨ ਫ਼ਕੀਰਾਂ ਵਾਲਾ। ਗੋਇੰਦਵਾਲ ਦੇ ਪੱਤਣ ਤੋਂ ਲੰਘ ਕੇ ਮਹਾਰਾਜ ਅੰਮ੍ਰਿਤਸਰ ਦੇ ਰਾਹੀਂ ਏਮਨਾਬਾਦ (ਸੈਦਪੁਰ) ਜਾ ਪੁੱਜੇ। ਏਥੇ ਗੁਰਦੇਵ ਭਾਈ ਲਾਲੋ ਤਰਖਾਣ ਦੇ ਘਰ ਟਿਕੇ। ਬੜਾ ਅਨੋਖਾ ਇਨਕਲਾਬ ਸੀ। ਬੇਦੀ ਕੁਲ ਦੇ ਗੁਰਦੇਵ, ਲਾਲੋ ਵੈਸ਼ ਦੇ ਘਰ ਆ ਬਿਰਾਜੇ। ਓਸੇ ਦੇ ਚੌਂਕੇ ਵਿਚ ਬਹਿ ਕੇ ਉਹਦੇ ਹੱਥਾਂ ਦਾ ਪਕਿਆ ਮਹਾਰਾਜ ਖਾਂਦੇ। ਇਹ ਵੇਖ ਕੇ ਊਚ ਨੀਚ ਤੇ ਛੂਤ ਛਾਤ ਨੂੰ ਮੰਨਣ ਵਾਲਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ। ਸਾਰੇ ਸ਼ਹਿਰ ਵਿਚ ਚਰਚਾ ਹੋਣ ਲੱਗੀ। ਕਈ ਪੰਡਿਤ ਆਉਂਦੇ, ਗੁਰਦੇਵ ਨਾਲ ਚਰਚਾ ਕਰਦੇ, ਪਰ ਨਿਰੁੱਤਰ ਹੋ ਕੇ ਪਰਤ ਜਾਂਦੇ।

ਏਮਨਾਬਾਦ ਦੇ ਪਠਾਣ ਹਾਕਮ ਦਾ ਕਰਿੰਦਾ ਮਲਕ ਭਾਗੋ ਚੰਗਾ ਅਮੀਰ ਗਿਣਿਆ ਜਾਂਦਾ ਸੀ। ਉਸ ਨੇ ਬ੍ਰਹਮ-ਭੋਜ ਕੀਤਾ। ਗੁਰਦੇਵ ਨੂੰ ਭੋਜਨ ਪਾਉਣ ਵਾਸਤੇ ਬੁਲਾਇਆ ਗਿਆ, ਪਰ ਹਜ਼ੂਰ ਨਾ ਗਏ। ਪੰਡਤਾਂ ਨੇ ਇਸ ਗੱਲ 'ਤੇ ਮਲਕ ਭਾਗੋ ਨੂੰ ਬਹੁਤ ਭੜਕਾਇਆ। ਮਲਕ ਭਾਗੋ ਕਰੋਧ ਵਿਚ ਆ ਗਿਆ। ਓਸੇ ਵੇਲੇ ਆਦਮੀ ਭੇਜ ਕੇ ਗੁਰਦੇਵ ਨੂੰ ਬੁਲਾ ਲਿਆ ਗਿਆ। ਗੁਰਦੇਵ ਏਹੋ ਜੇਹਾ ਮੌਕਾ ਚਾਹੁੰਦੇ ਸਨ, ਜਿੱਥੇ ਹਜ਼ੂਰ ਨੂੰ ਆਪਣੇ ਖ਼ਿਆਲਾਂ ਦਾ ਪਰਚਾਰ ਕਰਨ ਦਾ ਸਮਾਂ ਮਿਲੇ। ਮਹਾਰਾਜ ਸਣੇ ਮਰਦਾਨੇ ਅਤੇ ਭਾਈ ਲਾਲੋ ਦੇ ਚਲੇ ਗਏ। ਮਲਕ ਭਾਗੋ ਨੇ ਮੱਥੇ 'ਤੇ ਵੱਟ ਪਾ ਕੇ ਕਿਹਾ, "ਤਪਾ ਜੀ! ਆਪ ਬ੍ਰਹਮ-ਭੋਜ ਵਿਚ ਨਹੀਂ ਆਏ। ਕੀ ਲਾਲੋ ਦੀ ਕੋਧਰੇ ਦੀ ਰੋਟੀ ਨਾਲੋਂ ਸਾਡੇ ਮਾਹਲਪੂੜੇ ਮਾੜੇ ਸਨ ?"

"ਮਲਕ ਜੀ! ਕਿਸੇ ਵਸਤੂ ਦਾ ਚੰਗਾ ਜਾਂ ਮਾੜਾ ਹੋਣਾ ਗ੍ਰਹਿਣ ਕਰਨ ਵਾਲੇ ਦੀ ਪਰਖ ਉੱਤੇ ਨਿਰਭਰ ਹੁੰਦਾ ਹੈ। ਭਾਈ ਲਾਲੋ ਦੀ ਧਰਮ ਦੀ ਕਿਰਤ ਦੀ ਕਮਾਈ ਹੋਈ ਕੋਧਰੇ ਦੀ ਰੋਟੀ ਸਾਡੇ ਵਾਸਤੇ ਅੰਮ੍ਰਿਤ ਹੈ। ਸਾਡੇ ਧਰਮ ਦੇ ਮੁੱਢਲੇ

ਅਸੂਲ ਹਨ : ਨਾਮ ਜਪਣਾ, ਧਰਮ ਦੀ ਕਿਰਤ ਕਰਨੀ, ਵੰਡ ਛੱਕਣਾ। ਧਰਮ ਦੀ ਕਿਰਤ ਦੇ ਬਰਾਬਰ ਹੋਰ ਕੋਈ ਪਦਾਰਥ ਨਹੀਂ ਪਹੁੰਚ ਸਕਦਾ।" ਗੁਰਦੇਵ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ।

"ਕੀ ਮੇਰੀ ਕਮਾਈ ਧਰਮ ਦੀ ਨਹੀਂ, ਪਾਪ ਦੀ ਹੈ ?" ਮਲਕ ਭਾਗੋ ਨੇ ਕੁਝ ਤਲਖ਼ੀ ਨਾਲ ਕਿਹਾ।

"ਭਲੇ ਪੁਰਸ਼! ਇਹ ਸਾਥੋਂ ਨਾ ਪੁੱਛ, ਆਪਣੀ ਆਤਮਾ ਤੋਂ ਪੁੱਛ। ਅਸੀਂ ਤਾਂ ਇਕ ਅਸੂਲ ਜਾਣਦੇ ਹਾਂ :

"ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥" (ਪੰਨਾ ੧੪੦)

"ਕਿਰਤ ਕਰਨ ਵਾਲਾ ਲਹੂ ਪਾਣੀ ਇਕ ਕਰਕੇ ਕਮਾਈ ਕਰਦਾ ਹੈ। ਧੋਖੇ, ਫ਼ਰੇਬ ਤੇ ਧੱਕੇ ਨਾਲ ਉਸ ਦੀ ਕਮਾਈ ਹੜਪ ਕਰਨ ਵਾਲਾ ਉਸ ਦਾ ਲਹੂ ਨਹੀਂ ਪੀਂਦਾ ਤਾਂ ਹੋਰ ਕੀ ਕਰਦਾ ਹੈ। ਬੇਈਮਾਨੀ ਦੀ ਕਮਾਈ ਵਿਚ ਗ਼ਰੀਬਾਂ ਦਾ ਖ਼ੂਨ ਰਲਿਆ ਹੁੰਦਾ ਹੈ। ਉਹ ਖਾਣ ਨਾਲ ਆਦਮੀ ਦੀ ਬੁੱਧੀ ਭ੍ਰਿਸ਼ਟ ਹੁੰਦੀ ਹੈ। ਜ਼ਰਾ ਸੋਚੋ, ਜਿਸ ਭੋਜਨ ਵਿਚ ਗ਼ਰੀਬਾਂ ਦਾ ਲਹੂ ਰਲਿਆ ਹੋਇਆ ਹੋਵੇ, ਗਿਆਨਵਾਨ ਪੁਰਸ਼ ਉਹ ਕਿਉਂ ਖਾਵੇ ?" ਗੁਰਦੇਵ ਨੇ ਪੂਰੀ ਨਿਰਭੈਤਾ ਨਾਲ ਕਿਹਾ।

"ਤਾਂ ਕੀ ਕੋਧਰੇ ਦੀ ਰੋਟੀ ਵਿਚ ਦੁੱਧ ਹੈ, ਤੇ ਮਲਕ ਜੀ ਦੀ ਰੋਟੀ ਵਿਚ ਲਹੂ ਹੈ ?" ਕੋਲੋਂ ਇਕ ਪੰਡਿਤ ਨੇ ਤਿੱਖੀ ਸੁਰ ਵਿਚ ਕਿਹਾ।

"ਹਾਂ, ਸਾਡੇ ਨਿਸਚੇ ਅਨੁਸਾਰ ਐਸਾ ਹੀ ਹੈ। ਹੱਕ ਦੀ ਕਮਾਈ ਵਿਚ ਦੁੱਧ ਹੀ ਨਹੀਂ, ਅੰਮ੍ਰਿਤ ਹੁੰਦਾ ਹੈ।" ਗੁਰਦੇਵ ਨੇ ਬੜੇ ਧੀਰਜ ਨਾਲ ਕਿਹਾ, "ਗ਼ਰੀਬਾਂ ਦੀ ਰੱਤ ਨਿਚੋੜ ਨਿਚੋੜ ਕੇ ਇਕੱਠੇ ਕੀਤੇ ਧਨ ਵਿਚ ਲਹੂ ਹੀ ਨਹੀਂ, ਜ਼ਹਿਰ ਹੁੰਦਾ ਹੈ। ਨੇਕੀ ਦੇ ਰਸਤੇ ਚੱਲਣ ਵਾਲੇ ਪੁਰਸ਼ ਨੂੰ ਇਸ ਵਿਹੁ ਤੋਂ ਸਦਾ ਬਚਣਾ ਚਾਹੀਦਾ ਹੈ।"

"ਐ ਤਪਾ ਨਾਨਕ! ਇਕ ਪਾਸੇ ਲਾਲੋ ਦੇ ਘਰ ਭੋਜਨ ਪਾ ਕੇ ਤੁਸਾਂ ਆਪਣੀ ਕੁਲ-ਜਾਤ ਦਾ ਨਾਸ ਕਰ ਲਿਆ ਹੈ, ਦੂਜੇ ਪਾਸੇ ਉੱਚ-ਜਾਤੀਏ ਮਲਕ ਭਾਗੋ ਦਾ ਨਿਉਂਦਾ ਠੁਕਰਾ ਕੇ ਆਪ ਨੇ ਮਰਯਾਦਾ ਭੰਗ ਕੀਤੀ ਹੈ। ਇਸ ਦਾ ਤੁਹਾਡੇ ਪਾਸ ਕੀ ਉੱਤਰ ਹੈ ?" ਇਕ ਹੋਰ ਪੰਡਿਤ ਨੇ ਅੰਦਰ ਦਾ ਸਾੜ ਕੱਢਿਆ।

"ਪੰਡਿਤ ਜੀ!" ਗੁਰਦੇਵ ਨੇ ਬੜੇ ਧੀਰਜ ਨਾਲ ਕਿਹਾ, "ਇਹ ਊਚ ਨੀਚ ਜਾਤੀਆਂ ਤੁਹਾਡੀਆਂ ਬਣਾਈਆਂ ਹੋਈਆਂ ਹਨ। ਅਕਾਲ ਪੁਰਖ ਦੀ ਦਰਗਾਹ ਵਿਚ ਜਨਮ-ਜਾਤ ਕਰਕੇ ਕੋਈ ਊਚ ਨੀਚ ਨਹੀਂ:—

"ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥
ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ॥" (ਪੰਨਾ ੪੬੯)

ਓਥੇ ਤਾਂ :—

"ਫਕੜ ਜਾਤੀ, ਫਕੜੁ ਨਾਉ॥ ਸਭਨਾ ਜੀਆ ਇਕਾ ਛਾਉ॥
ਆਪਹੁ ਜੇ ਕੋ ਭਲਾ ਕਹਾਏ॥
ਨਾਨਕ ਤਾ ਪਰੁ ਜਾਪੈ, ਜਾ ਪਤਿ ਲੇਖੈ ਪਾਏ॥" (ਪੰਨਾ ੮੩)

"ਉਸ ਰਚਨਹਾਰ ਨੂੰ ਪਛਾਨਣ ਦਾ ਯਤਨ ਕਰੋ। ਅੱਗੇ ਜਨਮ-ਜਾਤ ਕੋਈ ਨਹੀਂ।"

ਗੁਰਦੇਵ ਕਹਿੰਦੇ ਹੋਏ ਭਾਈ ਲਾਲੋ ਦੇ ਘਰ ਨੂੰ ਚਲੇ ਗਏ। ਕੁਝ ਕੱਟੜ-ਪੰਥੀ ਪੰਡਿਤਾਂ ਤੋਂ ਬਿਨਾਂ ਬਾਕੀ ਸਭ ਗੁਰਦੇਵ ਦੇ ਬਚਨਾਂ ਬਾਰੇ ਦੇਰ ਤਕ ਸੋਚਦੇ ਰਹੇ।

## ਫਿਰ ਤਲਵੰਡੀ

ਕੁਝ ਦਿਨ ਭਾਈ ਲਾਲੋ ਕੋਲ ਗੁਜ਼ਾਰਨ ਪਿੱਛੋਂ ਗੁਰਦੇਵ ਸਿੱਧੇ ਤਲਵੰਡੀ ਆਏ। ਹਜ਼ੂਰ ਨੇ ਮਾਤਾ ਪਿਤਾ ਦੇ ਚਰਨ ਪਰਸੇ। ਗੁਰੂ ਜੀ 'ਰਾਏ ਬੁਲਾਰ' ਦੇ ਬੁਲਾਏ ਹੋਏ ਉਸ ਨੂੰ ਵੀ ਮਿਲਣ ਗਏ। ਬਿਰਧ ਰਾਏ ਬੁਲਾਰ ਨੇ ਸਭ ਵਡੱਪਣ ਤਿਆਗ ਕੇ ਗੁਰੂ ਜੀ ਦੇ ਚਰਨੀਂ ਹੱਥ ਲਾ ਕੇ ਬੇਨਤੀ ਕੀਤੀ, "ਮੇਰੇ ਪੀਰ ਨਾਨਕ! ਖ਼ੁਦਾ ਦੇ ਹੁਕਮ ਦੀ ਪਾਲਣਾ ਕਰਨ ਵਾਸਤੇ ਜਾਉ, ਪਰ ਆਪਣੇ ਚਾਹੁਣ ਵਾਲਿਆਂ ਨੂੰ ਭੁਲਾ ਨਾ ਦੇਣਾ।"

"ਹੇ ਰਾਏ ਬੁਲਾਰ! ਆਪ ਅੱਲਾਹ ਦੇ ਪ੍ਰੇਮ ਵਾਲੇ ਹੋ। ਜਦੋਂ ਯਾਦ ਕਰੋਗੇ, ਅਸੀਂ ਹਾਜ਼ਰ ਆ ਹੋਵਾਂਗੇ।" ਗੁਰਦੇਵ ਨੇ ਬਚਨ ਦੇ ਦਿੱਤਾ।

## ਲਾਹੌਰ ਦੁਨੀ ਚੰਦ ਕੋਲ

ਸਭ ਨੂੰ ਧੀਰਜ ਦੇ ਕੇ ਸੱਚੇ ਸਾਹਿਬ ਮਰਦਾਨੇ ਨੂੰ ਨਾਲ ਲੈ ਕੇ ਫਿਰ ਘਰੋਂ ਤੁਰ ਪਏ। ਰਾਹ ਵਿਚ ਆਪਣੇ ਖ਼ਿਆਲਾਂ ਦਾ ਪਰਚਾਰ ਕਰਦੇ ਹੋਏ ਮਹਾਰਾਜ ਲਾਹੌਰ ਵਿਚ ਆ ਟਿਕੇ। ਹਜ਼ੂਰ ਦੇ ਆਉਣ ਦੀ ਖ਼ਬਰ ਸੁਣ ਕੇ ਦੁਨੀ ਚੰਦ ਖੱਤਰੀ ਨੇ ਹਾਜ਼ਰ ਹੋ ਕੇ ਬੇਨਤੀ ਕੀਤੀ, "ਤਪਾ ਜੀ! ਮੇਰੇ ਪਿਤਾ ਦਾ ਸਰਾਧ ਹੈ। ਆਪ ਵੀ ਚੱਲ ਕੇ ਭੋਜਨ ਪਾਉ।"

"ਪੁਰਖਾ!" ਗੁਰਦੇਵ ਨੇ ਬੜੀ ਮਿੱਠੀ ਸੁਰ ਵਿਚ ਕਿਹਾ, "ਸਰਾਧ ਕਰਾਉਣ ਨਾਲ ਕੀ ਹੁੰਦਾ ਹੈ ?"

"ਮਹਾਰਾਜ! ਜੋ ਵੱਡਿਆਂ ਦੇ ਨਮਿੱਤ ਏਥੇ ਦੇਈਏ, ਉਹਨਾਂ ਨੂੰ ਅਗਲੀ ਦਰਗਾਹ ਵਿਚ ਮਿਲਦਾ ਹੈ।" ਦੁਨੀ ਚੰਦ ਨੇ ਪੰਡਿਤ ਦੇ ਦੱਸੇ ਹੋਏ ਸ਼ਬਦ ਦੁਹਰਾ ਦਿੱਤੇ।

"ਹੱਛਾ! ਤਾਂ ਜਿਨ੍ਹਾਂ ਰਾਹੀਂ ਤੂੰ ਆਪਣੇ ਪਿਤਾ ਵਾਸਤੇ ਭੋਜਨ ਤੇ ਬਸਤਰ ਭੇਜਣੇ ਹਨ, ਉਨ੍ਹਾਂ ਨੂੰ ਕਹਿਣਾ, ਸਾਡੀ ਇਕ ਸੂਈ ਲੈਂਦੇ ਜਾਣ। ਅਸੀਂ ਅਗਲੀ ਦਰਗਾਹ ਆ ਕੇ ਲੈ ਲਵਾਂਗੇ।" ਗੁਰਦੇਵ ਨੇ ਓਸੇ ਗੰਭੀਰਤਾ ਨਾਲ ਕਿਹਾ।

"ਤਪਾ ਜੀ! ਅੱਗੇ ਜਾਂਦਿਆਂ ਤਾਂ ਆਪਣਾ ਸਰੀਰ ਵੀ ਏਥੇ ਹੀ ਰਹਿ ਜਾਣਾ ਹੈ ਤਾਂ ਸੂਈ ਕਿਵੇਂ ਨਾਲ ਜਾ ਸਕੇਗੀ।" ਦੁਨੀ ਚੰਦ ਨੇ ਹੈਰਾਨੀ ਨਾਲ ਉੱਤਰ ਦਿੱਤਾ।

"ਤਾਂ ਭਲੇ ਪੁਰਸ਼! ਇਹ ਤੇਰੇ ਦਿੱਤੇ ਬਸਤਰ ਤੇ ਭੋਜਨ ਵੀ ਅੱਗੇ ਤੇਰੇ ਪਿਤਾ ਨੂੰ ਨਹੀਂ ਮਿਲ ਸਕਣਗੇ। ਅੱਗੇ ਤਾਂ ਹੱਥੀਂ ਦਿੱਤਾ ਹੀ ਮਿਲਦਾ ਹੈ।"

"ਨਾਨਕ ਅਗੈ ਸੋ ਮਿਲੈ, ਜਿ ਖਟੇ ਘਾਲੇ ਦੇਇ॥" (ਪੰਨਾ ੪੭੨)

ਦੁਨੀ ਚੰਦ ਦੇ ਮਨ ਉੱਤੇ ਹਜ਼ੂਰ ਦੇ ਇਸ ਉਪਦੇਸ਼ ਦਾ ਏਨਾ ਅਸਰ ਹੋਇਆ ਕਿ ਉਹਨੇ ਕਈ ਦਿਨ ਮਹਾਰਾਂਜ ਨੂੰ ਆਪਣੇ ਕੋਲ ਅਟਕਾ ਕੇ ਸ਼ਰਧਾ ਨਾਲ ਸੇਵਾ ਕੀਤੀ।

## ਸੱਜਣ ਠੱਗ

ਏਥੋਂ ਚੱਲ ਕੇ ਹਜ਼ੂਰ ਹੜੱਪੇ ਰਾਹੀਂ ਤੁਲੰਭੇ (ਜ਼ਿਲ੍ਹਾ ਮੁਲਤਾਨ) ਜਾ ਪਹੁੰਚੇ। ਤੁਲੰਭੇ ਵਿਚ ਇਕ ਨਾਮਵਰ ਠੱਗ 'ਸੱਜਣ' ਰਹਿੰਦਾ ਸੀ। ਸਾਧੂਆਂ ਵਾਲੇ ਕੱਪੜੇ ਤੇ ਮੂੰਹ ਦਾ ਮਿੱਠਾ। ਮੁਸਾਫ਼ਰਾਂ ਵਾਸਤੇ ਉਹਨੇ ਇਕ ਮਸਜਿਦ ਤੇ ਇਕ ਠਾਕੁਰਦਵਾਰਾ ਬਣਾਇਆ ਹੋਇਆ ਸੀ। ਹਰ ਆਏ ਪਾਂਧੀ ਦੀ ਉਹ ਬੜੇ ਚੱਾ ਨਾਲ ਸੇਵਾ ਕਰਦਾ, ਪਰ ਰਾਤ ਦੇ ਹਨੇਰੇ ਵਿਚ ਉਹ ਰਾਹੀਆਂ ਦਾ ਸਾਮਾਨ ਲੁੱਟ ਲੈਂਦਾ ਤੇ ਉਹਨਾਂ ਨੂੰ ਕਤਲ ਕਰਕੇ ਖੂਹ ਵਿਚ ਸੁੱਟ ਦੇਂਦਾ। ਅਗਲੇ ਦਿਨ ਚੜ੍ਹੇ ਉਹ ਫਿਰ ਆਸਣ ਵਿਛਾਅ ਕੇ ਮਾਲਾ ਫੇਰਨ ਬਹਿ ਜਾਂਦਾ।

ਗੁਰਦੇਵ ਦੇ ਚਿਹਰੇ ਦਾ ਜਲਾਲ ਵੇਖ ਕੇ ਸੱਜਣ ਨੇ ਉਹਨਾਂ ਨੂੰ ਮਾਲਦਾਰ ਸਾਮੀ ਸਮਝ ਕੇ ਬੜੀ ਸੇਵਾ ਕੀਤੀ। ਰਾਤ ਦਾ ਹਨੇਰਾ ਪੈਰੋ ਪੈਰ ਵੱਧ ਰਿਹਾ ਸੀ। ਸੱਜਣ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਆਪ ਪੰਧ ਦੇ ਥੱਕੇ ਹੋਏ ਹੋ। ਚਲੋ, ਆਸਣ ਤੇ ਬਿਸਰਾਮ ਕਰੋ।"

"ਪੁਰਖਾ!" ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਸੱਜਣ ਨੂੰ ਜਿਵੇਂ ਧੀਰਜ ਦੇਂਦਿਆਂ ਕਿਹਾ, ਜਿਸ ਦੇ ਘੱਲੇ ਤੇਰੇ ਕੋਲ ਆਏ ਹਾਂ, ਪਹਿਲਾਂ ਉਸ ਦਾ ਹੁਕਮ ਕਹਿ ਸੁਣ ਲਈਏ, ਫਿਰ ਆਰਾਮ ਕਰਾਂਗੇ।'

ਹਜ਼ੂਰ ਨੇ ਮਰਦਾਨੇ ਨੂੰ ਇਸ਼ਾਰਾ ਕੀਤਾ। ਮਰਦਾਨੇ ਨੇ ਰਬਾਬ ਵਜਾਉਣਾ ਸ਼ੁਰੂ ਕੀਤਾ। ਗੁਰਦੇਵ ਨੇ ਸਬਦ ਉਚਾਰਿਆ :—

"ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨ੍ਹਿ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ॥" (ਪੰਨਾ ੭੨੯)

ਗੁਰਦੇਵ ਦੇ ਸੱਚੇ ਦਿਲੋਂ ਨਿਕਲੇ ਹੋਏ ਇਲਾਹੀ ਸ਼ਬਦ ਆਪਣਾ ਅਸਰ ਕਰ ਗਏ। ਸੱਜਣ ਸਿਰ ਤੋਂ ਪੈਰਾਂ ਤਕ ਕੰਬ ਉਠਿਆ। ਉਹਦੇ ਮਨ ਵਿਚ ਆਈ, 'ਇਸ ਪਹੁੰਚੇ ਹੋਏ ਤਪੱਸਵੀ ਨੇ ਮੇਰੇ ਦਿਲ ਦੀ ਬੁੱਝ ਲਈ ਹੈ। ਮੇਰੇ ਪਾਪ ਨੰਗੇ ਹੋ ਗਏ ਹਨ। ਹੁਣ ? ਬੱਸ, ਏਹਾ ਬਖ਼ਸ਼ ਸਕਦਾ ਹੈ।'

"ਮੇਰੇ ਗੁਰਦੇਵ! ਬਖ਼ਸ਼ ਲਵੋ।" ਸੱਜਣ, ਮਹਾਰਾਜ ਦੇ ਚਰਨਾਂ ਉੱਤੇ ਢਹਿ ਪਿਆ।

"ਪੁਰਖਾ! ਮਾਪਿਆਂ ਤੇਰਾ ਕੀ ਨਾਮ ਰਖਿਆ ਹੈ ?" ਗੁਰਦੇਵ ਨੇ ਉਲਟਾ ਉਸ ਉੱਤੇ ਸਵਾਲ ਕੀਤਾ।

"ਮਹਾਰਾਜ! ਮੇਰਾ ਨਾਮ 'ਸੱਜਣ' ਹੈ।"

"ਬਹੁਤ ਸੋਹਣਾ ਨਾਮ ਹੈ। ਆਪਣੇ ਨਾਮ ਦੀ ਲੱਜ ਪਾਲ, ਤੂੰ ਬਖ਼ਸ਼ਿਆ ਜਾਵੇਂਗਾ। ਸੱਜਣ ਅਖਵਾਉਣ ਵਾਲੇ ਦੇ ਦਿਲ ਵਿਚ ਕਿਸੇ ਵਾਸਤੇ ਵੈਰ-ਭਾਵ ਨਹੀਂ ਹੋਣਾ ਚਾਹੀਦਾ।"

ਮਹਾਨ ਗੁਰਦੇਵ ਦੇ ਸੁੱਚੇ ਬਚਨਾਂ ਨੇ ਸੱਜਣ ਦਾ ਜੀਵਨ ਬਦਲ ਦਿੱਤਾ। ਉਹਨੇ ਹੱਥ ਜੋੜ ਕੇ ਕਿਹਾ, "ਮਹਾਰਾਜ! ਆਪਣਾ ਬਣਾ ਲਵੋ ਤੇ ਸਿੱਧੇ ਮਾਰਗ ਪਾਵੋ।"

ਸੱਜਣ ਦਾ ਦਿਲ ਬਦਲ ਗਿਆ ਵੇਖ ਕੇ ਉਸ ਨੂੰ ਗੁਰਦੇਵ ਨੇ 'ਚਰਨ ਪਾਹੁਲ' ਦੇ ਕੇ ਸਿੱਖ ਬਣਾਇਆ। ਮਹਾਰਾਜ ਦਾ ਬਚਨ ਮੰਨ ਕੇ ਸੱਜਣ ਨੇ ਪਾਪਾਂ ਨਾਲ, ਇਕੱਠਾ ਕੀਤਾ ਹੋਇਆ ਸਾਰਾ ਧਨ ਗ਼ਰੀਬਾਂ ਵਿਚ ਵੰਡ ਦਿੱਤਾ। ਹਜ਼ੂਰ ਦੀ ਆਗਿਆ ਅਨੁਸਾਰ ਓਥੇ ਪਹਿਲੀ ਧਰਮਸਾਲਾ ਬਣੀ ਤੇ ਸੱਜਣ ਸਿੱਖੀ ਦਾ ਪਹਿਲਾ ਪ੍ਰਚਾਰਕ।

## ਪਹੋਵਾ ਤੇ ਕੁਰਖੇਤਰ

ਓਥੋਂ ਚੱਲ ਕੇ ਗੁਰਦੇਵ ਪਾਕਪਟਨ, ਕੰਗਣਪੁਰ, ਕਸੂਰ, ਪੱਟੀ, ਗੋਇੰਦਵਾਲ ਦੇ ਰਸਤੇ ਹਿੰਦੂਆਂ ਦੇ ਪ੍ਰਸਿੱਧ ਤੀਰਥ 'ਪਹੋਏ' ਜਾ ਪੁੱਜੇ। ਓਥੇ ਸਰਸਵਤੀ ਨਦੀ 'ਤੇ ਲੋਕ ਪਿਤਰਾਂ ਦੇ 'ਪਿੰਡ ਭਰਾਉਂਦੇ' ਤੇ 'ਦੀਵਾ ਪੱਤਲ' ਕਰਦੇ ਹਨ। ਗੁਰਦੇਵ ਓਥੇ ਕਈ ਦਿਨ ਰਹੇ ਤੇ ਆਪਣੇ ਧਰਮ ਦਾ ਪਰਚਾਰ ਕਰਦੇ ਰਹੇ।

ਏਥੋਂ ਚੱਲ ਕੇ ਮਹਾਰਾਜ ਕੁਰਖੇਤਰ ਜਾ ਪੁੱਜੇ। ਕੁਰਖੇਤਰ ਪੁਰਾਤਨ ਭਾਰਤ ਦਾ ਮਹਾਨ ਤੀਰਥ ਹੈ। ਓਥੇ ਹੀ ਕੌਰਵਾਂ ਪਾਂਡਵਾਂ ਦਾ ਯੁੱਧ ਹੋਇਆ ਸੀ। ਸੂਰਜ ਗ੍ਰਹਿਣ ਸਮੇਂ ਓਥੇ ਭਾਰਾ ਮੇਲਾ ਲੱਗਿਆ ਕਰਦਾ ਹੈ। ਮੇਲੇ ਦੇ ਸਮੇਂ ਗੁਰਦੇਵ ਓਥੇ ਪਧਾਰੇ। ਮੇਲੇ ਤੇ ਇਕੱਠ ਪਰਚਾਰ ਵਾਸਤੇ ਬੜੇ ਲਾਹੇਵੰਦ ਹੁੰਦੇ ਹਨ। ਸਿੱਖ-ਗੁਰੂ ਸਾਹਿਬਾਨ ਮੇਲਿਆਂ ਤੇ ਤੀਰਥਾਂ ਉੱਤੇ ਏਸੇ ਵਾਸਤੇ ਜਾਇਆ ਕਰਦੇ ਸਨ।

ਉਸ ਸਮੇਂ ਦਾ ਧਾਰਮਿਕ ਅਖਵਾਉਣ ਵਾਲਾ ਇਨਸਾਨ ਵਹਿਮਾਂ ਤੇ ਭਰਮਾਂ ਦੇ ਭਾਰ ਥੱਲੇ ਦੱਬਿਆ ਹੋਇਆ ਸੀ। ਜਿੰਨਾ ਚਿਰ ਪੁਰਾਣੇ ਭਰਮਾਂ ਦਾ ਪਰਦਾ ਨਾ ਚੁੱਕਿਆ ਜਾਵੇ, ਨਵੇਂ ਧਰਮ ਦਾ ਪ੍ਰਕਾਸ਼ ਨਹੀਂ ਹੋ ਸਕਦਾ। ਸਭ ਤੋਂ ਪਹਿਲਾਂ ਗੁਰਦੇਵ ਨੇ ਭਰਮ ਦਾ ਨਾਸ ਕਰਨਾ ਹੀ ਜ਼ਰੂਰੀ ਸਮਝਿਆ।

ਸੂਰਜ ਗ੍ਰਹਿਣ ਦੇ ਸਮੇਂ ਖਾਣਾ ਪੀਣਾ, ਰਿੰਨ੍ਹਣਾ ਪਕਾਉਣਾ, ਏਥੋਂ ਤਕ ਕਿ ਅੱਗ ਬਾਲਣਾ ਵੀ ਧਰਮ ਦੇ ਉਲਟ ਮੰਨਿਆਂ ਜਾਂਦਾ ਸੀ।

ਗੁਰਦੇਵ ਨੇ ਇਸ ਭਰਮ ਨੂੰ ਤੋੜਨ ਵਾਸਤੇ ਅੱਗ ਬਾਲ ਕੇ ਰਸੋਈ ਬਨਾਉਣੀ ਸ਼ੁਰੂ ਕਰ ਦਿੱਤੀ। ਫੇਰ ਕੀ ਸੀ ? ਸਾਰੇ ਮੇਲ਼ੇ ਵਿਚ ਹਲਚਲ ਮੱਚ ਗਈ।

ਬਹੁਤ ਸਾਰੇ ਪੰਡਿਤ ਰਲ ਕੇ ਗੁਰਦੇਵ ਨਾਲ 'ਚਰਚਾ' ਕਰਨ ਵਾਸਤੇ ਆ ਗਏ। ਪੰਡਿਤ 'ਨਾਨੂੰ' ਉਹਨਾਂ ਦਾ ਮੁਖੀਆ ਸੀ। ਉਹਨਾਂ ਦੇ ਵਿਚਾਰ ਸੁਣਨ ਪਿੱਛੋਂ ਗੁਰਦੇਵ ਨੇ ਬੜੇ ਸਵੈ-ਭਰੋਸੇ ਨਾਲ ਕਿਹਾ, "ਭਲੇ ਪੁਰਸ਼! ਚੰਦ, ਸੂਰਜ ਆਦਿ ਨੂੰ ਤੁਸੀਂ ਏਨੀ ਮਹਾਨਤਾ ਕਿਉਂ ਦੇਂਦੇ ਹੋ ? ਇਹਨਾਂ ਦਾ ਚੜ੍ਹਨਾ, ਛਿਪਣਾ, ਗ੍ਰਹਿਣ ਦੇ ਪਰਛਾਂਵੇਂ ਥੱਲੇ ਆ ਜਾਣਾ ਜਾਂ ਪ੍ਰਕਾਸ਼ ਕਰਨਾ ਸਭ ਨਿਰੰਕਾਰ ਦੇ ਹੁਕਮ ਤੇ ਭੈਅ ਵਿਚ ਹੈ:—

"ਭੈ ਵਿਚਿ ਪਵਣੁ ਵਹੈ ਸਦਵਾਉ॥ ਭੈ ਵਿਚਿ ਚਲਹਿ ਲਖ ਦਰੀਆਉ॥
ਭੈ ਵਿਚਿ ਅਗਨਿ ਕਢੈ ਵੇਗਾਰਿ॥ ਭੈ ਵਿਚਿ ਧਰਤੀ ਦਬੀ ਭਾਰਿ॥
ਭੈ ਵਿਚਿ ਇੰਦੁ ਫਿਰੈ ਸਿਰ ਭਾਰਿ॥ ਭੈ ਵਿਚਿ ਰਾਜਾ ਧਰਮ ਦੁਆਰੁ॥
ਭੈ ਵਿਚਿ ਸੂਰਜੁ, ਭੈ ਵਿਚਿ ਚੰਦੁ॥ ਕੋਹ ਕਰੋੜੀ ਚਲਤ ਨ ਅੰਤੁ॥"

(ਪੰਨਾ ੪੬੪)

"ਫਿਰ, ਜੇ ਸੂਰਜ ਗ੍ਰਹਿਣ ਦੇ ਸਮੇਂ ਜਨਮ ਲੈਣਾ ਤੇ ਮਰਨਾ ਪਾਪ ਨਹੀਂ ਜਾਂ ਅਸੀਂ ਉਸ ਕਰਮ ਨੂੰ ਰੋਕ ਨਹੀਂ ਸਕਦੇ ਤਾਂ ਖਾਣਾ ਪੀਣਾ ਕਿਵੇਂ ਬੁਰਾ ਹੈ ? ਖਾਣਾ ਪੀਣਾ ਸਰੀਰ ਦੀ ਲੋੜ ਹੈ। ਸੋ, ਇਹ ਸਾਰੇ ਵਹਿਮ ਤੇ ਭਰਮ ਇਨਸਾਨ ਨੂੰ ਕਮਜ਼ੋਰ ਕਰਦੇ ਹਨ। ਗਿਆਨਵਾਨ ਪੁਰਸ਼ ਇਹਨਾਂ ਤੋਂ ਉੱਚੇ ਹੁੰਦੇ ਹਨ।"

ਹਜ਼ੂਰ ਦੇ ਮਿੱਠੇ ਬਚਨ ਸੁਣ ਕੇ ਸਭ ਲੋਕ ਹਜ਼ੂਰ ਦੇ ਚਰਨਾਂ 'ਤੇ ਝੁਕ ਗਏ।

ਕੁਰਖੇਤਰ ਤੋਂ ਚੱਲ ਕੇ ਗੁਰਦੇਵ ਕਰਨਾਲ ਦੇ ਰਸਤੇ ਪਾਨੀਪਤ ਸ਼ੇਖ਼ ਸ਼ਰਫ਼ ਕੋਲ ਠਹਿਰੇ। ਸ਼ੇਖ਼ ਸ਼ਰਫ਼ ਨੇ ਪੁੱਛਿਆ, "ਤਪਾ ਜੀ! ਫ਼ਕੀਰੀ ਕੀ ਹੈ ?"

"ਸ਼ੇਖ਼ ਜੀ! ਫ਼ਕੀਰੀ ਦਾ ਭਾਵ ਹੈ, ਆਪਣੇ ਆਪ ਨੂੰ ਕਿਸੇ ਉੱਚੇ ਆਦਰਸ਼ ਵਾਸਤੇ ਅਰਪਣ ਕਰ ਦੇਣਾ, ਉਸ ਉਦੇਸ਼ ਵਾਸਤੇ ਜਿਉਣਾ ਅਤੇ ਉਸੇ ਉਦੇਸ਼ ਵਾਸਤੇ ਮਰਨਾ।" ਮਹਾਰਾਜ ਨੇ ਬੜੀ ਮਿੱਠੀ ਸੁਰ ਵਿਚ ਫ਼ੁਰਮਾਇਆ।

ਮਹਾਰਾਜ ਕਈ ਦਿਨ ਓਥੇ ਰਹੇ। ਫਿਰ ਆਪ ਦਿੱਲੀ, ਮਥੁਰਾ, ਬ੍ਰਿੰਦਾਬਨ, ਆਗਰਾ ਆਦਿ ਸ਼ਹਿਰਾਂ ਵਿਚ ਵਿਚਰਦੇ ਹੋਏ ਹਰਿਦੁਆਰ ਜਾ ਪਹੁੰਚੇ।

## ਹਰਿਦੁਆਰ

ਗੁਰਦੇਵ ਦਾ ਪ੍ਰਚਾਰ ਦਾ ਢੰਗ ਬੜਾ ਅਨੋਖਾ ਸੀ। ਕਈ ਵਾਰ ਬਿਲਕੁਲ ਨਾਟਕੀ। ਗੰਗਾ ਵਿਚ ਖੜੇ ਬਹੁਤ ਸਾਰੇ ਲੋਕ ਚੜ੍ਹਦੇ ਸੂਰਜ ਨੂੰ ਪਾਣੀ ਦੇ ਰਹੇ ਸਨ। ਗੁਰਦੇਵ ਨੇ ਇਕ ਸੱਜਣ ਨੂੰ ਪੁੱਛਿਆ, "ਭਲੇ ਪੁਰਸ਼! ਇਹ ਲੋਕ ਕੀ ਕਰ ਰਹੇ ਹਨ ?"

"ਇਹ ਸ਼ਰਧਾਲੂ ਸੂਰਜ ਨੂੰ ਪਾਣੀ ਦੇ ਰਹੇ ਹਨ। ਭਾਵ, ਜੋ ਇਹਨਾਂ ਦੇ ਪਿਤਰ ਸੂਰਜ-ਲੋਕ ਵਿਚ ਵਸਦੇ ਹਨ, ਇਹ ਪਾਣੀ ਉਹਨਾਂ ਨੂੰ ਪਹੁੰਚ ਰਿਹਾ ਹੈ।" ਉਸ ਸੱਜਣ ਨੇ ਗੁਰਦੇਵ ਨੂੰ ਸਮਝਾਉਣ ਦੇ ਇਰਾਦੇ ਨਾਲ ਕਿਹਾ।

"ਹੱਛਾ!" ਗੁਰਦੇਵ ਨੇ ਕੁਝ ਹੈਰਾਨੀ ਪਰਗਟ ਕਰਦਿਆਂ ਕਿਹਾ ਤੇ ਆਪ

ਗੰਗਾ ਵਿਚ ਉਤਰ ਕੇ ਦੋਹੀਂ ਹੱਥੀ ਲਹਿੰਦੇ ਨੂੰ ਪਾਣੀ ਸੁੱਟਣ ਲੱਗ ਪਏ।

ਇਹ ਕੌਤਕ ਵੇਖ ਕੇ ਬਹੁਤ ਸਾਰੇ ਲੋਕ ਇਕੱਠੇ ਹੋ ਗਏ। ਇਕ ਨੇ ਪੁੱਛਿਆ, "ਤਪਾ ਜੀ! ਲਹਿੰਦੇ ਪਾਸੇ ਕਿਸ ਨੂੰ ਪਾਣੀ ਦੇ ਰਹੇ ਹੋ ?"

"ਲਾਹੌਰ ਤੋਂ ਪਰਲੇ ਪਾਸੇ ਤਲਵੰਡੀ ਹੈ ਸਾਡਾ ਨਗਰ। ਅਸੀਂ ਓਥੇ ਖੇਤੀ ਬੀਜ ਕੇ ਆਏ ਸਾਂ। ਅਸੀਂ ਉਸ ਨੂੰ ਪਾਣੀ ਦੇ ਰਹੇ ਹਾਂ।" ਗੁਰਦੇਵ ਨੇ ਪੂਰੀ ਗੰਭੀਰਤਾ ਨਾਲ ਕਿਹਾ।

ਸੁਣਨ ਵਾਲੇ ਖਿੜ-ਖਿੜਾ ਕੇ ਹੱਸ ਪਏ। ਇਕ ਸੂਝਵਾਨ ਨੇ ਸਮਝਾਉਣ ਦੇ ਇਰਾਦੇ ਨਾਲ ਕਿਹਾ, "ਤਪਾ ਜੀ! ਤੁਹਾਡਾ ਬੁੱਕਾਂ ਨਾਲ ਸੁੱਟਿਆ ਪਾਣੀ ਏਨੀ ਦੂਰ ਕਿਵੇਂ ਅੱਪੜੇਗਾ ?"

"ਜੇ ਸਾਡਾ ਪਾਣੀ ਕੁਝ ਸੈਂਕੜੇ ਕੋਹਾਂ ਦੂਰ ਨਹੀਂ ਅੱਪੜ ਸਕਦਾ ਤਾਂ ਤੁਹਾਡਾ ਪਾਣੀ ਕਰੋੜਾਂ ਮੀਲ ਦੂਰ ਸੂਰਜ ਉੱਤੇ ਵੀ ਨਹੀਂ ਪਹੁੰਚ ਸਕਦਾ। ਯਾਦ ਰੱਖੋ, ਪਰਮਾਤਮਾ ਕਰਮਾਂ-ਕਾਂਡਾਂ 'ਤੇ ਨਹੀਂ ਰੀਝਦਾ। ਉਸ ਨੂੰ ਪ੍ਰਾਪਤ ਕਰਨ ਵਾਸਤੇ ਪ੍ਰੇਮ-ਭਗਤੀ ਦੀ ਲੋੜ ਹੈ :—

"ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ॥" (ਪੰਨਾ ੧੩੩੦)

ਹਜ਼ੂਰ ਦੀ ਦਲੀਲ ਦਾ ਕਿਸੇ ਕੋਲ ਕੋਈ ਉੱਤਰ ਨਹੀਂ ਸੀ। ਸਭ ਸਿਰ ਝੁਕਾਅ ਕੇ ਚਲੇ ਗਏ।

## ਕਾਂਸ਼ੀ

ਹਰਿਦੁਆਰ ਤੋਂ ਚੱਲ ਕੇ ਮਹਾਰਾਜ ਕਾਂਸ਼ੀ (ਬਨਾਰਸ) ਪਹੁੰਚੇ। ਓਥੇ ਪੰਡਿਤ ਚਤਰ ਦਾਸ ਨਾਲ ਚਰਚਾ ਹੋਈ। ਪੰਡਿਤ ਨੇ ਸਵਾਲ ਕੀਤਾ, "ਆਪ ਸੰਤ ਹੋ ਕੇ ਸਾਲਗਰਾਮ ਕਿਉਂ ਧਾਰਨ ਨਹੀਂ ਕਰਦੇ ?"

ਹਜ਼ੂਰ ਨੇ ਉੱਤਰ ਵਿਚ ਸ਼ਬਦ ਉਚਾਰਿਆ :—

"ਸਾਲ ਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ॥
ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ॥"

(ਪੰਨਾ ੧੧੭੦)

ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਏਥੇ ਗੁਰਦੇਵ, ਭਗਤ ਕਬੀਰ ਜੀ* ਨੂੰ ਵੀ ਮਿਲੇ। ਐਸਾ ਹੋਣਾ ਸੁਭਾਵਕ ਹੈ। ਦੋਵੇਂ ਮਹਾਂਪੁਰਸ਼ ਇਕ ਨਿਰੰਕਾਰ ਦੇ ਪੁਜਾਰੀ ਤੇ ਜਾਤ ਪਾਤ ਦੇ ਵਿਰੋਧੀ ਸਨ। ਜਿੱਥੇ ਵਿਚਾਰ ਮਿਲਣ, ਓਥੇ ਮਿਲਾਪ ਸੁਖਦਾਈ ਹੁੰਦਾ ਹੈ।

## ਗੋਰਖ ਮੱਤਾ

ਜ਼ਿਲ੍ਹਾ ਪੀਲੀਭੀਤ ਵਿਚ ਗੋਰਖ ਮੱਤਾ ਕੰਨਪਾਟੇ ਜੋਗੀਆਂ ਦਾ ਗੜ੍ਹ ਸੀ। ਚਲਦੇ ਚਲਦੇ ਮਹਾਰਾਜ ਓਥੇ ਜਾ ਪਹੁੰਚੇ। ਲੰਮੀ ਚੌੜੀ ਚਰਚਾ ਪਿੱਛੋਂ ਜੋਗੀਆਂ ਨੇ

* ਕਬੀਰ ਜੀ ਜੇਠ ਸੁਦੀ ਪੰਦਰਾਂ, ੧੪੫੫ ਬਿ. ਨੂੰ ਜਨਮੇ ਤੇ ੧੧੯ ਸਾਲ, ਪੰਜ ਮਹੀਨੇ, ੨੭ ਦਿਨ ਸੰਸਾਰ ਵਿਚ ਰਹਿ ਕੇ ੧੫੭੪ ਬਿ. ਵਿਚ ਪਰਲੋਕ ਸਿਧਾਰੇ।

ਗੁਰੂ ਜੀ ਦੀ ਸੱਚਾਈ ਦੇ ਸਾਮ੍ਹਣੇ ਸਿਰ ਝੁਕਾਅ ਦਿੱਤਾ। ਗੋਰਖ ਮੱਤਾ ਦੀ ਥਾਂ ਉਸ ਅਸਥਾਨ ਦਾ ਨਾਮ ਹੁਣ 'ਨਾਨਕ ਮੱਤਾ' ਹੈ।

ਏਥੋਂ ਮਹਾਰਾਜ ਪਟਨੇ ਪਹੁੰਚੇ। ਏਥੇ ਹਜ਼ੂਰ ਦਾ ਮਿਲਾਪ ਸਾਲਸ ਰਾਏ ਜੌਹਰੀ ਨਾਲ ਹੋਇਆ। ਹਜ਼ੂਰ ਦੇ ਅਮੋਲਕ ਬਚਨ ਸੁਣ ਕੇ ਸਾਲਸ ਰਾਏ ਤੇ ਉਸ ਦਾ ਨੌਕਰ ਅਦਰਿਕਾ ਸਿੱਖ ਬਣੇ। ਤੁਰਨ ਲਗਿਆਂ ਹਜ਼ੂਰ ਨੇ ਅਦਰਿਕਾ ਨੂੰ ਮੰਜੀ ਬਖ਼ਸ਼ੀ।

ਏਥੋਂ ਅੱਗੇ ਮਹਾਰਾਜ ਹਿੰਦੂਆਂ ਦੇ ਪ੍ਰਸਿੱਧ ਤੀਰਥ 'ਗਯਾ' ਜਾ ਪਹੁੰਚੇ। ਪੰਡਿਤਾਂ ਨੇ ਗੁਰੂ ਜੀ ਨੂੰ ਪਿਤਰਾਂ ਦਾ ਕਿਰਿਆ ਕਰਮ ਕਰਾਉਣ ਵਾਸਤੇ ਕਿਹਾ। ਹਜ਼ੂਰ ਨੇ ਉੱਤਰ ਵਿਚ ਫ਼ੁਰਮਾਇਆ, "ਛਿੱਛਰੇ ਦੇ ਪੱਤਿਆਂ ਉੱਤੇ ਤੁਹਾਡੇ ਬਾਲੇ ਹੋਏ ਦੀਵੇ ਬੁਝ ਜਾਣਗੇ, ਪਰ ਮੈਂ ਅਜੇਹਾ ਦੀਵਾ ਬਾਲਿਆ ਹੈ, ਜਿਸ ਦੀ ਜੋਤ ਕਦੇ ਮੱਠੀ ਨਹੀਂ ਪਵੇਗੀ :—

"ਦੀਵਾ ਮੇਰਾ ਏਕੁ ਨਾਮੁ, ਦੁਖੁ ਵਿਚਿ ਪਾਇਆ ਤੇਲੁ॥
ਉਨਿ ਚਾਨਣਿ ਓਹੁ ਸੋਖਿਆ, ਚੂਕਾ ਜਮ ਸਿਉ ਮੇਲੁ॥"

(ਪੰਨਾ ੩੫੮)

ਹਜ਼ੂਰ ਨੇ ਫ਼ੁਰਮਾਇਆ, "ਕਲਿਆਣ ਇਹਨਾਂ ਕਿਰਿਆ ਕਰਮਾਂ ਨਾਲ ਨਹੀਂ ਹੁੰਦੀ, ਸਗੋਂ ਈਸ਼ਵਰ-ਭਗਤੀ ਦਵਾਰਾ ਹੁੰਦੀ ਹੈ।

## ਢਾਕੇ ਵਿਚ

ਏਥੋਂ ਅੱਗੇ ਚਲਦੇ ਚਲਦੇ ਮਹਾਰਾਜ ਢਾਕੇ ਦੇ ਇਲਾਕੇ ਵਿਚ ਜਾ ਪਹੁੰਚੇ। ਓਥੋਂ ਦੀ ਨਾਮਵਰ ਜਾਦੂਗਰਨੀ ਨੂਰਸ਼ਾਹ ਬਹੁਤ ਪ੍ਰਸਿੱਧ ਸੀ। ਉਸ ਦੀਆਂ ਕਈ ਚੇਲੀਆਂ ਸਨ। ਨੂਰਸ਼ਾਹ ਨੇ ਗੁਰੂ ਜੀ ਤੇ ਮਰਦਾਨੇ ਉੱਤੇ ਵੀ ਆਪਣਾ ਅਸਰ ਪਾਉਣ ਦਾ ਯਤਨ ਕੀਤਾ। ਗੁਰਦੇਵ ਨੇ ਉਹਨਾਂ ਬਾਰੇ ਹੇਠ ਲਿਖੇ ਸ਼ਬਦ ਉਚਾਰੇ:-

"ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ॥" (ਪੰਨਾ ੫੫੭)

ਗੁਰਦੇਵ ਦੀ ਮਹਾਨ ਸ਼ਖ਼ਸੀਅਤ ਤੇ ਇਸ ਇਲਾਹੀ ਬਾਣੀ ਦਾ ਜਾਦੂਗਰਨੀਆਂ 'ਤੇ ਏਨਾ ਅਸਰ ਪਿਆ ਕਿ ਉਹ ਸਭ ਗੁਰੂ ਜੀ ਦੇ ਚਰਨੀ ਆ ਪਈਆਂ। ਹਜ਼ੂਰ ਨੇ ਫ਼ੁਰਮਾਇਆ, "ਨਾਟਕ ਚੇਟਕ ਮਨ ਦੀ ਭਟਕਣਾ ਵਧਾਉਂਦੇ ਹਨ। ਕਲਿਆਣ ਸਿਮਰਨ ਵਿਚ ਹੈ। ਵਾਹਿਗੁਰੂ ਦਾ ਭਜਨ ਕਰੋ। ਮਨ ਸ਼ਾਂਤ ਹੋਵੇਗਾ।"

ਏਥੋਂ ਅੱਗੇ ਗੁਰਦੇਵ ਪੂਰਬ ਜਗਨ ਨਾਥ ਪੁਰੀ ਵੱਲ ਚਲਦੇ ਗਏ। ਆਸਾਮ, ਮਨੀਪੁਰ, ਬਰਮਾ ਦੀ ਹੱਦ ਤਕ ਮਹਾਰਾਜ ਪਹੁੰਚੇ। ਫਿਰ ਬਰਮਾ ਵਿਚ ਦੀ ਸਮੁੰਦਰ ਦੇ ਰਾਹ ਮਹਾਰਾਜ ਜਗਨ ਨਾਥ ਪੁਰੀ ਜਾ ਪੁੱਜੇ। ਉਹ ਵੈਸ਼ਨਵ ਮੱਤ ਦਾ ਪ੍ਰਸਿੱਧ ਮੰਦਰ ਹੈ। ਸੰਧਿਆ ਵੇਲੇ ਮੰਦਰ ਵਿਚ ਪੁਜਾਰੀ ਆਰਤੀ ਕਰਨ ਲੱਗੇ ਤਾਂ ਗੁਰਦੇਵ ਥੋੜੀ ਦੂਰ ਪਿੱਛੇ ਹਟ ਕੇ ਕੀਰਤਨ ਕਰਨ ਬੈਠ ਗਏ। ਆਰਤੀ ਤੋਂ ਵਿਹਲੇ ਹੋ ਕੇ

ਪੁਜਾਰੀ ਗੁਰੂ ਜੀ ਨਾਲ ਆ ਬਹਿਸਣ ਲੱਗੇ, "ਆਪ ਚੰਗੇ ਸਾਧੂ ਹੋ, ਜੋ 'ਜਗਨ ਨਾਥ' ਦੀ ਆਰਤੀ ਵਿਚ ਸ਼ਾਮਲ ਨਹੀਂ ਹੋਏ ?"

"ਠੀਕ ਹੈ, ਅਸੀਂ ਤੁਹਾਡੇ 'ਜਗਨ ਨਾਥ' ਦੀ ਆਰਤੀ ਵਿਚ ਸ਼ਾਮਲ ਨਹੀਂ ਹੋਏ", ਗੁਰਦੇਵ ਨੇ ਚਿਹਰੇ ਉੱਤੇ ਮਿੱਠੀ ਜਿਹੀ ਮੁਸਕਰਾਹਟ ਲਿਆ ਕੇ ਕਿਹਾ, "ਕਿਉਂਕਿ ਅਸੀਂ ਸਾਰੇ 'ਜਗਤ ਦੇ ਨਾਥ' ਦੀ ਆਰਤੀ ਉਤਾਰ ਰਹੇ ਸਾਂ। ਤੁਸੀਂ ਵੀ ਬਹਿ ਕੇ ਸੁਣੋ।" ਗੁਰਦੇਵ ਨੇ ਸ਼ਬਦ ਉਚਾਰਿਆ :—

"ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ॥" (ਪੰਨਾ ੧੩)

ਏਥੇ ਗੁਰਦੇਵ ਚੋਖਾ ਸਮਾਂ ਰਹੇ। ਆਪ ਸੱਚੇ ਧਰਮ ਦਾ ਉਪਦੇਸ਼ ਕਰਦੇ। ਏਥੇ ਸਮੁੰਦਰ ਦੇ ਕੰਢੇ ਮਹਾਰਾਜ ਨੇ ਇਕ ਬਾਉਲੀ ਵੀ ਲੁਆਈ।

ਘਰੋਂ ਤੁਰਿਆਂ ਬਹੁਤ ਸਮਾਂ ਹੋ ਗਿਆ ਸੀ। ਏਧਰ ਮਰਦਾਨਾ ਵਾਪਸ ਪਰਤਣ ਬਾਰੇ ਜ਼ੋਰ ਦੇਣ ਲੱਗਾ ਤੇ ਓਧਰ ਬੇਬੇ ਨਾਨਕੀ ਦੇ ਪਿਆਰ ਨੇ ਖਿੱਚ ਪਾਈ। ਗੁਰਦੇਵ ਵਾਪਸ ਪੰਜਾਬ ਨੂੰ ਚਲ ਪਏ। ਰਸਤੇ ਵਿਚ ਸ਼ਰਧਾਲੂਆਂ ਨੂੰ ਤਾਰਦੇ ਹੋਏ ਹਜ਼ੂਰ ਰੁਹੇਲਖੰਡ ਆ ਪੁੱਜੇ।

## ਰੁਹੇਲਖੰਡ

ਰੁਹੇਲਖੰਡ ਉਸ ਵੇਲੇ ਬਰਦਾ-ਫ਼ਰੋਸ਼ੀ ਦਾ ਬੜਾ ਭਾਰੀ ਅੱਡਾ ਸੀ। ਓਥੋਂ ਦੇ ਪਠਾਣ ਹਾਕਮ ਦੂਸਰੇ ਇਲਾਕਿਆਂ ਵਿਚੋਂ ਗ਼ਰੀਬ ਲੋਕਾਂ ਨੂੰ ਫੜ ਲਿਆਉਂਦੇ ਤੇ ਅਗਾਂਹ ਪਸ਼ੂਆਂ ਵਾਂਗ ਵੇਚ ਦੇਂਦੇ। ਇਹ ਹਾਲਤ ਸੁਣ ਕੇ ਗੁਰਦੇਵ ਦਾ ਦਿਲ ਭਰ ਆਇਆ। ਮਹਾਰਾਜ ਨੇ ਮਰਦਾਨੇ ਨੂੰ ਇਸ ਨਗਰ ਵਿਚ ਅਟਕਣ ਦਾ ਹੁਕਮ ਦਿੱਤਾ ਅਤੇ ਆਪ ਗੁਰਦੇਵ ਅੱਗੇ ਰੁਹੇਲਿਆਂ ਦੇ ਇਲਾਕੇ ਵੱਲ ਤੁਰ ਪਏ। ਹਜ਼ੂਰ ਥੋੜੀ ਦੂਰ ਗਏ ਸਨ ਜਾਂ ਇਕ ਰੁਹੇਲੇ ਪਠਾਣ ਨੇ ਗੁਰਦੇਵ ਨੂੰ ਪਕੜ ਲਿਆ। ਅਗਲੇ ਦਿਨ ਮਹਾਰਾਜ ਗ਼ੁਲਾਮਾਂ ਦੀ ਮੰਡੀ ਵਿਚ ਦੋ ਘੋੜਿਆਂ ਬਦਲੇ ਵਿਕ ਗਏ। ਇਲਾਕੇ ਦੇ ਨਾਮਵਰ ਪੀਰ ਨੇ ਗੁਰਦੇਵ ਨੂੰ ਖ਼ਰੀਦ ਲਿਆ। ਅਗਲੇ ਦਿਨ ਸਵੇਰ-ਸਾਰ ਪੀਰ ਉਠਿਆ ਤਾਂ ਗੁਰਦੇਵ ਸਮਾਧੀ ਲਾਈ ਬੈਠੇ ਗਾ ਰਹੇ ਸਨ :-

"ਮੁਲ ਖਰੀਦੀ ਲਾਲਾ ਗੋਲਾ, ਮੇਰਾ ਨਾਉ ਸਭਾਗਾ॥
ਗੁਰ ਕੀ ਬਚਨੀ ਹਾਟਿ ਬਿਕਾਨਾ, ਜਿਤੁ ਲਾਇਆ ਤਿਤੁ ਲਾਗਾ॥"
(ਪੰਨਾ ੯੯੧)

ਪੀਰ ਚੋਖਾ ਚਿਰ ਖੜਾ ਗੁਰਦੇਵ ਵੱਲ ਵੇਖਦਾ ਰਿਹਾ। ਹਜ਼ੂਰ ਦੇ ਦੀਦਾਰ ਦਾ ਪ੍ਰਭਾਵ ਇਤਨਾ ਪ੍ਰਬਲ ਸੀ ਕਿ ਪੱਥਰ ਹਿਰਦਾ ਵੀ ਵੇਖ ਕੇ ਪਿਘਲ ਜਾਂਦਾ। ਗੁਰਦੇਵ ਦੇ ਨੇਤਰ ਖੁੱਲ੍ਹੇ। ਹਜ਼ੂਰ ਨੇ 'ਸਤਿ ਕਰਤਾਰ, ਸਤਿ ਕਰਤਾਰ' ਦੀ ਧੁਨੀ ਉਚਾਰੀ। ਪੀਰ ਨੇ ਕੁਝ ਸ਼ਰਧਾ ਨਾਲ ਪੁੱਛਿਆ, "ਐ ਨੇਕ ਇਨਸਾਨ, ਆਪ ਕੌਣ ਹੋ ?"

"ਮੈਂ ਖ਼ੁਦਾ ਦਾ ਬੰਦਾ।" ਹਜ਼ੂਰ ਨੇ ਓਸੇ ਸ਼ਾਂਤੀ ਨਾਲ ਉੱਤਰ ਦਿੱਤਾ।

"ਤੁਸੀਂ ਇਸ ਪਾਸੇ ਕਿਉਂ ਆਏ ? ਤੁਹਾਨੂੰ ਪਤਾ ਨਹੀਂ ਸੀ ਕਿ ਏਥੇ ਓਪਰੇ ਲੋਕ ਫੜ ਕੇ ਗ਼ੁਲਾਮ ਬਣਾ ਲਏ ਜਾਂਦੇ ਨੇ ?"

"ਪਤਾ ਸੀ ਅਤੇ ਤੁਹਾਨੂੰ ਇਸ ਬੁਰੇ ਕੰਮ ਤੋਂ ਹਟਾਉਣ ਵਾਸਤੇ ਹੀ ਅਸੀਂ ਏਧਰ ਆਏ ਹਾਂ।"

"ਤੁਹਾਨੂੰ ਭਰੋਸਾ ਹੈ ਕਿ ਅਸੀਂ ਏਸ ਕੰਮ ਤੋਂ ਹਟ ਜਾਵਾਂਗੇ ?"

"ਭਰੋਸਾ ਹੈ।" ਹਜ਼ੂਰ ਨੇ ਦ੍ਰਿੜ੍ਹਤਾ ਨਾਲ ਕਿਹਾ, "ਇਨਸਾਨ ਨੇਕੀ ਵਾਸਤੇ ਪੈਦਾ ਹੋਇਆ ਹੈ। ਬਦੀ ਤਾਂ ਸ਼ੈਤਾਨ ਦਾ ਕੰਮ ਹੈ।"

"ਆਪ ਸਗੋਂ ਨਾਨਕ ਤਪਾ ਤਾਂ ਨਹੀਂ ?" ਪੀਰ ਨੇ ਸ਼ਬਦ ਵਿਚ ਅੰਤ ਉੱਤੇ ਆਏ ਨਾਮ ਤੋਂ ਅੰਦਾਜ਼ਾ ਲਾ ਕੇ ਕਿਹਾ।

"ਹਾਂ, ਮੈਂ ਨਾਨਕ ਹਾਂ।" ਉਸ ਵੇਲੇ ਤਕ ਗੁਰਦੇਵ ਦੇ ਨਾਮ ਤੋਂ ਬਹੁਤ ਲੋਕ ਜਾਣੂ ਹੋ ਚੁੱਕੇ ਸਨ।

ਦੋ ਮਿੰਟ ਸੋਚਣ ਪਿੱਛੋਂ ਪੀਰ ਨੇ ਗੁਰਦੇਵ ਦੇ ਚਰਨ ਪਕੜ ਕੇ ਕਿਹਾ, "ਪੀਰ ਨਾਨਕ! ਆਪ ਖ਼ੁਦਾ ਤਕ ਪਹੁੰਚੇ ਹੋਏ ਹੋ। ਕੋਈ ਰਸਤਾ ਦੱਸੋ ਤਾਂਕਿ ਸਾਡੇ ਗੁਨਾਹ ਬਖ਼ਸ਼ੇ ਜਾਣ।"

"ਬੰਦਾ ਬੰਦੇ ਨੂੰ ਗ਼ੁਲਾਮ ਬਣਾ ਕੇ ਰੱਖੇ, ਇਹ ਖ਼ੁਦਾ ਦਾ ਨਿਰਾਦਰ ਹੈ। ਸਭ ਗ਼ੁਲਾਮ ਆਜ਼ਾਦ ਕਰ ਦਿਓ। ਅੱਗੇ ਵਾਸਤੇ ਇਹ ਬੁਰਾ ਕਰਮ ਤਿਆਗ ਦਿਓ। ਧਰਮ ਦੀ ਕਿਰਤ ਕਰਕੇ ਖਾਉ ਤੇ ਖ਼ੁਦਾ ਦੀ ਸੱਚੇ ਦਿਲੋਂ ਬੰਦਗੀ ਕਰੋ। ਏਹਾ ਰਾਹ ਹੈ ਬਖ਼ਸ਼ੇ ਜਾਣ ਦਾ।"

ਪੀਰ ਦੇ ਮਨ 'ਤੇ ਇਸ ਉਪਦੇਸ਼ ਦਾ ਬਹੁਤ ਅਸਰ ਹੋਇਆ। ਇਲਾਕੇ ਦੇ ਨਾਮਵਰ ਪਠਾਣ ਉਸ ਦੇ ਮੁਰੀਦ ਸਨ। ਉਹਨੇ ਸਭ ਨੂੰ ਬੁਲਾ ਕੇ ਸਮਝਾਇਆ। ਸਭ ਨੇ ਗੁਰਦੇਵ ਦੇ ਚਰਨ ਪਕੜ ਕੇ ਖਿਮਾ ਮੰਗੀ, ਪਿਛਲੇ ਗੁਨਾਹਾਂ ਤੋਂ ਤੋਬਾ ਕੀਤੀ ਤੇ ਸਾਰੇ ਗ਼ੁਲਾਮ ਆਜ਼ਾਦ ਕਰ ਦਿੱਤੇ।

ਰੁਹੇਲੇ ਪਠਾਣਾਂ ਤੋਂ ਵਿਦਿਆ ਹੋ ਕੇ ਗੁਰਦੇਵ ਫਿਰ ਮਰਦਾਨੇ ਕੋਲ ਆ ਪੁੱਜੇ। ਮਰਦਾਨੇ ਵਾਸਤੇ ਇਹ ਵਿਛੋੜਾ ਅਸਹਿ ਹੋ ਗਿਆ ਸੀ। ਉਹ ਗੁਰੂ ਜੀ ਦੇ ਚਰਨਾਂ 'ਤੇ ਢਹਿ ਕੇ ਰੋ ਪਿਆ।

"ਮਰਦਾਨਿਆਂ! ਬੋਲ ਸਤਿ ਕਰਤਾਰ।" ਗੁਰਦੇਵ ਨੇ ਪਿਆਰ ਨਾਲ ਮਰਦਾਨੇ ਦੇ ਸਿਰ 'ਤੇ ਹੱਥ ਧਰ ਕੇ ਕਿਹਾ, "ਛੇਤੀ ਤਿਆਰੀ ਕਰ, ਸੁਲਤਾਨਪੁਰ ਚੱਲੀਏ। ਬੇਬੇ ਜੀ ਯਾਦ ਕਰ ਰਹੇ ਹਨ।"

### ਵਾਪਸ ਸੁਲਤਾਨਪੁਰ

ਬਾਰਾਂ ਸਾਲ ਦਾ ਲੰਮਾ ਸਮਾਂ ਗੁਜ਼ਾਰ ਕੇ ਗੁਰੂ ਮਹਾਰਾਜ ੧੫੬੬ ਬਿ. ਵਿਚ ਵਾਪਸ ਸੁਲਤਾਨਪੁਰ ਪੁੱਜੇ। ਬੇਬੇ ਨਾਨਕੀ, ਸਾਹਿਬਜ਼ਾਦਾ ਸਿਰੀਚੰਦ ਤੇ ਭਾਈਆ

ਜੈ ਰਾਮ ਬੜੇ ਪਿਆਰ ਤੇ ਸ਼ਰਧਾ ਨਾਲ ਮਿਲੇ। ਗੁਰਦੇਵ ਨੇ ਵੱਡੀ ਭੈਣ ਦੇ ਨਾਤੇ ਬੇਬੇ ਨਾਨਕੀ ਦੇ ਚਰਨੀਂ ਹੱਥ ਲਾਇਆ, ਪਰ ਬੇਬੇ ਨਾਨਕੀ ਮਹਾਰਾਜ ਦੇ ਚਰਨਾਂ 'ਤੇ ਝੁਕ ਗਈ। ਪਰਿਵਾਰ ਦੇ ਜੀਆਂ ਵਿਚੋਂ ਸਭ ਤੋਂ ਪਹਿਲਾਂ ਬੇਬੇ ਨਾਨਕੀ ਜੀ ਦੇ ਦਿਲ ਵਿਚ ਹੀ ਮਹਾਰਾਜ ਵਾਸਤੇ 'ਗੁਰੂ-ਭਾਵਨਾ' ਪੈਦਾ ਹੋਈ ਸੀ।

ਅਗਲੇ ਦਿਨ ਹੀ ਬੰਦਾ ਭੇਜ ਕੇ ਮਾਤਾ ਸੁਲੱਖਣੀ ਜੀ ਨੂੰ ਬਟਾਲੇ ਤੋਂ ਬੁਲਾ ਲਿਆ। ਮਾਤਾ ਸੁਲੱਖਣੀ ਜੀ ਤੇ ਲਖਮੀ ਦਾਸ ਸੁਲਤਾਨਪੁਰ ਆ ਪੁੱਜੇ। ਮਾਤਾ ਸੁਲੱਖਣੀ ਜੀ ਨੇ ਪਤੀ ਗੁਰਦੇਵ ਦੇ ਚਰਨਾਂ 'ਤੇ ਸਿਰ ਧਰ ਕੇ ਲੰਮੇ ਵਿਛੋੜੇ ਦਾ ਗਿਲ੍ਹਾ ਕੀਤਾ।

"ਸੁਲੱਖਣੀ ਜੀ!" ਹਜ਼ੂਰ ਨੇ ਉਸ ਨੂੰ ਧੀਰਜ ਦੇਂਦਿਆਂ ਕਿਹਾ, "ਸਰੀਰ ਦਾ ਮਿਲਨ-ਵਿਛੜਨ ਤਾਂ ਬਣਿਆ ਹੀ ਰਹਿੰਦਾ ਹੈ। ਆਤਮਕ ਵਿਛੋੜਾ ਨਹੀਂ ਪੈਣਾ ਚਾਹੀਦਾ।"

## ਫਿਰ ਤਲਵੰਡੀ

ਸੁਲਤਾਨਪੁਰ ਵਿਚ ਕਈ ਦਿਨ ਸਤਸੰਗ ਬਣਿਆ ਰਿਹਾ। ਅੰਤ ਗੁਰਦੇਵ ਮਾਤਾ ਪਿਤਾ ਨੂੰ ਮਿਲਣ ਵਾਸਤੇ ਸਮੇਤ ਪਰਿਵਾਰ ਤਲਵੰਡੀ ਨੂੰ ਤੁਰ ਪਏ। ਹਜ਼ੂਰ ਨੇ ਮਾਤਾ ਪਿਤਾ ਦੇ ਚਰਨ ਪਰਸੇ। ਬਾਰਾਂ ਸਾਲ ਪਿਛੋਂ ਪੁੱਤਰ ਦੇ ਮਿਲਨ ਨੇ ਮਾਤਾ ਪਿਤਾ ਦੇ ਦਿਲ ਨੂੰ ਬੜਾ ਧੀਰਜ ਦਿੱਤਾ।

# ਚੌਥਾ ਕਾਂਡ

## ਦੂਸਰੀ ਉਦਾਸੀ ਦੱਖਣ ਦੀ

ਬਾਰਾਂ ਸਾਲ ਦੀ ਲੰਮੀ ਯਾਤਰਾ ਪਿੱਛੋਂ ਗੁਰਦੇਵ ਨੇ ਫਿਰ ਤਲਵੰਡੀ ਨੂੰ ਆ ਭਾਗ ਲਾਇਆ। ਘਰ ਵਿਚ ਰੌਣਕ ਲੱਗ ਗਈ। ਰਾਏ ਬੁਲਾਰ ਆਪ ਚੱਲ ਕੇ ਗੁਰਦੇਵ ਦੇ ਦਰਸ਼ਨ ਨੂੰ ਆਇਆ। ਹਜ਼ੂਰ ਉਸ ਨੂੰ ਬੜੇ ਪਿਆਰ ਨਾਲ ਮਿਲੇ। ਫਿਰ ਦੂਸਰੇ ਤੀਸਰੇ ਦਿਨ ਗੁਰਦੇਵ, ਰਾਏ ਬੁਲਾਰ ਦੇ ਘਰ ਮਿਲਣ ਜਾਂਦੇ।

## ਫਿਰ ਏਮਨਾਬਾਦ

ਕੁਝ ਸਮਾਂ ਘਰ ਵਿਚ ਗੁਜ਼ਾਰ ਕੇ ਗੁਰੂ ਜੀ ਫਿਰ ਤਿਆਰ ਹੋ ਪਏ। ਮਾਤਾ ਪਿਤਾ ਤੇ ਸੁਲੱਖਣੀ ਜੀ ਚਾਹੁੰਦੇ ਸਨ ਕਿ ਮਹਾਰਾਜ ਘਰੋਂ ਨਾ ਜਾਣ, ਪਰ ਗੁਰਦੇਵ ਨੂੰ ਰੋਕ ਰੱਖਣਾ ਕਿਸੇ ਦੇ ਵੱਸ ਦੀ ਗੱਲ ਨਹੀਂ ਸੀ। ਤਲਵੰਡੀ ਤੋਂ ਤੁਰ ਕੇ ਗੁਰਦੇਵ ਏਮਨਾਬਾਦ ਪਹੁੰਚੇ। ਭਾਈ ਮਰਦਾਨਾ ਨਾਲ ਸੀ। ਕੁਝ ਦਿਨ ਭਾਈ ਲਾਲੋ ਦੇ ਘਰ ਸਤਸੰਗ ਲੱਗਾ ਰਿਹਾ।

## ਸਿਆਲਕੋਟ, ਪੀਰ ਹਮਜ਼ਾ ਗ਼ੌਸ

ਗੁਰਦੇਵ ਨੇ ਸੁਣਿਆ ਕਿ ਸਿਆਲਕੋਟ ਦਾ ਪ੍ਰਸਿੱਧ ਫ਼ਕੀਰ ਹਮਜ਼ਾ ਗ਼ੌਸ ਸ਼ਹਿਰ ਨੂੰ ਗ਼ਰਕ ਕਰਨ ਦੇ ਇਰਾਦੇ ਨਾਲ ਸ਼ਿਲਾ (ਚਲੀਹਾ) ਕੱਟ ਰਿਹਾ ਹੈ। ਗੁਰਦੇਵ ਏਮਨਾਬਾਦ ਤੋਂ ਚੱਲ ਕੇ ਸਿਆਲਕੋਟ ਇਕ ਬੇਰ ਥੱਲੇ ਜਾ ਬੈਠੇ। (ਏਥੇ ਗੁਰਦੁਆਰਾ ਬੇਰ ਸਾਹਿਬ ਮੌਜੂਦ ਹੈ।) ਨੇੜੇ ਹੀ ਪੀਰ ਦਾ ਹੁਜਰਾ ਸੀ। ਇਕ ਹਿੰਦੂ, ਪੀਰ ਨੂੰ ਆਪਣਾ ਪੁੱਤਰ ਦੇਣ ਦਾ ਵਾਅਦਾ ਕਰਕੇ ਮੁਕਰ ਗਿਆ ਸੀ। ਏਸ ਗੱਲ ਤੋਂ ਕ੍ਰੋਧ ਵਿਚ ਆ ਕੇ ਪੀਰ ਸ਼ਿਲਾ ਕੱਟ ਰਿਹਾ ਸੀ। ਮਹਾਰਾਜ ਨੇ ਹੁਜਰੇ ਦੇ ਨੇੜੇ ਰੱਬੀ ਬਾਣੀ ਦਾ ਕੀਰਤਨ ਸ਼ੁਰੂ ਕਰ ਦਿੱਤਾ :—

"ਕਾਮੁ ਕ੍ਰੋਧੁ ਕਾਇਆ ਕਉ ਗਾਲੈ॥
ਜਿਉ ਕੰਚਨ ਸੋਹਾਗਾ ਢਾਲੈ॥" (ਪੰਨਾ ੯੩੨)

ਇਹ ਸ਼ਬਦ ਸੁਣ ਕੇ ਹਮਜ਼ਾ ਗ਼ੌਸ ਦਾ ਅਹੰਕਾਰ ਟੁੱਟ ਗਿਆ। ਉਹ ਸ਼ਿਲਾ ਅੱਧਵਾਟੇ ਛੱਡ ਕੇ ਗੁਰਦੇਵ ਦੇ ਚਰਨੀਂ ਆ ਪਿਆ। ਮਹਾਰਾਜ ਨੇ ਬੜੇ ਆਦਰ ਨਾਲ ਕੋਲ ਬਹਾ ਕੇ ਕਿਹਾ, "ਸਾਈਂ ਜੀ! ਫ਼ਕੀਰੀ ਤਾਂ ਗ਼ਰੀਬੀ ਤੇ ਨਿਮਰਤਾ ਦਾ ਨਾਮ ਹੈ। ਰੱਬ ਦੇ ਪਿਆਰਿਆਂ ਨੂੰ ਕਰੋਧ ਸੋਭਾ ਨਹੀਂ ਦੇਂਦਾ। ਬੱਚਿਆਂ ਦੀ ਲਾਲਸਾ ਸੀ ਤਾਂ ਗ੍ਰਿਹਸਤੀ ਬਣਦੇ। ਫ਼ਕੀਰੀ ਧਾਰਨ ਕਰਕੇ ਬੱਚਿਆਂ ਦਾ ਮੋਹ ਕਿਹਾ ?"

"ਆਪ ਸੱਚ ਕਹਿੰਦੇ ਹੋ।" ਹਮਜ਼ਾ ਗ਼ੌਸ ਨੇ ਸਿਰ ਝੁਕਾਅ ਕੇ ਕਿਹਾ, "ਪਰ ਇਹ ਤਾਂ ਸਾਰਾ ਸ਼ਹਿਰ ਹੀ ਝੂਠਿਆਂ ਦਾ ਹੈ।"

"ਨਹੀਂ, ਸਾਈਂ ਜੀ!" ਗੁਰਦੇਵ ਨੇ ਫ਼ਕੀਰ ਦੀ ਗੱਲ ਟੋਕੀ, "ਨਾ ਸਾਰੇ ਚੰਗੇ ਹੁੰਦੇ ਹਨ, ਨਾ ਬੁਰੇ। ਆਪਾਂ ਪਰਖ ਕਰ ਲੈਂਦੇ ਹਾਂ।"

ਗੁਰਦੇਵ ਨੇ ਮਰਦਾਨੇ ਨੂੰ ਸ਼ਹਿਰ ਭੇਜਿਆ, ਕਿ ਉਹ ਟਕੇ ਦਾ 'ਸੱਚ ਤੇ ਝੂਠ' ਲੈ ਆਵੇ। ਮਰਦਾਨਾ ਸਾਰੇ ਬਾਜ਼ਾਰ ਵਿਚ ਘੁੰਮਦਾ ਘੁੰਮਦਾ ਮੂਲੇ ਖੱਤਰੀ ਦੀ ਦੁਕਾਨ 'ਤੇ ਜਾ ਪੁੱਜਾ। ਮੂਲੇ ਨੇ ਉਸ ਅਨੋਖੇ ਗਾਹਕ ਨੂੰ ਕੋਲ ਬਿਠਾ ਕੇ ਸਾਰੀ ਵਾਰਤਾ ਪੁੱਛੀ। ਮਰਦਾਨੇ ਕੋਲੋਂ ਗੁਰੂ ਜੀ ਬਾਰੇ ਸੁਣ ਕੇ ਮੂਲੇ ਨੇ ਕਾਗ਼ਜ਼ ਉੱਤੇ ਲਿਖ ਦਿੱਤਾ, 'ਮਰਨਾ ਸੱਚ ਤੇ ਜਿਉਣਾ ਝੂਠ'। ਫਿਰ ਉਹ ਮਰਦਾਨੇ ਦੇ ਨਾਲ ਹੀ ਗੁਰੂ ਜੀ ਦੇ ਦਰਸ਼ਨ ਵਾਸਤੇ ਤੁਰ ਪਿਆ।

## ਮੀਆਂ ਮਿੱਠਾ

ਪੀਰ ਹਮਜ਼ਾ ਗ਼ੌਂਸ ਦਾਂ ਹੰਕਾਰ ਦੂਰ ਕਰਕੇ ਗੁਰਦੇਵ 'ਮੀਏਂ ਮਿੱਠੇ' ਵੱਲ ਤੁਰ ਪਏ। ਪਸਰੂਰ ਵਿਚਦੀ ਹਜ਼ੂਰ, ਮੀਏ ਮਿੱਠੇ ਦੇ ਕੋਟਲੇ ਪੁੱਜੇ। ਖ਼ਬਰ ਸੁਣ ਕੇ ਮੀਆਂ ਮਿੱਠਾ ਦਰਸ਼ਨ ਕਰਨ ਹਾਜ਼ਰ ਹੋਇਆ। ਉਸ ਵੇਲੇ ਤਕ ਪੰਜਾਬ ਵਿਚ ਗੁਰੂ ਜੀ ਦੀ ਕਾਫ਼ੀ ਉਸਤਤ ਫੈਲੀ ਹੋਈ ਸੀ। ਗੁਰਦੇਵ ਦੇ ਤਪ ਤੇਜ ਤੇ ਨਵੇਂ ਖ਼ਿਆਲਾਂ ਦਾ ਧਾਰਮਿਕ ਲੋਕਾਂ 'ਤੇ ਕਾਫ਼ੀ ਅਸਰ ਸੀ। ਗੁਰਦੇਵ ਨੇ ਮੀਏਂ ਮਿੱਠੇ ਨੂੰ ਬੜੇ ਆਦਰ ਨਾਲ ਕੋਲ ਬਿਠਾਇਆ। ਵਾਰਤਾਲਾਪ ਸ਼ੁਰੂ ਹੋਈ, ਤਾਂ ਮੀਏਂ ਮਿੱਠੇ ਨੇ ਸਵਾਲ ਕੀਤਾ :—

"ਅਵਲ ਨਾਉ ਖੁਦਾਇ ਕਾ ਦੂਜਾ ਨਬੀ ਰਸੂਲੁ।
ਨਾਨਕ ਕਲਮਾ* ਜੇ ਪੜਹਿ ਤਾਂ ਦਰਗਹ ਪਵਹਿ ਕਬੂਲੁ।"
ਜਵਾਬ ਵਿਚ ਗੁਰਦੇਵ ਨੇ ਫ਼ੁਰਮਾਇਆ :—
"ਅਵਲਿ ਨਾਉ ਖੁਦਾਇ ਕਾ ਦਰਿ ਦਰਵਾਨ ਰਸੂਲੁ†।
ਸੇਖਾ ਨੀਅਤਿ ਰਾਸਿ ਕਰਿ ਤਾਂ ਦਰਗਹਿ ਪਵਹਿ ਕਬੂਲੁ•।

ਦੋ ਮਿੰਟ ਸੋਚਣ ਪਿੱਛੋਂ ਮੀਏਂ ਮਿੱਠੇ ਨੇ ਕਿਹਾ, "ਹਜ਼ਰਤ ਸਾਹਿਬ ਨੇ ਮੁਸਲਮਾਨਾਂ ਨਾਲ ਵਾਅਦਾ ਕੀਤਾ ਹੈ ਕਿ ਉਹ ਅੱਲਾਹ ਦੀ ਦਰਗਾਹ ਵਿਚ ਸਾਡੀ ਸਿਫ਼ਾਰਸ਼ ਕਰਨਗੇ ਤੇ ਅਸੀ ਬਖ਼ਸ਼ੇ ਜਾਵਾਂਗੇ।"

"ਮੀਆਂ ਮਿੱਠਾ!" ਗੁਰਦੇਵ ਨੇ ਬੜੀ ਮਿੱਠੀ ਸੁਰ ਵਿਚ ਕਿਹਾ, "ਗੁਨਾਹਗਾਰ ਦੀ ਸਿਫ਼ਾਰਸ਼ ਕੋਈ ਨਹੀਂ ਕਰੇਗਾ। ਸਾਡਾ ਤਾਂ ਵਿਚਾਰ ਹੈ :-

"ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ॥" (ਪੰਨਾ ੧੪੧)

---

* ਇਹ ਦੋਵੇ ਸਲੋਕ ਪੁਰਾਤਨ ਜਨਮ ਸਾਖੀ ਵਿਚ ਹਨ, ਗੁਰੂ ਗ੍ਰੰਥ ਸਾਹਿਬ ਵਿਚ ਨਹੀਂ ਹਨ।

† ਇਸਲਾਮੀ ਕਲਮਾ (ਮੂਲ ਮੰਤ੍ਰ) 'ਲਾ-ਇਲਾਹ ਇੱਲਿੱਲਾਹ ਮੁਹੰਮਦ ਰਸੂਲੱਲਾਹ।"

• ਰਸੂਲ ਉਸਦੇ ਦਰ ਦਾ ਦਰਬਾਨ ਹੈ।

ਗੁਰਦੇਵ ਕਹਿੰਦੇ ਗਏ, 'ਇਨਸਾਨ ਤੇ ਭਗਵਾਨ ਦੇ ਵਿਚਾਲੇ ਸਿਫ਼ਾਰਸ਼ ਕਰਨ ਵਾਲਾ ਕੋਈ ਨਹੀਂ। ਓਥੇ ਤਾਂ :—

"ਜੈਸਾ ਕੀਚੈ, ਤੈਸੋ ਪਾਈਐ॥" (ਪੰਨਾ ੧੦੨੮)

"ਜੈਸਾ ਬੀਜੈ ਸੋ ਲੁਣੇ ਜੋ ਖਟੇ ਸੁ ਖਾਇ॥" (ਪੰਨਾ ੭੩੦)

"ਇਨਸਾਨ ਆਪਣੇ ਨੇਕ ਕਰਮਾਂ ਦਵਾਰਾ ਹੀ ਮੁਕਤੀ ਪ੍ਰਾਪਤ ਕਰ ਸਕਦਾ ਹੈ।"

ਗੁਰਦੇਵ ਦੇ ਉਪਦੇਸ਼ ਦਾ ਮੀਏਂ ਮਿੱਠੇ ਦੇ ਦਿਲ 'ਤੇ ਬਹੁਤ ਅਸਰ ਹੋਇਆ। ਉਸ ਨੇ ਗੁਰੂ ਜੀ ਦੇ ਚਰਨਾਂ 'ਤੇ ਸਿਰ ਝੁਕਾ ਕੇ ਕਿਹਾ, "ਪੀਰ ਨਾਨਕ! ਆਪ ਜੀ ਦੀ ਤਾਲੀਮ ਸੱਚੀ ਤੇ ਉੱਤਮ ਹੈ।"

## ਕਰਤਾਰਪੁਰ ਵਸਾਇਆ

ਏਥੋਂ ਚੱਲ ਕੇ ਗੁਰਦੇਵ ਰਾਵੀ ਦੇ ਹਰੇ ਭਰੇ ਕੰਢੇ ਉੱਤੇ ਜਾ ਬੈਠੇ। ਇਹ ਥਾਂ ਹਜ਼ੂਰ ਨੂੰ ਬੜਾ ਪਸੰਦ ਆਇਆ। ਮਰਦਾਨੇ ਨੇ ਰਬਾਬ ਛੋਹਿਆ। ਹਜ਼ੂਰ ਕੀਰਤਨ ਵਿਚ ਮਸਤ ਹੋ ਗਏ। ਉਸ ਜ਼ਮੀਨ ਦਾ ਮਾਲਕ 'ਦੋਦਾ' ਜੱਟ ਖੇਤ ਵਿਚ ਕੰਮ ਕਰ ਰਿਹਾ ਸੀ। ਉਸ ਦੀ ਸਵਾਣੀ ਭੱਤਾ ਲੈ ਕੇ ਆਈ ਹੋਈ ਸੀ। ਰਾਗ ਤੇ ਸ਼ਬਦ ਨੇ ਦੋਹਾਂ ਦੇ ਮਨ ਖਿੱਚ ਲਏ। ਵਿਹਾਰ ਛੱਡ ਕੇ ਉਹ ਕੀਰਤਨ ਸੁਣਨ ਜਾ ਬੈਠੇ। ਜਦ ਉਹਨਾਂ ਨੂੰ ਪਤਾ ਲੱਗਾ ਕਿ ਇਹ ਇਲਾਹੀ ਜੋਤ ਗੁਰੂ ਨਾਨਕ ਦੇਵ ਜੀ ਹਨ ਤਾਂ ਦੋਹਾਂ ਦੀ ਖ਼ੁਸ਼ੀ ਦੀ ਹੱਦ ਨਾ ਰਹੀ। ਦੋਹਾਂ ਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਦੀਨ ਦੁਨੀ ਦੇ ਮਾਲਕ! ਸੇਵਕਾਂ ਦੀ ਬੇਨਤੀ ਮੰਨੋ, ਆਪ ਸਦਾ ਵਾਸਤੇ ਏਥੇ ਵੱਸੋ। ਸਾਡੀ ਚਾਹ ਹੈ ਕਿ ਆਪ ਆਪਣੇ ਨਾਮ ਉੱਤੇ ਏਥੇ ਨਵਾਂ ਨਗਰ ਵਸਾਓ।"

"ਭਲੇ ਪੁਰਸ਼ੋ!" ਗੁਰਦੇਵ ਨੇ ਮਿੱਠੀ ਸੁਰ ਵਿਚ ਕਿਹਾ, "ਸਦਾ ਥਿਰ ਰਹਿਣ ਵਾਲਾ ਨਾਮ 'ਕਰਤਾਰ' ਦਾ ਹੈ। ਨਗਰ ਵਸਾਉਣਾ ਹੈ ਤਾਂ 'ਕਰਤਾਰਪੁਰ' ਵਸਾਓ, ਜਿੱਥੇ ਕਰਤਾਰ ਦਾ ਵਾਸਾ ਹੋਇ।"

ਏਥੇ ਹੀ ਗੁਰਦੇਵ ਦੇ ਚਰਨਾਂ ਵਿਚ ਦੁਨੀ ਚੰਦ ਕਰੋੜੀਆ ਹਾਜ਼ਰ ਹੋਇਆ। ਦੋਦੇ ਨੇ ਜ਼ਮੀਨ ਦਿੱਤੀ ਤੇ ਕਰੋੜੀਏ ਨੇ ਧਨ ਖ਼ਰਚ ਕੀਤਾ। ਗੁਰਦੇਵ ਨੇ ਆਪਣੇ ਹੱਥੀਂ 'ਕਰਤਾਰਪੁਰ' ਦੀ ਨੀਂਹ ਧਰੀ। ਇਕ ਧਰਮਸਾਲਾ ਤੇ ਲਾਗੇ ਵੱਸਣ ਜੋਗੇ ਮਕਾਨ ਬਣ ਗਏ। ਗੁਰਦੇਵ ਨੇ ਮਾਤਾ ਪਿਤਾ ਤੇ ਪਰਿਵਾਰ ਨੂੰ ਵੀ ਓਥੇ ਕੋਲ ਬੁਲਾ ਲਿਆ। ਗੁਰਦੇਵ ਦੀ ਸੋਭਾ ਤੇ ਸਤਿਕਾਰ ਵੇਖ ਕੇ ਮਾਤਾ ਪਿਤਾ ਵੀ ਖ਼ੁਸ਼ ਸਨ। ਮਹਿਤਾ ਕਾਲੂ ਜੀ ਨੇ ਵੀ ਦੁਨਿਆਵੀ ਮੋਹ ਤਿਆਗ ਕੇ ਗੁਰਦੇਵ ਦੀ ਖ਼ੁਸ਼ੀ ਵਿਚ ਆਪਣੀ ਖ਼ੁਸ਼ੀ ਮੰਨ ਲਈ। ਉਹ ਸਰਕਾਰੀ ਨੌਕਰੀ (ਪਟਵਾਰ) ਛੱਡ ਕੇ ਗੁਰਦੇਵ ਦੇ ਵਸਾਏ ਨਵੇਂ ਪਿੰਡ ਵਿਚ ਆ ਵੱਸਿਆ। ਆਪਣਾ ਘਰ ਤੇ ਆਪਣਾ ਪਿੰਡ ਵੇਖ ਕੇ ਮਾਤਾ ਸੁਲੱਖਣੀ ਜੀ ਵੀ ਖ਼ੁਸ਼ ਸਨ। ਕੁਝ ਹੋਰ ਸ਼ਰਧਾਲੂ ਓਥੇ ਆ ਵੱਸੇ। ਦੋਦੇ ਨੇ ਉਦਾਲੇ ਦੀ ਬਹੁਤ ਸਾਰੀ ਜ਼ਮੀਨ ਗੁਰੂ ਜੀ ਨੂੰ ਅਰਪਣ ਕਰ ਦਿੱਤੀ ਸੀ। ਭਾਈ

ਭਗੀਰਥ ਦੀ ਮਦਦ ਨਾਲ ਮਹਿਤਾ ਕਾਲੂ ਜੀ ਉਸ ਜ਼ਮੀਨ ਵਿਚ ਖੇਤੀ ਕਰਾਉਣ ਲੱਗੇ।

ਕਰਤਾਰਪੁਰ ਗੁਰਦੇਵ ਸਾਲ-ਕੁ ਟਿਕੇ। ਸਵੇਰ ਸ਼ਾਮ ਦੋਵੇਂ ਵੇਲੇ ਧਰਮਸਾਲਾ ਵਿਚ ਬਾਣੀ ਦਾ ਕੀਰਤਨ ਹੁੰਦਾ। ਗੁਰਦੇਵ ਨੇ ਸਾਂਝਾ ਲੰਗਰ ਜਾਰੀ ਕੀਤਾ। ਇਕੇ ਥਾਂ ਸਾਰਾ ਭੋਜਨ ਤਿਆਰ ਹੁੰਦਾ ਤੇ ਸਾਰੀ ਸੰਗਤ ਇਕੇ ਪੰਗਤ ਵਿਚ ਬਹਿ ਕੇ ਛੱਕਦੀ।

## ਕਰਤਾਰਪੁਰ ਤੋਂ ਰਵਾਨਗੀ

ਭਾਈ ਭਗੀਰਥ ਤੇ ਭਾਈ ਮਰਦਾਨੇ ਨੂੰ ਕਰਤਾਰਪੁਰ ਛੱਡ ਕੇ ਗੁਰਦੇਵ ਦੱਖਣ ਦੀ ਉਦਾਸੀ ਵਾਸਤੇ ਤੁਰ ਪਏ। ਇਸ ਵਾਰ ਗੁਰੂ ਜੀ ਦੇ ਨਾਲ ਦੋ ਜੱਟ ਸੇਵਕ 'ਸੈਦੋ' ਤੇ 'ਸੀਹੋ' ਸਨ। ਗੁਰਦੇਵ ੧੫੬੭ ਬਿ. ਵਿਚ ਕਰਤਾਰਪੁਰ ਤੋਂ ਤੁਰੇ।

## ਸਰਸਾ

ਗੁਰਦੇਵ ਬਠਿੰਡੇ ਦੇ ਰਸਤੇ 'ਸਰਸਾ' ਪੁੱਜੇ। ਓਥੇ ਸੂਫ਼ੀ ਫ਼ਕੀਰਾਂ ਦਾ ਅੱਡਾ ਸੀ। ਉਹਨਾਂ ਦਾ ਮੁਖੀ ਖ਼ਵਾਜਾ ਅਬਦੁੱਲ ਸ਼ਕੂਰ ਸੀ। ਉਹ ਭੁੱਖੇ ਤਿਹਾਏ ਰਹਿ ਕੇ ਸ਼ਿਲੇ ਕੱਟਦੇ ਤੇ ਸਰੀਰ ਨੂੰ ਕਸ਼ਟ ਦੇਂਦੇ। ਗੁਰਦੇਵ ਨੇ ਉਹਨਾਂ ਨੂੰ ਸਮਝਾਇਆ, "ਦੇਹੀ ਨੂੰ ਦੁੱਖ ਦੇਣ ਨਾਲ ਜਾਂ ਭੁੱਖੇ ਰਹਿਣ ਨਾਲ ਪਰਮਾਤਮਾ ਨਹੀਂ ਮਿਲਦਾ। ਇਹ ਤਾਂ ਪਾਖੰਡ ਹੈ। ਈਸ਼ਵਰ ਨੇਕ ਕਰਮਾਂ ਨਾਲ ਮਿਲਦਾ ਹੈ।"

ਮਹਾਰਾਜ ਨੇ ਸ਼ਬਦ ਉਚਾਰਿਆ :

"ਲਿਖਿ ਲਿਖਿ ਪੜਿਆ॥ ਤੇਤਾ ਕੜਿਆ॥
ਬਹੁ ਤੀਰਥ ਭਵਿਆ॥ ਤੇਤੋ ਲਵਿਆ॥
ਬਹੁ ਭੇਖ ਕੀਆ, ਦੇਹੀ ਦੁਖੁ ਦੀਆ॥
ਸਹੁ ਵੇ ਜੀਆ, ਅਪਣਾ ਕੀਆ॥" (ਪੰਨਾ ੪੬੭)

## ਅਜਮੇਰ

ਅੱਗੇ ਗੁਰਦੇਵ ਬੀਕਾਨੇਰ ਤੇ ਮਾਰਵਾੜ ਵਿਚਦੀ ਵਿਚਰਦੇ ਹੋਏ ਅਜਮੇਰ ਜਾ ਪਹੁੰਚੇ। ਓਥੇ ਇਕ ਪਾਸੇ ਸੂਫ਼ੀ ਮੁਸਲਮਾਨ ਫ਼ਕੀਰਾਂ ਤੇ ਇਕ ਪਾਸੇ ਜੋਗੀਆਂ ਦਾ ਗੜ੍ਹ ਸੀ। ਓਥੇ ਗੁਰਦੇਵ ਚੋਖਾ ਸਮਾਂ ਟਿਕੇ। ਫ਼ਕੀਰਾਂ ਅਤੇ ਜੋਗੀਆਂ ਨਾਲ ਕਈ ਵਾਰ ਚਰਚਾ ਹੋਈ। ਗੁਰਦੇਵ ਦੀ ਮਹਾਨ ਸ਼ਖ਼ਸੀਅਤ ਤੇ ਉੱਚੇ ਵਿਚਾਰਾਂ ਦਾ ਸਭ 'ਤੇ ਅਸਰ ਪਿਆ।

ਅਜਮੇਰ ਤੋਂ ਚੱਲ ਕੇ ਅੱਗੇ ਪਹਾੜਾਂ ਵਿਚ ਗੁਰਦੇਵ ਜੈਨੀਆਂ ਦੇ ਮੰਦਰ ਵਿਚ ਪਹੁੰਚੇ। ਮੰਦਰ ਦੇ ਮੁਖੀ ਸਰੇਵੜੇ 'ਅਨਭੀ' ਨਾਲ ਚਰਚਾ ਹੋਈ। ਗੁਰਦੇਵ ਨੇ ਉਸ ਪ੍ਰਤੀ ਸ਼ਬਦ ਉਚਾਰਿਆ :—

"ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ॥"

(ਪੰਨਾ ੧੪੯)

ਗੁਰਦੇਵ ਕਹਿੰਦੇ ਗਏ, "ਇਹਨਾਂ ਪਾਖੰਡਾਂ ਨਾਲ ਕਲਿਆਣ ਨਹੀਂ ਹੁੰਦੀ। ਮੁਕਤੀ ਤਾਂ ਭਗਵਾਨ ਤੇ ਇਨਸਾਨ ਨੂੰ ਪਿਆਰ ਕਰਨ ਵਿਚ ਹੈ।"

## ਕੌਡੇ ਦਾ ਸੁਧਾਰ

ਏਥੋਂ ਅੱਗੇ ਗੁਰਦੇਵ ਇੰਦੌਰ, ਹੋਸ਼ੰਗਾਬਾਦ ਆਦਿ ਥਾਵਾਂ 'ਤੇ ਪ੍ਰਚਾਰ ਕਰਦੇ ਹੋਏ ਦੱਖਣ ਵੱਲ ਹੋ ਤੁਰੇ। ਹਜ਼ੂਰ ਇਕ ਜੰਗਲ ਵਿਚੋਂ ਲੰਘ ਰਹੇ ਸਨ, ਜਿੱਥੇ ਮਾਣਸ ਖਾਣੀ ਕੌਮ ਵਸਦੀ ਸੀ। ਗੁਰਦੇਵ ਉਹਨਾਂ ਦੇ ਸਰਦਾਰ 'ਕੌਡੇ' ਦੇ ਅੱਡੇ 'ਤੇ ਜਾ ਪੁੱਜੇ। ਗੁਰਦੇਵ ਦੇ ਮੂੰਹੋਂ 'ਸਤਿ ਕਰਤਾਰ' ਦੀ ਧੁਨੀ ਸੁਣ ਕੇ ਕੌਡਾ ਹੈਰਾਨ ਹੋਇਆ ਮਹਾਰਾਜ ਵੱਲ ਵੇਖਦਾ ਰਿਹਾ। ਹਜ਼ੂਰ ਦੇ ਦੀਦਾਰ ਵਿਚ ਅਨੋਖੀ ਖਿੱਚ ਸੀ, ਜਿਸ ਦੇ ਸਾਮ੍ਹਣੇ ਪੱਥਰ ਵੀ ਨਰਮ ਹੋ ਜਾਂਦੇ ਸਨ। ਗੁਰਦੇਵ ਨੇ ਮਿੱਠਾ ਮਿੱਠਾ ਮੁਸਕਰਾਉਂਦਿਆਂ ਕਿਹਾ, "ਭਾਈ ਕੌਡਾ! ਅਸੀਂ ਤੈਨੂੰ ਮਿਲਣ ਵਾਸਤੇ ਆਏ ਹਾਂ।"

"ਮੈਨੂੰ ਮਿਲਣ ਵਾਸਤੇ ? ਆਪ ਜਾਣਦੇ ਹੋ, ਮੈਂ ਕੌਣ ਹਾਂ ?" ਕੌਡੇ ਨੇ ਹੈਰਾਨੀ ਨਾਲ ਪੁੱਛਿਆ।

"ਹਾਂ, ਜਾਣਦੇ ਹਾਂ। ਤੇਰੇ ਤਪ ਰਹੇ ਕੜਾਹੇ ਬਾਰੇ ਵੀ ਜਾਣਦੇ ਹਾਂ। ਇਹ ਵੀ ਜਾਣਦੇ ਹਾਂ ਕਿ ਆਪਣੇ ਭਰਾਵਾਂ ਦਾ, ਮਾਂ ਪਿਉ ਜਾਏ ਵੀਰਾਂ ਦਾ ਮਾਸ ਖਾਣਾ ਤੇਰਾ ਸ਼ੁਗਲ ਹੈ।"

"ਮੈਂ ਸਮਝਿਆ ਨਹੀਂ। ਆਪ ਹੋ ਕੌਣ ?"

"ਮੈਂ ਨਾਨਕ ਹਾਂ, ਇਕ ਨਿਰੰਕਾਰ ਨੂੰ ਮੰਨਣ ਵਾਲਾ, ਤੇਰਾ ਭਾਈ।" ਹਜ਼ੂਰ ਦੇ ਚਿਹਰੇ ਉੱਤੇ ਜੀਵਨ ਨੂੰ ਬਦਲ ਦੇਣ ਵਾਲੀ ਮੁਸਕਰਾਹਟ ਸੀ। "ਭਾਈ ਕੌਡਾ! ਤੈਨੂੰ, ਸਾਨੂੰ, ਸਾਰੇ ਸੰਸਾਰ ਨੂੰ ਰਚਣ ਵਾਲਾ ਇਕ ਵਾਹਿਗੁਰੂ ਹੈ। ਅਸੀਂ ਸਭ ਉਸ ਦੀ ਅੰਸ਼ ਹਾਂ। ਇਕ ਪਿਤਾ ਦੀ ਅੰਸ਼ ਹੋਣ ਦੇ ਨਾਤੇ ਅਸੀਂ ਤੈਨੂੰ ਆਪਣਾ ਭਾਈ ਕਹਿੰਦੇ ਹਾਂ। ਭਾਈ ਭਾਈ ਨੂੰ ਮਾਰ ਕੇ ਖਾ ਜਾਏ ਤਾਂ ਕੀ ਸਰਬ-ਸ਼ਕਤੀਮਾਨ ਪਿਤਾ ਨਾਰਾਜ਼ ਨਹੀਂ ਹੋਵੇਗਾ ? ਅਸੀਂ ਤੈਨੂੰ ਉਹ ਰਸਤਾ ਦੱਸਣ ਆਏ ਹਾਂ, ਜਿਸ 'ਤੇ ਚੱਲ ਕੇ ਤੂੰ ਉਸ ਪਰਮ-ਪਿਤਾ ਨੂੰ ਖ਼ੁਸ਼ ਕਰ ਸਕੇਂ। ਯਾਦ ਰੱਖ, ਇਨਸਾਨ ਨੂੰ ਪਿਆਰ ਕਰਨ ਨਾਲ ਭਗਵਾਨ ਖ਼ੁਸ਼ ਹੁੰਦਾ ਹੈ।"

ਜਨਮ ਸਾਖੀਆਂ ਵਿਚ ਇਉਂ ਵੀ ਲਿਖਿਆ ਹੈ ਕਿ ਗੁਰਦੇਵ ਦੇ ਇਕ ਸਾਥੀ ਨੂੰ ਫੜ ਕੇ ਕੌਡਾ ਤੇਲ ਦੇ ਤਪ ਰਹੇ ਕੜਾਹੇ ਵਿਚ ਤਲ ਕੇ ਖਾਣ ਲੱਗਾ ਸੀ, ਪਰ ਗੁਰਦੇਵ ਦਾ ਦਰਸ਼ਨ ਪਾ ਕੇ ਅਤੇ ਮਿੱਠੇ ਬਚਨ ਸੁਣ ਕੇ ਕੌਡਾ ਮਹਾਰਾਜ ਦੇ ਚਰਨਾਂ 'ਤੇ ਢਹਿ ਪਿਆ। ਹਜ਼ੂਰ ਕਈ ਦਿਨ ਕੌਡੇ ਕੋਲ ਰਹੇ ਤੇ ਉਸ ਦੀ ਬੁਰੀ ਆਦਤ ਦਾ ਸੁਧਾਰ ਕੀਤਾ।

## ਸੰਗਲਾਦੀਪ

ਅੱਗੇ ਗੋਲਕੁੰਡੇ, ਹੈਦਰਾਬਾਦ, ਸਵੇਤਬੰਦ ਆਦਿ ਥਾਵਾਂ 'ਤੇ ਚਰਨ ਪਾਉਂਦੇ ਹੋਏ ਮਹਾਰਾਜ ਰਾਮੇਸ਼ਵਰ ਰਾਹੀਂ ਸੰਗਲਾਦੀਪ (ਲੰਕਾ) ਪੁੱਜੇ। ਉਥੇ ਰਾਜਾ ਸ਼ਿਵਨਾਭ ਗੁਰਦੇਵ ਨੂੰ ਯਾਦ ਕਰ ਰਿਹਾ ਸੀ।

ਗੁਰੂ ਜੀ ਦਾ ਸਿੱਖ ਮਨਸੁਖ ਵਿਉਪਾਰ ਦੇ ਸਿਲਸਿਲੇ ਵਿਚ ਸੰਗਲਾਦੀਪ ਗਿਆ ਸੀ। ਉਸ ਦੇ ਮੂੰਹੋਂ ਗੁਰਦੇਵ ਦੀ ਬਾਣੀ ਸੁਣ ਕੇ ਰਾਜਾ ਸ਼ਿਵਨਾਭ ਹਜ਼ੂਰ ਦਾ ਸ਼ਰਧਾਲੂ ਬਣ ਗਿਆ ਸੀ। ਉਹ ਗੁਰਦੇਵ ਦੀ ਬਾਣੀ ਪੜ੍ਹਦਾ ਤੇ ਹਰ ਵੇਲੇ ਮਹਾਰਾਜ ਦੇ ਦਰਸ਼ਨਾਂ ਵਾਸਤੇ ਤਾਂਘਦਾ ਰਹਿੰਦਾ। ਓਸ ਦੀ ਲਗਨ ਵੇਖ ਕੇ ਕਈ ਫ਼ਕੀਰ ਤੇ ਸਾਧੂ ਉਹਦੇ ਕੋਲ ਆ ਕੇ ਟਿਕਣ ਲੱਗੇ। ਰਾਜਾ ਸ਼ਿਵਨਾਭ ਗਿਆਨਵਾਨ ਪੁਰਸ਼ ਸੀ। ਪਾਖੰਡੀ ਸਾਧੂਆਂ ਤੋਂ ਤੰਗ ਆ ਕੇ ਉਹ ਉਹਨਾਂ ਦੀ ਪਰਖ ਵੀ ਕਰਨ ਲੱਗ ਪਿਆ।

ਭਾਈ ਸੈਦੋ ਤੇ ਸੀਹੋ ਸਣੇ ਗੁਰਦੇਵ ਵੀ ਇਕ ਦਿਨ ਉਹਦੇ ਬਾਗ਼ ਵਿਚ ਜਾ ਉਤਰੇ। ਖ਼ਬਰ ਸੁਣ ਕੇ ਰਾਜੇ ਨੇ ਗੁਰਦੇਵ ਦੇ ਪਰਖਣ ਵਾਸਤੇ ਸੁੰਦਰ ਮਨਮੋਹਣੀਆਂ ਇਸਤਰੀਆਂ ਭੇਜੀਆਂ। ਉਹ ਪੂਰਾ ਹਾਰ ਸ਼ਿੰਗਾਰ ਕਰ ਕੇ ਗੁਰਦੇਵ ਦੇ ਸਾਮ੍ਹਣੇ ਆਈਆਂ।

ਗੁਰਦੇਵ ਨੇ ਉਹਨਾਂ ਦੇ ਸਵਾਗਤ ਵਜੋਂ ਸ਼ਬਦ ਉਚਾਰਿਆ :-

"ਗਾਛਹੁ ਪੁਤ੍ਰੀ ਰਾਜ ਕੁਆਰਿ॥
ਨਾਮੁ ਭਣਹੁ ਸਚੁ ਦੋਤੁ ਸਵਾਰਿ॥" (ਪੰਨਾ ੧੧੮੭)

ਇਹ ਇਲਾਹੀ ਬਚਨ ਸੁਣ ਕੇ ਸਭ ਮੋਹਣੀਆਂ ਗੁਰਦੇਵ ਦੇ ਚਰਨਾਂ 'ਤੇ ਢਹਿ ਪਈਆਂ। ਉਹਨਾਂ ਤੋਂ ਸਾਰੀ ਵਾਰਤਾ ਸੁਣ ਕੇ ਰਾਜਾ ਸ਼ਿਵਨਾਭ ਗੁਰੂ ਜੀ ਦੇ ਚਰਨਾਂ 'ਤੇ ਆ ਡਿੱਗਾ। ਉਹਨੇ ਹੱਥ ਜੋੜ ਕੇ ਭੁੱਲ ਦੀ ਖਿਮਾ ਮੰਗੀ 'ਤੇ 'ਚਰਨ ਪਾਹੁਲ' ਪਾ ਕੇ ਸਿੱਖ ਬਣਿਆ। ਗੁਰਦੇਵ ਦੀ ਆਗਿਆ ਮੰਨ ਕੇ ਰਾਜੇ ਨੇ ਓਥੇ ਧਰਮਸਾਲਾ ਬਣਾਈ।

ਵਾਪਸੀ ਸਮੇਂ ਕਜਲੀ ਬਨ, ਬੰਬਈ ਆਦਿ ਥਾਵਾਂ 'ਤੇ ਪ੍ਰਾਣੀਆਂ ਨੂੰ ਤਾਰਦੇ ਹੋਏ ਗੁਰਦੇਵ ਦੁਆਰਕਾਪੁਰੀ ਆ ਪੁੱਜੇ। ਹਿੰਦੂ ਤੀਰਥਾਂ ਉੱਤੇ ਜੋ ਉਸ ਵੇਲੇ ਭਰਮ ਦਾ ਜਾਲ ਫੈਲਿਆ ਹੋਇਆ ਸੀ, ਹਜ਼ੂਰ ਦਾ ਨਿਸ਼ਾਨਾ ਉਸ ਨੂੰ ਦੂਰ ਕਰਨਾ ਸੀ। ਓਥੋਂ ਦੇ ਪੰਡਿਤਾਂ ਨੂੰ ਗਿਆਨ ਦੇ ਕੇ ਮਹਾਰਾਜ ਸੋਮਨਾਥ ਦਾ ਮੰਦਰ ਵੇਖਣ ਗਏ। ਪੰਡਿਤ ਚਰਚਾ ਕਰਨ ਆਉਂਦੇ, ਪਰ ਮਹਾਰਾਜ ਦੇ ਸਰਬ-ਭਲਾਈ ਵਾਲੇ ਤੇ ਸਰਬ ਸਾਂਝੇ ਉਪਦੇਸ਼ ਸਾਮ੍ਹਣੇ ਉਨ੍ਹਾਂ ਦਾ ਪਾਖੰਡ ਨਾ ਟਿਕਦਾ। ਹਾਰ ਕੇ ਉਹ ਗੁਰੂ ਜੀ ਦੇ ਚਰਨਾਂ 'ਤੇ ਢਹਿ ਪੈਂਦੇ।

ਓਥੋਂ ਤੁਰ ਕੇ ਰਾਜਪੂਤਾਨੇ ਤੇ ਬਹਾਵਲਪੁਰ ਦੇ ਰਸਤੇ ਮਹਾਰਾਜ ੧੫੭੨ ਬਿ. ਵਿਚ ਵਾਪਸ ਕਰਤਾਰਪੁਰ ਆ ਪੁੱਜੇ। ਪਰਿਵਾਰ ਤੇ ਸ਼ਰਧਾਲੂਆਂ ਦੇ ਮਨਾਂ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ।

# ਪੰਜਵਾਂ ਕਾਂਡ

## (ਤੀਸਰੀ ਉਦਾਸੀ ਉੱਤਰ ਦੀ)

### ਪੰਡਿਤ ਬ੍ਰਹਮ ਦਾਸ

ਕੁਝ ਸਮਾਂ ਕਰਤਾਰਪੁਰ ਗੁਜ਼ਾਰ ਕੇ ਗੁਰਦੇਵ ਪਰਬਤ ਯਾਤਰਾ ਵਾਸਤੇ ਤਿਆਰ ਹੋ ਪਏ (੧੫੭੩ ਬਿ.)। ਹਜ਼ੂਰ ਦੇ ਨਾਲ 'ਹੱਸੂ' ਲੁਹਾਰ ਤੇ 'ਸ਼ੀਂਹਾਂ' ਛੀਂਬਾ ਗਏ। ਇਹ ਯਾਤਰਾ ਬਰਫ਼ ਕੱਜੇ ਪਰਬਤਾਂ ਤਕ ਦੀ ਸੀ, ਸੋ ਗੁਰਦੇਵ ਨੇ ਗਰਮ ਕੱਪੜੇ ਤੇ ਕੁਝ ਚਮੜੇ ਦੀਆਂ ਚੀਜ਼ਾਂ ਵੀ ਨਾਲ ਲੈ ਲਈਆਂ। ਜੰਮੂ ਦੇ ਰਸਤੇ ਲੰਘ ਕੇ ਗੁਰਦੇਵ ਕਸ਼ਮੀਰ ਦੇ ਇਲਾਕੇ ਵਿਚ ਦਾਖ਼ਲ ਹੋਏ। ਕਸ਼ਮੀਰ ਵਾਦੀ ਵਿਚ ਮਿਲਣ ਵਾਲੇ ਦੋ ਪ੍ਰਸਿੱਧ ਸੱਜਣਾਂ ਦਾ ਜ਼ਿਕਰ ਆਉਂਦਾ ਹੈ : ਇਕ ਮੁਸਲਮਾਨ ਫ਼ਕੀਰ ਕਮਾਲ ਤੇ ਇਕ ਪੰਡਿਤ 'ਬ੍ਰਹਮ ਦਾਸ'। ਬ੍ਰਹਮ ਦਾਸ ਮਹਾਨ ਵਿਦਵਾਨ ਸੀ। ਉਸ ਨੂੰ ਆਪਣੀ ਵਿੱਦਿਆ ਦਾ ਹੰਕਾਰ ਵੀ ਬਹੁਤ ਸੀ। ਪੁਰਾਣੇ ਗਰੰਥਾਂ ਦੇ ਲੱਦੇ ਹੋਏ ਦੋ ਊਠ ਉਹਦੇ ਨਾਲ ਹੁੰਦੇ। ਉਸ ਸਮੇਂ ਉਹ 'ਮਾਰਤੰਡ' ਦੇ ਮੰਦਰ ਵਿਚ ਸੀ। ਮੀਲ ਕੁ ਦੀ ਵਿੱਥ ਉੱਤੇ ਗੁਰਦੇਵ ਵੀ ਇਕ ਚਸ਼ਮੇ ਦੇ ਕਿਨਾਰੇ ਜਾ ਬੈਠੇ। ਅੱਜ ਕਲ੍ਹ ਇਹ ਚਸ਼ਮਾ 'ਮਟਨ ਸਾਹਿਬ' ਅਖਵਾਉਂਦਾ ਹੈ। ਉਸ ਸਮੇਂ ਇਸ ਨੂੰ ਲੋਕ 'ਮਾਰਤੰਡ ਦਾ ਚਸ਼ਮਾ' ਕਹਿੰਦੇ ਸਨ। ਗੁਰਦੇਵ ਦੀ ਖ਼ਬਰ ਪਾ ਕੇ ਪੰਡਿਤ ਬ੍ਰਹਮ ਦਾਸ ਸਮੇਤ ਚੇਲਿਆਂ ਦੇ ਬਹਿਸ ਕਰਨ ਵਾਸਤੇ ਆ ਧਮਕਿਆ। ਉਸ ਵੱਲ ਵੇਖ ਕੇ ਗੁਰਦੇਵ ਨੇ ਸ਼ਬਦ ਉਚਾਰਿਆ :-

"ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ॥
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ॥
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ॥
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ॥
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ॥" (ਪੰਨਾ ੪੬੭)

ਇਹ ਸ਼ਬਦ ਸੁਣ ਕੇ ਪੰਡਿਤ ਦਾ ਅੱਧਾ ਹੰਕਾਰ ਟੁੱਟ ਗਿਆ। ਉਹਨੇ ਨਵਾਂ ਸਵਾਲ ਕੀਤਾ, "ਤਪਾ ਜੀ! ਇਹ ਦੱਸੋ, ਜਦੋਂ ਇਹ ਬ੍ਰਹਿਮੰਡ ਦਾ ਪਸਾਰਾ ਨਹੀਂ ਸੀ, ਓਦੋਂ ਨਿਰੰਕਾਰ ਕਿੱਥੇ ਸੀ ?"

ਉੱਤਰ ਵਿਚ ਗੁਰਦੇਵ ਨੇ ਸ਼ਬਦ ਉਚਾਰਨ ਕੀਤਾ :—

"ਅਰਬਦ ਨਰਬਦ ਧੁੰਧੂਕਾਰਾ॥
ਧਰਣਿ ਨ ਗਗਨਾ ਹੁਕਮੁ ਅਪਾਰਾ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥"
(ਪੰਨਾ ੧੦੩੫)

ਬ੍ਰਹਮ ਦਾਸ ਦਾ ਅਭਿਮਾਨ ਚੂਰ ਹੋ ਗਿਆ। ਉਹਨੇ ਗੁਰਦੇਵ ਦੇ ਚਰਨ ਛੁਹ ਕੇ ਪ੍ਰਾਰਥਨਾ ਕੀਤੀ, "ਗੁਰਦੇਵ! ਕਿਰਪਾ ਹੋਈ, ਮੇਰੀ ਹਉਮੈਂ ਦਾ ਨਾਸ ਹੋਇਆ। ਹੁਣ ਉਸ ਦੇ ਮਿਲਣ ਦਾ ਸੌਖਾ ਰਸਤਾ ਦੱਸੋ।"

"ਸੌਖਾ ਰਸਤਾ ?" ਗੁਰੂ ਜੀ ਨੇ ਓਸੇ ਦੇ ਸ਼ਬਦ ਦੁਹਰਾਏ, "ਉਸ 'ਨਿਰਭਉ' ਤੇ 'ਨਿਰਵੈਰੁ' ਦੀ 'ਸਿਫਤ ਸਲਾਹ'।"

ਪੰਡਿਤ ਬ੍ਰਹਮ ਦਾਸ ਨੇ ਗੁਰਦੇਵ ਦੇ ਚਰਨ ਪਰਸੇ ਤੇ ਜਿੰਨੇ ਦਿਨ ਹਜ਼ੂਰ ਓਥੇ ਰਹੇ, ਪੰਡਿਤ ਸ਼ਰਧਾ ਨਾਲ ਸੇਵਾ ਕਰਦਾ ਰਿਹਾ।

ਏਥੇ ਹੀ ਮੁਸਲਮਾਨ ਫ਼ਕੀਰ 'ਕਮਾਲ' ਗੁਰਦੇਵ ਦੀ ਸ਼ਰਨ ਆਇਆ। ਉਹ ਜੰਗਲਾਂ ਵਿਚ ਸ਼ਿਲੇ ਕੱਟਦਾ, ਭੁੱਖਾ ਤਿਹਾਇਆ ਭਟਕਦਾ ਫਿਰਦਾ, ਪਰ ਮਨ ਦੀ ਭਟਕਣਾ ਨਾ ਮਿਟਦੀ। ਗੁਰਦੇਵ ਦੀ ਸ਼ਰਨ ਆ ਕੇ ਉਸ ਨੂੰ ਸੱਚਾ ਮਾਰਗ ਮਿਲਿਆ ਤੇ ਉਹਦਾ ਮਨ ਸ਼ਾਂਤ ਹੋਇਆ।

### ਬੁੱਢਣ ਸ਼ਾਹ

ਕਸ਼ਮੀਰ ਦਾ ਚੱਕਰ ਲਾਉਂਦਿਆਂ ਸਰਦੀ ਦਾ ਮੌਸਮ ਜ਼ੋਰਾਂ 'ਤੇ ਆ ਗਿਆ। ਗੁਰਦੇਵ ਵੀ ਪਹਾੜਾਂ ਤੋਂ ਥੱਲੇ ਉਤਰ ਆਏ। ਵਰਤਮਾਨ ਕੀਰਤਪੁਰ ਦੇ ਨੇੜੇ ਮਹਾਰਾਜ, ਪੀਰ ਬੁੱਢਣ ਸ਼ਾਹ ਨੂੰ ਆ ਮਿਲੇ। ਗੁਰਦੇਵ ਦੇ ਮਿੱਠੇ ਬਚਨ ਸੁਣ ਕੇ ਬੁੱਢਣ ਸ਼ਾਹ ਸ਼ਰਧਾਲੂ ਬਣ ਗਿਆ। ਮਹਾਰਾਜ ਕੁਝ ਸਮਾਂ ਉਸ ਕੋਲ ਗੁਜ਼ਾਰ ਕੇ ਫਿਰ ਪਹਾੜਾਂ ਵੱਲ ਤੁਰ ਪਏ।

### ਸੁਮੇਰ ਪਰਬਤ

ਇਸ ਯਾਤਰਾ ਵਿਚ ਮਹਾਰਾਜ ਨੇਪਾਲ, ਭੂਟਾਨ, ਸਿਕਮ, ਤਿੱਬਤ ਤੋਂ ਅੱਗੇ ਲੰਘ ਕੇ ਚੀਨ ਤਕ ਗਏ ਹਨ। ਉੱਚੇ ਪਹਾੜਾਂ ਵਿਚ ਬਣੇ 'ਬਦਰੀਨਾਥ' ਆਦਿ ਮੰਦਰ ਵੀ ਵੇਖੇ। ਸੁਮੇਰ ਪਰਬਤ ਤੇ ਹੇਮਕੁੰਟ ਦੀਆਂ ਚੋਟੀਆਂ ਉੱਤੇ ਉਸ ਸਮੇਂ ਜੋਗੀ ਤੇ ਸਿੱਧ ਰਿਹਾ ਕਰਦੇ ਸਨ। ਕਈ ਥਾਵਾਂ 'ਤੇ ਗੁਰਦੇਵ ਦੀ ਸਿੱਧਾਂ ਨਾਲ ਚਰਚਾ ਹੋਈ। ਭਾਈ ਗੁਰਦਾਸ ਜੀ ਇਸ ਯਾਤਰਾ ਦਾ ਵਰਨਣ ਬੜੇ ਸੁੰਦਰ ਸ਼ਬਦਾਂ ਵਿਚ ਕਰਦੇ ਹਨ :-

"ਬਾਬੇ ਡਿੱਠੀ ਪਿਰਥਮੀ ਨਵੈ ਖੰਡਿ ਜਿਥੈ ਤਕਿ ਆਹੀ।
ਫਿਰਿ ਜਾਇ ਚੜ੍ਹਿਆ ਸੁਮੇਰ ਪਰਿ ਸਿਧਿ ਮੰਡਲੀ ਦ੍ਰਿਸਟੀ ਆਈ।
ਚਉਰਾਸੀਹ ਸਿਧਿ ਗੋਰਖਾਦਿ ਮਨ ਅੰਦਰਿ ਗਿਣਤੀ ਵਰਤਾਈ।
ਸਿਧਿ ਪੁਛਣਿ ਸੁਣਿ ਬਾਲਿਆ! ਕਉਣੁ ਸਕਤਿ ਤੁਹਿ ਏਥੇ ਲਿਆਈ।
ਹਉ ਜਪਿਆ ਪਰਮੇਸਰੋ ਭਾਉ ਭਗਤਿ ਸੰਗਿ ਤਾੜੀ ਲਾਈ।
ਆਖਨਿ ਸਿਧਿ, ਸੁਣਿ ਬਾਲਿਆ! ਅਪਨਾ ਨਾਉ ਤੁਮ ਦੇਹੁ ਬਤਾਈ।
ਬਾਬਾ ਆਖੇ ਨਾਥ ਜੀ! ਨਾਨਕ ਨਾਮ ਜਪੇ ਗਤਿ ਪਾਈ।
ਨੀਚੁ ਕਹਾਇ, ਊਚ ਘਰਿ ਆਈ।" (ਵਾਰ ੧, ਪਉੜੀ ੨੮)

ਕੁਝ ਸਿੱਧ ਬੜੀਆਂ ਲੰਮੀਆਂ ਉਮਰਾਂ ਦੇ ਮਾਲਕ ਸਨ। ਗੁਰਦੇਵ ਨੂੰ ਛੋਟੀ ਉਮਰ ਦੇ ਵੇਖ ਕੇ ਉਹ 'ਬਾਲਿਆ' ਸ਼ਬਦ ਨਾਲ ਸੰਬੋਧਨ ਕਰਦੇ, ਭਾਵ "ਹੇ ਬਾਲਕ! ਏਨੇ ਉੱਚੇ ਪਹਾੜਾਂ ਉੱਤੇ ਤੈਨੂੰ ਕਿਹੜੀ ਸ਼ਕਤੀ ਲੈ ਆਈ ਹੈ ?"

ਗੁਰਦੇਵ ਨੇ ਸਿੱਧਾਂ ਨੂੰ ਹਲੂਣਾ ਦੇਣ ਦੇ ਇਰਾਦੇ ਨਾਲ ਕਿਹਾ, "ਤੁਸੀਂ ਵਿਦਵਾਨ ਪੁਰਸ਼ ਹੋ। ਤੁਹਾਡਾ ਕਰਤਵ ਸੀ, ਸਾਧਾਰਨ ਲੋਕਾਂ ਨੂੰ ਉਪਦੇਸ਼ ਦੇਣਾ, ਨੇਕੀ ਦਾ ਰਸਤਾ ਦੱਸਣਾ, ਪਰ ਤੁਸੀਂ ਕਾਇਰਾਂ ਵਾਂਗ ਵਸੋਂ ਛੱਡ ਕੇ ਪਹਾੜਾਂ ਵਿਚ ਆ ਲੁਕੇ ਹੋ। ਜੋ ਇਸ ਵੇਲੇ ਦੇਸ਼ ਵਿਚ ਹੋ ਰਿਹਾ ਹੈ, ਉਸ ਦੀ ਜ਼ੁੰਮੇਵਾਰੀ ਤੁਹਾਡੇ ਉੱਤੇ ਵੀ ਆਉਂਦੀ ਹੈ।"

ਜਿਸ ਦੇਸ਼ ਤੇ ਸਮਾਜ ਦਾ ਸੂਝਵਾਨ ਤਬਕਾ ਉਸ ਤੋਂ ਵੱਖ ਹੋ ਜਾਏ, ਉਸ ਦਾ ਢਹਿੰਦੀ ਕਲਾ ਵੱਲ ਚਲੇ ਜਾਣਾ ਸੁਭਾਵਕ ਹੈ।

ਪਹਾੜਾਂ ਉੱਤੇ ਸਿੱਧਾਂ ਨਾਲ ਗੁਰੂ ਜੀ ਦੀ ਕਈ ਥਾਈਂ ਚਰਚਾ ਹੋਈ। ਅੰਤ ਸੱਚੇ ਸ਼ਬਦ ਦਾ ਹੀ ਬੋਲ ਬਾਲਾ ਰਿਹਾ। ਭਾਈ ਗੁਰਦਾਸ ਜੀ ਦੇ ਸ਼ਬਦਾਂ ਅਨੁਸਾਰ:—

"ਸਬਦਿ ਜਿਤੀ ਸਿਧਿ ਮੰਡਲੀ
ਕੀਤੋਸੁ ਅਪਣਾ ਪੰਥੁ ਨਿਰਾਲਾ।" (ਵਾਰ ੧, ਪਉੜੀ ੩੧)

ਸਿੱਧਾਂ ਨੇ ਇਹ ਵੀ ਚਾਰਾ ਕੀਤਾ ਕਿ ਗੁਰਦੇਵ ਨੂੰ ਆਪਣੇ ਮੱਤ ਵਿਚ ਲੈ ਆਂਦਾ ਜਾਏ। ਉਹ ਰਿੱਧੀਆਂ ਸਿੱਧੀਆਂ ਦੇ ਚਮਤਕਾਰ ਵੀ ਵਿਖਾਉਂਦੇ ਰਹੇ, ਪਰ ਗੁਰਦੇਵ ਤਾਂ ਅਜੇਹੇ ਭਰਮਾਂ ਤੇ ਪਾਖੰਡਾਂ ਨੂੰ ਦੂਰ ਕਰਨ ਆਏ ਸਨ। ਹਜ਼ੂਰ ਦੀ ਮਹਾਨ ਸ਼ਖ਼ਸੀਅਤ ਤੇ ਉੱਤਮ ਵਿਚਾਰਾਂ ਦੇ ਸਾਮ੍ਹਣੇ ਸਭ ਨੂੰ ਸਿਰ ਝੁਕਾਉਣਾ ਪਿਆ।

ਡੇਢ-ਦੋ ਸਾਲ ਤਕ ਪਰਬਤ ਯਾਤਰਾ ਕਰਕੇ ਗੁਰਦੇਵ ਕਰਤਾਰਪੁਰ ਪਰਤ ਆਏ।

## ਬੂੜੇ ਤੋਂ ਬਾਬਾ ਬੁੱਢਾ

ਏਸੇ ਸਮੇਂ 'ਬਾਬਾ ਬੁੱਢਾ ਜੀ' ਦਾ ਗੁਰਦੇਵ ਨਾਲ ਮੇਲ ਹੋਇਆ। ਪਿੰਡ ਕੱਥੂ ਨੰਗਲ ਦੀ ਜੂਹ ਵਿਚ ਇਕ ਬਿਰਛ ਥੱਲੇ ਬੈਠੇ ਗੁਰਦੇਵ ਸ਼ਬਦ ਗਾ ਰਹੇ ਸਨ। ਮਰਦਾਨਾ ਕੋਲ ਬੈਠਾ ਰਬਾਬ ਵਜਾ ਰਿਹਾ ਸੀ। ਇਕ ਬਾਰਾਂ ਕੁ ਸਾਲ ਦਾ ਲੜਕਾ ਖੇਤਾਂ ਵਿਚ ਮਾਲ ਚਾਰ ਰਿਹਾ ਸੀ। ਸ਼ਬਦ ਦੀ ਧੁਨੀ ਸੁਣ ਕੇ ਉਹ ਖਿੱਚਿਆ ਆਇਆ। ਹਜ਼ੂਰ ਨੂੰ ਸ਼ਰਧਾ ਨਾਲ ਮੱਥਾ ਟੇਕ ਕੇ ਉਹ ਸਾਮ੍ਹਣੇ ਬੈਠ ਗਿਆ। ਸ਼ਬਦ ਦਾ ਭੋਗ ਪਿਆ ਤਾਂ ਉਸ ਬਾਲਕ ਨੇ ਹੱਥ ਜੋੜ ਕੇ ਕਿਹਾ, "ਮਹਾਰਾਜ! ਕੋਈ ਸੇਵਾ ਬਖ਼ਸ਼ੋ, ਕੋਈ ਰਾਹ ਦੱਸੋ, ਜਿਵੇਂ ਮੇਰਾ ਭੈਅ ਦੂਰ ਹੋਵੇ।"

"ਹੇ ਬਾਲਕ!" ਗੁਰਦੇਵ ਨੇ ਮਿੱਠਾ ਮਿੱਠਾ ਮੁਸਕਰਾਉਂਦਿਆਂ ਕਿਹਾ, "ਏਸੇ ਉਮਰ ਤੈਨੂੰ ਕਿਸ ਚੀਜ਼ ਦਾ ਭੈਅ ਲੱਗ ਗਿਆ ਹੈ ?"

"ਮਹਾਰਾਜ!" ਬਾਲਕ ਨੇ ਬੜੀ ਗੰਭੀਰਤਾ ਨਾਲ ਕਿਹਾ, "ਇਕ ਦਿਨ ਮੇਰੀ

ਮਾਤਾ ਨੇ ਮੈਨੂੰ ਚੁੱਲ੍ਹੇ ਵਿੱਚ ਅੱਗ ਬਾਲਣ ਵਾਸਤੇ ਕਿਹਾ। ਮੈਂ ਵੇਖਿਆ ਕਿ ਵੱਡੀਆਂ ਲੱਕੜੀਆਂ ਨਾਲੋਂ ਨਿੱਕੀਆਂ ਨੂੰ ਪਹਿਲਾਂ ਅੱਗ ਲੱਗੀ। ਓਸੇ ਦਿਨ ਤੋਂ ਮੇਰੇ ਅੰਦਰ ਡਰ ਬਹਿ ਗਿਆ ਹੈ ਕਿ ਮੇਰੀ ਵਾਰੀ ਵੀ ਕਿਤੇ ਨਿੱਕੀਆਂ ਲੱਕੜੀਆਂ ਵਾਂਗ ਪਹਿਲਾਂ ਹੀ ਨਾ ਆ ਜਾਵੇ।"

"ਪੁਰਖਾ! ਤੂੰ ਤਾਂ ਬੁੱਢਿਆਂ ਬਾਬਿਆਂ ਵਰਗੀਆਂ ਗੱਲਾਂ ਕਰਦਾ ਹੈਂ। ਸੰਗਤ ਦੀ ਸੇਵਾ ਕਰਿਆ ਕਰ। ਕਲਿਆਣ ਹੋਵੇਗੀ।"

ਓਸੇ ਦਿਨ ਤੋਂ ਉਹ ਬਾਲਕ ਗੁਰੂ ਜੋਗਾ ਹੋ ਗਿਆ। ਮਾਪਿਆਂ ਤੋਂ ਆਗਿਆ ਲੈ ਕੇ ਉਹ ਕਰਤਾਰਪੁਰ ਜਾ ਰਿਹਾ। ਸੰਗਤ ਵਿਚ ਉਸ ਦਾ ਨਾਮ 'ਬੂੜੇ' ਦੀ ਥਾਂ 'ਬਾਬਾ ਬੁੱਢਾ' ਪ੍ਰਸਿੱਧ ਹੋ ਗਿਆ। ਗੁਰੂ ਘਰ ਵਿਚ ਉਸ ਨੇ ਬੜਾ ਮਾਣ ਪਾਇਆ। ਗੁਰੂ ਅੰਗਦ ਦੇਵ ਜੀ ਤੋਂ ਲੈ ਕੇ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਤੱਕ ਗੁਰਿਆਈ ਦਾ ਤਿਲਕ ਬਾਬਾ ਬੁੱਢਾ ਜੀ ਹੀ ਦੇਂਦੇ ਰਹੇ।

ਬਾਬਾ ਬੁੱਢਾ ਜੀ ੧੨੫ ਬਰਸ ਉਮਰ ਭੋਗ ਕੇ ੧੪ ਮੱਘਰ, ੧੬੮੮ ਬਿ. ਨੂੰ ਰਮਦਾਸ ਪਿੰਡ ਵਿਚ ਜੋਤੀ ਜੋਤਿ ਸਮਾਏ।*

* ਆਪ ਜੀ ਦਾ ਜਨਮ ਕੱਥੂ ਨੰਗਲ ਵਿਚ ੭ ਕੱਤਕ ੧੫੬੩ ਬਿ. ਨੂੰ ਹੋਇਆ। ਮਹਾਨ ਕੋਸ਼, ਪੰਨਾ ੬੫੯।

# ਛੇਵਾਂ ਕਾਂਡ

## (ਚੌਥੀ ਉਦਾਸੀ ਪੱਛਮ ਦੀ)

### ਬਾਬਾ ਫਿਰ ਮੱਕੇ ਗਿਆ

੧੫੭੫ ਬਿ. ਵਿਚ ਗੁਰਦੇਵ ਪੱਛਮ ਦੀ ਯਾਤਰਾ ਵਾਸਤੇ ਰਵਾਨਾ ਹੋਏ। ਇਸ ਵਾਰ ਹਜ਼ੂਰ ਦਾ ਸਾਥੀ ਫਿਰ ਮਰਦਾਨਾ ਸੀ। ਮਹਾਰਾਜ ਪੱਛਮ ਵੱਲ ਇਸਲਾਮੀ ਮੁਲਕਾਂ ਵਿਚ ਪਰਚਾਰ ਹਿਤ ਜਾਣਾ ਚਾਹੁੰਦੇ ਸਨ। ਗੁਰਦੇਵ ਨੇ ਹਾਜੀਆਂ ਵਾਲਾ ਵੇਸ ਧਾਰਨ ਕਰ ਲਿਆ। ਭਾਈ ਗੁਰਦਾਸ ਜੀ ਲਿਖਦੇ ਹਨ :-

"ਬਾਬਾ ਫਿਰਿ ਮੱਕੇ ਗਇਆ, ਨੀਲ ਬਸਤ੍ਰ ਧਾਰੇ ਬਨਵਾਰੀ।*
ਆਸਾ† ਹਥਿ ਕਿਤਾਬ ਕਛਿ, ਕੂਜਾ, ਬਾਂਗ, ਮੁਸੱਲਾ• ਧਾਰੀ।"

(ਵਾਰ ੧, ਪਉੜੀ ੩੨)

ਕਿਸੇ ਵੀ ਭੇਸ ਨਾਲ ਗੁਰਦੇਵ ਨੂੰ ਨਾ ਘਿਰਣਾ ਸੀ, ਨਾ ਉੱਚੇਚਾ ਲਗਾਉ। ਹਿੰਦੂ ਤੀਰਥਾਂ 'ਤੇ ਹਜ਼ੂਰ ਗਏ ਤਾਂ ਹਿੰਦੂ ਸੰਤਾਂ ਵਾਲਾ ਬਾਣਾ ਪਹਿਨਿਆ। ਇਸਲਾਮੀ ਮੁਲਕਾਂ ਵਿਚ ਆਪ ਪਧਾਰੇ ਤਾਂ ਮੁਸਲਮਾਨ ਹਾਜੀਆਂ ਵਾਲਾ ਭੇਸ ਬਣਾ ਲਿਆ। ਜੀਵਨ ਦੇ ਅੰਤਮ ਸਾਲ ਮਹਾਰਾਜ ਨੇ ਕਰਤਾਰਪੁਰ ਗੁਜ਼ਾਰੇ ਤਾਂ ਸੰਤਾਂ ਵਾਲਾ ਬਾਣਾ ਉਤਾਰ ਕੇ ਗ੍ਰਿਹਸਤੀਆਂ ਵਾਲੇ ਕੱਪੜੇ ਪਹਿਨ ਲਏ।

ਗੁਰਦੇਵ ਸਿੰਧ ਦੇ ਰਸਤੇ ਹਾਜੀਆਂ ਦੇ ਕਾਫ਼ਲੇ ਨਾਲ ਮੱਕਾ ਸ਼ਰੀਫ਼ ਪਹੁੰਚੇ। ਰਾਤ ਨੂੰ ਹਜ਼ੂਰ ਕਾਅਬਾ ਸ਼ਰੀਫ਼ ਵੱਲ ਪੈਰ ਕਰਕੇ ਲੇਟ ਗਏ। ਕਿਸੇ ਦੇ ਧਰਮ ਅਸਥਾਨ ਦਾ ਨਿਰਾਦਰ ਕਰਨ ਦੇ ਇਰਾਦੇ ਨਾਲ ਨਹੀਂ, ਕੇਵਲ ਇਹ ਵਹਿਮ ਕੱਢਣ ਵਾਸਤੇ ਕਿ ਰੱਬ ਇਕ ਪਾਸੇ ਵੱਸਦਾ ਹੈ, ਗੁਰਦੇਵ ਨੇ ਐਸਾ ਕੀਤਾ। ਸਵੇਰੇ ਸਭ ਤੋਂ ਪਹਿਲਾਂ 'ਜੀਵਨ' ਹਾਜੀ ਨੇ ਗੁਰਦੇਵ ਨੂੰ ਇਸ ਹਾਲਤ ਵਿਚ ਵੇਖਿਆ। ਜੀਵਨ ਗ਼ੁੱਸੇ ਵਿਚ ਆ ਗਿਆ। ਉਹਨੇ ਉਠ ਕੇ ਗੁਰੂ ਜੀ ਨੂੰ ਲੱਤ ਕੱਢ ਮਾਰੀ। ਨਾਲ ਹੀ ਕਰੋਧ ਨਾਲ ਬੋਲਿਆ, "ਓ ਗੁਨਾਹਗਾਰ! ਤੂੰ ਕੈਸਾ ਬੰਦਾ ਹੈਂ, ਜੋ ਰੱਬ ਵੱਲ ਪੈਰ ਕਰਕੇ ਸੁੱਤਾ ਪਿਆ ਹੈਂ।"

"ਅੱਲਾਹ ਦੇ ਪਿਆਰੇ!" ਕੌੜੇ ਸ਼ਬਦ ਸੁਣ ਕੇ ਵੀ ਗੁਰਦੇਵ ਮਿੱਠੀ ਬਾਣੀ ਬੋਲੇ, "ਥਕਿਆ ਪਾਂਧੀ ਭੁੱਲ ਕਰ ਬੈਠਦਾ ਹੈ। ਜਿਸ ਪਾਸੇ ਰੱਬ ਨਹੀਂ, ਤੂੰ ਮੇਰੇ ਪੈਰ ਉਸ ਪਾਸੇ ਕਰ ਦੇ।"

---

* ਵਨਮਾਲਾ ਪਹਿਨਣ ਵਾਲਾ ਵਿਸ਼ਨੂੰ, ਕਰਤਾਰ।

† ਆਸਾ = ਅੱਸਾ=ਸੋਟਾ, ਛੜੀ।

• ਮੁਸੱਲਾ, ਨਮਾਜ਼ ਪੜ੍ਹਨ ਦਾ ਆਸਣ, ਸਫ਼।

ਗੁਰਦੇਵ ਨੇ ਇਹ ਸ਼ਬਦ ਏਨੇ ਪਿਆਰ ਨਾਲ ਕਹੇ ਕਿ ਜੀਵਨ ਦਾ ਸਾਰਾ ਕਰੋਧ ਸ਼ਾਂਤ ਹੋ ਗਿਆ। ਉਹ ਪਲ ਦਾ ਪਲ ਗੁਰਦੇਵ ਦੇ ਕਹੇ ਵਾਕ ਬਾਰੇ ਸੋਚਣ ਲਈ ਮਜਬੂਰ ਹੋ ਗਿਆ। 'ਜਿਸ ਪਾਸੇ ਰੱਬ ਨਹੀਂ, ਇਹ ਕਿਵੇਂ ਹੋ ਸਕਦਾ ਹੈ ? ਕਿਹੜੇ ਪਾਸੇ ਤੇ ਕਿਥੇ ਰੱਬ ਨਹੀਂ ? ਬੜੀ ਗਹਿਰੀ ਰਮਜ਼ ਹੈ। ਜੀਵਨ ਨੂੰ ਜਿਵੇਂ ਜ਼ਿੰਦਗੀ ਵਿਚ ਇਕ ਨਵੀਂ ਸੂਝ ਮਿਲੀ। ਏਨੇ ਤਕ ਗੁਰਦੇਵ ਉਠ ਕੇ ਬੈਠ ਗਏ।

"ਐ ਬੰਦਾ-ਇ-ਖ਼ੁਦਾ! ਰੱਬ ਤਾਂ ਹਰ ਪਾਸੇ ਹੈ। ਪਰ ਦੱਸੋ, ਆਪ ਕੌਣ ਹੋ ?" ਜੀਵਨ ਨੇ ਨਰਮ ਪੈ ਕੇ ਪੁੱਛਿਆ।

'ਜੋ ਤੁਸਾਂ ਹੁਣ ਸਮਝਿਆ ਹੈ, ਖ਼ੁਦਾ ਦਾ ਬੰਦਾ, ਨਾਨਕ ਨਿਰੰਕਾਰੀ।' ਹਜ਼ੂਰ ਨੇ ਸ਼ਾਂਤੀ ਭਰੀ ਮੁਸਕਰਾਹਟ ਨਾਲ ਉੱਤਰ ਦਿੱਤਾ।

ਫਿਰ ਕੀ'ਸੀ ? ਸਾਰੇ ਭਾਰਤੀ ਹਾਜੀ ਇਕੱਠੇ ਹੋ ਗਏ। ਗੁਰੂ ਨਾਨਕ ਦੇਵ ਜੀ ਦੇ ਨਾਮ ਤੋਂ ਉਸ ਸਮੇਂ ਤਕ ਸਾਰਾ ਭਾਰਤ ਜਾਣੂ ਹੋ ਚੁੱਕਾ ਸੀ। ਭਾਰਤੀ ਹਾਜੀਆਂ ਦਾ ਮੁਖੀਆ ਕਾਜ਼ੀ ਰੁਕਨਦੀਨ ਸੀ। ਗੁਰਦੇਵ ਨਾਲ ਚਰਚਾ ਕਰਨ ਵਾਲੇ ਵੀ ਵਧੇਰੇ ਹਿੰਦੁਸਤਾਨੀ ਹਾਜੀ ਹੀ ਸਨ।

"ਆਪ ਹਿੰਦੂ ਹੋ ਕੇ ਮੁਸਲਮਾਨਾਂ ਦੇ ਕਾਅਬਾ ਸ਼ਰੀਫ਼ ਦੀ ਜ਼ਿਆਰਤ ਕਰਨ ਕਿਉਂ ਆਏ ਹੋ ?" ਇਕ ਕਾਜ਼ੀ ਨੇ ਸਵਾਲ ਕੀਤਾ।

"ਮੈਂ ਨਾ ਹਿੰਦੂ ਹਾਂ, ਨਾ ਮੁਸਲਮਾਨ। ਮੈਂ ਖ਼ੁਦਾ ਦਾ ਬੰਦਾ ਹਾਂ। ਖ਼ੁਦਾ ਇਕ ਹੈ। ਖ਼ੁਦਾ ਦੇ ਪੈਦਾ ਕੀਤੇ ਸਭ ਇਨਸਾਨ ਬਰਾਬਰ ਹਨ। ਸਾਡੀ ਨਜ਼ਰ ਵਿਚ ਹਿੰਦੂ ਮੁਸਲਮਾਨ ਦਾ ਕੋਈ ਵਿਤਕਰਾ ਨਹੀਂ।" ਗੁਰੂ ਜੀ ਨੇ ਬੜੇ ਪਿਆਰ ਨਾਲ ਉੱਤਰ ਦਿੱਤਾ।

"ਐ ਖ਼ੁਦਾ ਪ੍ਰਸਤ ਨਾਨਕ! ਹਿੰਦੂ ਤੇ ਮੁਸਲਮਾਨ ਦੋ ਵੱਡੇ ਫ਼ਿਰਕੇ ਹਨ। ਦੋਹਾਂ ਵਿਚੋਂ ਚੰਗਾ ਕਿਹੜਾ ਹੈ ?" ਕਾਜ਼ੀ ਰੁਕਨਦੀਨ ਨੇ ਦਿਲ ਦੀ ਗੱਲ ਸਾਫ਼ ਸ਼ਬਦਾਂ ਵਿਚ ਕਹਿ ਦਿੱਤੀ।

ਭਾਈ ਗੁਰਦਾਸ ਜੀ ਲਿਖਦੇ ਹਨ :-

"ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ ?<br>
ਬਾਬਾ ਆਖੇ ਹਾਜੀਆ ਸੁਭਿ ਅਮਲਾ ਬਾਝਹੁ ਦੋਨੋ ਰੋਈ।"

(ਵਾਰ ੧, ਪਉੜੀ ੩੩)

"ਐ ਕਾਜ਼ੀ ਰੁਕਨਦੀਨ!" ਗੁਰਦੇਵ ਨੇ ਬੜੇ ਧੀਰਜ ਨਾਲ ਕਿਹਾ, "ਅੱਲਾਹ ਦੀ ਦਰਗਾਹ ਵਿਚ ਜਾਤ ਜਾਂ ਫ਼ਿਰਕਾ ਨਹੀਂ ਪੁੱਛਿਆ ਜਾਵੇਗਾ, ਸਗੋਂ ਚੰਗੇ ਅਮਲ ਪੁੱਛੇ ਜਾਣਗੇ। ਓਥੇ ਰਿਸ਼ਵਤ ਜਾਂ ਸਿਫ਼ਾਰਸ਼ ਨਹੀਂ ਚੱਲੇਗੀ, ਕੀਤੇ ਹੋਏ ਅਮਲਾਂ ਉੱਤੇ ਨਿਬੇੜਾ ਹੋਵੇਗਾ।"

"ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ॥"

(ਪੰਨਾ ੪੬੩)

"ਯਾਦ ਰੱਖੋ" ਗੁਰਦੇਵ ਕਹਿੰਦੇ ਗਏ, "ਖ਼ੁਦਾ ਇਕ ਹੈ। ਉਹ ਹਰ ਥਾਂ ਤੇ ਹਰ ਇਕ ਵਿਚ ਸਮਾਇਆ ਹੋਇਆ ਹੈ। ਅਸੀਂ ਤੁਸੀਂ ਸਭ ਉਸ ਦੀ ਅੰਸ਼ ਹਾਂ। ਉਸ ਦਾ ਨਾਮ, ਉਸ ਦੀ ਭਗਤੀ ਹੀ ਕਲਿਆਣਕਾਰੀ ਹੈ।" ਗੁਰਦੇਵ ਵਜਦ ਵਿਚ ਆ ਕੇ ਗਾਉਣ ਲੱਗ ਪਏ :—

"ਯਕ ਅਰਜ ਗੁਫਤਮ ਪੇਸਿ ਤੋ ਦਰ, ਗੋਸ ਕੁਨ ਕਰਤਾਰ॥
ਹਕਾ ਕਬੀਰ ਕਰੀਮ ਤੂ, ਬੇਐਬ ਪਰਵਦਗਾਰ॥" (ਪੰਨਾ ੭੨੨)

ਇਹ ਸ਼ਬਦ ਸੁਣ ਕੇ ਸਾਰੇ ਹਾਜੀ ਗੁਰਦੇਵ ਦੇ ਚਰਨਾਂ 'ਤੇ ਢਹਿ ਪਏ। ਰੁਕਨਦੀਨ ਨੇ ਹੱਥ ਜੋੜ ਕੇ ਸ਼ਰਧਾ ਨਾਲ ਕਿਹਾ, "ਸਭ ਦੇ ਸਾਂਝੇ ਪੀਰ ਨਾਨਕ! ਆਪ ਖ਼ੁਦਾ ਦੇ ਪੂਰਨ ਵਲੀ ਹੋ। ਮੇਹਰ ਕਰਕੇ ਕੋਈ ਨਿਸ਼ਾਨੀ ਬਖ਼ਸ਼ੋ।"

ਰੁਕਨਦੀਨ ਦੀ ਮੰਗ ਅਨੁਸਾਰ ਗੁਰਦੇਵ ਨੇ ਆਪਣੇ ਚਰਨਾਂ ਦੀ ਇਕ ਖੜਾਂਵ ਉਸ ਨੂੰ ਨਿਸ਼ਾਨੀ ਵਜੋਂ ਬਖ਼ਸ਼ੀ। ਭਾਈ ਗੁਰਦਾਸ ਜੀ ਇਸ ਦੀ ਗਵਾਹੀ ਦੇਂਦੇ ਹਨ :—

"ਧਰੀ ਨੀਸਾਨੀ ਕਉਸਿ* ਦੀ ਮਕੇ ਅੰਦਰਿ ਪੂਜ ਕਰਾਈ।"
(ਵਾਰ ੧, ਪਉੜੀ ੩੪)

## ਬਗ਼ਦਾਦ

ਏਥੋਂ ਅੱਗੇ ਗੁਰਦੇਵ ਮਦੀਨਾ ਸ਼ਰੀਫ਼ ਗਏ। ਨਿਸ਼ਾਨਾ ਗੁਰਦੇਵ ਦਾ ਹਰ ਥਾਂ ਇਕੋ ਸੀ ਕਿ ਧਰਮ ਦੇ ਨਾਮ ਥੱਲੇ ਜੋ ਪਾਖੰਡ ਹੋ ਰਿਹਾ ਹੈ, ਉਸ ਨੂੰ ਦੂਰ ਕੀਤਾ ਜਾਏ। ਫਿਰ ਗੁਰਦੇਵ ਮਿਸਰ, ਸੂਡਾਨ ਤੇ ਤੁਰਕੀ ਵਿਚ ਵੀ ਪਹੁੰਚੇ। ਵਾਪਸੀ ਸਮੇਂ ਹਜ਼ੂਰ ਬਗ਼ਦਾਦ ਆ ਟਿਕੇ। ਉਸ ਸਮੇਂ ਬਗ਼ਦਾਦ ਇਸਲਾਮੀ ਤਾਲੀਮ ਦਾ ਕੇਂਦਰ ਮੰਨਿਆ ਜਾਂਦਾ ਸੀ। ਗੁਰਦੇਵ ਸ਼ਹਿਰ ਦੇ ਬਾਹਰ ਆ ਬੈਠੇ। (ਅਜੇ ਵੀ ਓਥੇ ਯਾਦਗਾਰੀ ਥੜਾ ਬਣਿਆ ਹੋਇਆ ਹੈ।) ਅੰਮ੍ਰਿਤ ਵੇਲੇ ਹਜ਼ੂਰ ਨੇ ਬਾਣੀ ਦਾ ਪਾਠ ਕੀਤਾ। ਫਿਰ ਵਜਦ ਵਿਚ ਆ ਕੇ ਮਹਾਰਾਜ ਨੇ ਲੰਮੀ ਹੇਕ ਨਾਲ ਨਾਹਰਾ ਲਾਇਆ, "ਗੁਰਬਰ ਅਕਾਲ ਸਤਿ ਸ੍ਰੀ ਅਕਾਲ" ਜਿਵੇਂ ਮੁੱਲਾਂ ਬਾਂਗ ਦੇਂਦੇ ਹਨ। ਨਮਾਜ਼ ਪੜ੍ਹਨ ਵਾਸਤੇ ਜਾਂਦਿਆਂ ਲੋਕਾਂ ਨੇ ਸੁਣਿਆ। ਹਜ਼ੂਰ ਫਿਰ ਆਪਣੇ ਰੰਗ ਵਿਚ ਕੀਰਤਨ ਕਰਨ ਲੱਗ ਪਏ।

ਬਗ਼ਦਾਦ ਦੇ ਪੀਰ ਤਕ ਇਹ ਖ਼ਬਰਾਂ ਪਹੁੰਚੀਆਂ। ਰਾਗ-ਕੀਰਤਨ, ਹੋਰ ਭਾਸ਼ਾ ਵਿਚ ਬਾਂਗ ਦੇਣਾ, ਇਹ ਸਭ ਕੁਝ ਪੀਰ ਨੂੰ ਇਸਲਾਮੀ ਸ਼ਰ੍ਹਾ ਦੇ ਉਲਟ ਜਾਪਿਆ। ਫਿਰ ਇਹ ਵੀ ਸ਼ਕਾਇਤ ਸੀ ਕਿ ਉਹ ਫ਼ਕੀਰ ਲੱਖਾਂ ਪਾਤਾਲ ਤੇ ਲੱਖਾਂ ਆਕਾਸ਼ ਕਹਿੰਦਾ ਹੈ, ਜਦ ਕਿ ਇਸਲਾਮੀ ਸ਼ਰ੍ਹਾ ਅਨੁਸਾਰ ਸਿਰਫ਼ ਸੱਤ ਪਾਤਾਲ ਤੇ ਸੱਤ ਅਸਮਾਨ ਹਨ। ਪੀਰ ਬਗ਼ਦਾਦ ਨੇ ਗੁਰੂ ਜੀ ਨੂੰ ਸੰਗਸਾਰ ਕਰਨ ਦਾ (ਪੱਥਰ ਮਾਰ ਮਾਰ ਕੇ ਮਾਰਨ ਦਾ) ਹੁਕਮ ਦੇ ਦਿੱਤਾ। ਹਜ਼ਾਰਾਂ ਲੋਕ ਪੱਥਰ ਚੁੱਕ ਕੇ ਗੁਰਦੇਵ ਦੇ ਉਦਾਲੇ ਜਾ ਇਕੱਠੇ ਹੋਏ।

* ਪੈਰਾਂ ਵਿਚ ਪਹਿਨਣ ਵਾਲੀ ਲੱਕੜੀ ਦੀ ਖੜਾਉਂ।

"ਐ ਅੱਲਾਹ ਵਾਲਿਓ!" ਗੁਰਦੇਵ ਨੇ ਸ਼ਾਂਤ ਚਿੱਤ, ਪਰ ਪੂਰੀ ਨਿਰਭੈਤਾ ਨਾਲ ਮੁਸਕਰਾਉਂਦਿਆਂ ਕਿਹਾ, "ਖ਼ੁਦਾ ਦੇ ਬੰਦੇ ਅਖਵਾ ਕੇ ਖ਼ੁਦਾ ਦੇ ਬੰਦਿਆਂ ਨੂੰ ਪੱਥਰ ਮਾਰੋਗੇ ਤਾਂ ਖ਼ੁਦਾ ਖ਼ੁਸ਼ ਹੋਵੇਗਾ ਜਾਂ ਨਾਰਾਜ਼ ? ਤੇ ਮੈਂ ਤਾਂ ਖ਼ੁਦਾ ਦੇ ਬੰਦਿਆਂ ਦਾ ਵੀ ਬੰਦਾ ਹਾਂ:—

"ਬਦਬਖਤ ਹਮ ਚੁ ਬਖੀਲ ਗਾਫਿਲ ਬੇਨਜਰ ਬੇਬਾਕ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ ਚਾਕਰਾਂ ਪਾ ਖਾਕ॥" (ਪੰਨਾ ੭੨੧)

ਹਜ਼ੂਰ ਦੇ ਮਿੱਠੇ ਸ਼ਬਦਾਂ ਨੇ ਸਭ ਹਿਰਦੇ ਮੋਮ ਕਰ ਦਿੱਤੇ। ਪੱਥਰ ਮਾਰਨ ਵਾਸਤੇ ਉੱਠੀਆਂ ਹੋਈਆਂ ਬਾਂਹੀਂ ਨੀਵੀਆਂ ਹੋ ਗਈਆਂ। ਇਹ ਖ਼ਬਰ ਸੁਣ ਕੇ ਬਗ਼ਦਾਦ ਦਾ ਪੀਰ ਚੱਲ ਕੇ ਆਇਆ। ਬੜੀ ਲੰਮੀ ਚਰਚਾ ਪਿੱਛੋਂ ਸਭ ਨੇ ਸਿਰ ਝੁਕਾਏ ਤੇ ਗੁਰਦੇਵ ਨੂੰ ਸੱਚਾ ਵਲੀ 'ਪੀਰ ਨਾਨਕ' ਕਹਿ ਕੇ ਪੂਜਿਆ।

## ਵਲੀ ਕੰਧਾਰੀ

ਬਗ਼ਦਾਦ ਤੋਂ ਚੱਲ ਕੇ ਗੁਰਦੇਵ ਈਰਾਨ, ਕੰਧਾਰ, ਕਾਬਲ ਦੇ ਰਸਤੇ 'ਹਸਨ ਅਬਦਾਲ' ਆ ਪੁੱਜੇ। ਓਥੇ ਇਕ ਪਹਾੜੀ ਉੱਤੇ ਮੁਸਲਮਾਨ ਫ਼ਕੀਰ 'ਵਲੀ ਕੰਧਾਰੀ' ਰਹਿੰਦਾ ਸੀ। ਉਸ ਨੂੰ ਆਪਣੀ ਬੰਦਗੀ ਦਾ ਹੰਕਾਰ ਹੋ ਗਿਆ ਸੀ। ਹਉਮੈ ਦੇ ਰੋਗੀ ਦਾ ਇਲਾਜ ਕਰਨ ਵਾਸਤੇ ਗੁਰਦੇਵ ਉਸ ਪਹਾੜੀ ਦੇ ਪੈਰਾਂ ਵਿਚ ਆ ਬੈਠੇ। ਮਰਦਾਨੇ ਨੇ ਰਬਾਬ ਛੇੜੀ ਤੇ ਹਜ਼ੂਰ ਨੇ ਰੱਬੀ ਕੀਰਤਨ ਸ਼ੁਰੂ ਕੀਤਾ।

ਸਿੱਖ ਇਤਿਹਾਸ ਵਿਚ ਇਹ ਕਹਾਣੀ ਹੋਰ ਤਰ੍ਹਾਂ ਪ੍ਰਚਲਿਤ ਹੈ। ਮਰਦਾਨਾ, ਵਲੀ ਕੰਧਾਰੀ ਕੋਲੋਂ ਪਾਣੀ ਲੈਣ ਗਿਆ। ਕੰਧਾਰੀ ਨੇ ਇਸ ਕਾਰਨ ਉਸ ਨੂੰ ਪਾਣੀ ਦੇਣੋ ਨਾਂਹ ਕਰ ਦਿੱਤੀ ਕਿ ਉਹ ਮੁਸਲਮਾਨ ਹੋ ਕੇ ਇਕ ਹਿੰਦੂ ਪੀਰ ਦਾ ਸੇਵਕ ਬਣਿਆ ਹੋਇਆ ਹੈ। ਵਲੀ ਨੇ ਇਹ ਵੀ ਕਿਹਾ ਕਿ ਮਰਦਾਨਾ ਗੁਰੂ ਜੀ ਦਾ ਸਾਥ ਛੱਡ ਕੇ ਉਸ ਦਾ ਮੁਰੀਦ ਬਣ ਜਾਵੇ। ਇਹ ਗੱਲਾਂ ਮਰਦਾਨੇ ਨੂੰ ਬਹੁਤ ਕੌੜੀਆਂ ਲੱਗੀਆਂ। ਉਹ ਗੁਰਦੇਵ ਦਾ ਪੂਰਨ ਸ਼ਰਧਾਵਾਨ ਸਿੱਖ ਸੀ। ਉਸ ਨੇ ਵਾਪਸ ਗੁਰਦੇਵ ਦੇ ਚਰਨਾਂ ਵਿਚ ਆ ਕੇ ਗਿਲ੍ਹਾ ਕੀਤਾ, "ਦੀਨ ਦੁਨੀ ਦੇ ਮਾਲਕ! ਤੁਹਾਡੇ ਚਰਨਾਂ ਵਿਚ ਭੁੱਖਾ ਤਿਹਾਇਆ ਮਰ ਜਾਵਾਂਗਾ, ਪਰ ਉਸ ਹੰਕਾਰੀ ਵਲੀ ਦੇ ਦੁਆਰੇ ਫਿਰ ਨਹੀਂ ਜਾਵਾਂਗਾ।"

ਕਹਿੰਦੇ ਹਨ, ਗੁਰਦੇਵ ਦੇ ਕਹਿਣ ਉੱਤੇ ਮਰਦਾਨੇ ਨੇ ਇਕ ਪੱਥਰ ਚੁੱਕਿਆ, ਜਿਸ ਦੇ ਹੇਠੋਂ ਮਿੱਠੇ ਪਾਣੀ ਦਾ ਸੋਮਾ ਫੁੱਟ ਪਿਆ। ਉਸ ਚਸ਼ਮੇ ਉੱਤੇ ਅੱਜ ਕਲ੍ਹ ਗੁਰਦਵਾਰਾ 'ਪੰਜਾ ਸਾਹਿਬ' ਮੌਜੂਦ ਹੈ।

ਇਹ ਵੇਖ ਕੇ ਵਲੀ ਕੰਧਾਰੀ ਪੱਥਰ ਮਾਰਦਾ ਗੁਰਦੇਵ ਵੱਲ ਆਇਆ। ਅੱਗੋਂ ਹਜ਼ੂਰ ਨੇ ਹੱਸ ਕੇ ਕਿਹਾ, "ਵਲੀ ਜੀ! ਖ਼ੁਦਾ ਦੀ ਬੰਦਗੀ ਇਨਸਾਨ ਨੂੰ ਫ਼ਰਿਸ਼ਤਾ (ਦੇਵਤਾ) ਬਣਾਉਂਦੀ ਹੈ, ਸ਼ੈਤਾਨ ਨਹੀਂ। ਸ਼ਾਂਤ ਹੋਵੋ। ਆਉ ਬੈਠੋ, ਖ਼ੁਦਾ ਦੀਆਂ ਗੱਲਾਂ ਕਰੀਏ।"

ਹਜ਼ੂਰ ਦੇ ਮੂੰਹੋਂ ਇਹ ਵਾਕ ਸੁਣ ਕੇ ਵਲੀ ਕੰਧਾਰੀ ਦੇ ਹੱਥੋਂ ਪੱਥਰ ਡਿੱਗ ਪਿਆ। ਹਜ਼ੂਰ ਦੇ ਅਮੋਲਕ ਬਚਨ ਸੁਣ ਕੇ ਕੰਧਾਰੀ ਦਾ ਹੰਕਾਰ ਦੂਰ ਹੋਇਆ। ਉਹਨੇ ਸ਼ਰਧਾ ਨਾਲ ਸਿਰ ਝੁਕਾ ਕੇ ਕਿਹਾ, "ਨਾਨਕ! ਖ਼ੁਦੀ ਦਾ ਇਲਾਜ ਸਿਰਫ਼ ਆਪ ਜੀ ਦੇ ਕੋਲ ਹੀ ਹੈ।"

ਵਲੀ ਕੰਧਾਰੀ ਨੂੰ ਸੱਚੇ ਮਾਰਗ ਪਾ ਕੇ ਗੁਰਦੇਵ ਕਰਤਾਰਪੁਰ ਆ ਪਹੁੰਚੇ। ਪਰਿਵਾਰ ਤੇ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋਈਆਂ।

## ਬਾਬਰ ਦਾ ਹਮਲਾ

ਥੋੜ੍ਹੇ ਦਿਨ ਹੀ ਹੋਏ ਸਨ ਜਾਂ ਖ਼ਬਰਾਂ ਪੁੱਜੀਆਂ ਕਿ ਬਾਬਰ ਫ਼ੌਜ ਲੈ ਕੇ ਪੰਜਾਬ 'ਤੇ ਚੜ੍ਹਿਆ ਆ ਰਿਹਾ ਹੈ। ਮਰਦਾਨੇ ਨੂੰ ਨਾਲ ਲੈ ਕੇ ਗੁਰਦੇਵ ਭਾਈ ਲਾਲੋ ਨੂੰ ਮਿਲਣ ਵਾਸਤੇ ਏਮਨਾਬਾਦ (ਸੈਦਪੁਰ) ਨੂੰ ਤੁਰ ਪਏ। ਹਜ਼ੂਰ ਨਗਰ ਤੋਂ ਬਾਹਰ ਉਸ ਥਾਂ ਜਾ ਬੈਠੇ, ਜਿੱਥੇ ਪਿਛੋਂ ਗੁਰਦਵਾਰਾ 'ਰੋੜੀ ਸਾਹਿਬ' ਬਣਿਆ।

ਖ਼ਬਰ ਸੁਣ ਕੇ ਭਾਈ ਲਾਲੋ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ ਹੋਇਆ। ਉਸਨੇ ਲੋਧੀ ਹੁਕਮਰਾਨਾਂ ਦੇ ਅੱਤਿਆਚਾਰ ਬੜੇ ਦਰਦ-ਭਰੇ ਸ਼ਬਦਾਂ ਵਿੱਚ ਦੱਸੇ।

ਭਾਰਤ ਦੇ ਬਹੁਤ ਸਾਰੇ ਹਿੱਸੇ ਉੱਤੇ ੧੫੦੮ ਬਿ. (੧੪੫੧ ਈ.) ਤੋਂ ੧੫੮੩ ਬਿ. (੧੫੨੬ ਈ.) ਤਕ ਲੋਧੀ ਘਰਾਣੇ ਦਾ ਰਾਜ ਰਿਹਾ। ੧੫੦੮ ਬਿ. ਵਿਚ ਬਹਿਲੋਲ ਲੋਧੀ ਦਿੱਲੀ ਦਾ ਬਾਦਸ਼ਾਹ ਬਣਿਆ। ਉਸ ਦੇ ਪਿੱਛੋਂ ਸਿਕੰਦਰ ਲੋਧੀ ਤੇ ਫਿਰ ਸਿਕੰਦਰ ਦਾ ਪੁੱਤਰ ਇਬਰਾਹੀਮ ਲੋਧੀ ਦਿੱਲੀ ਦਾ ਸੁਲਤਾਨ ਬਣਿਆ। ਇਬਰਾਹੀਮ ਲੋਧੀ ਪਾਨੀਪਤ ਦੀ ਪਹਿਲੀ ਲੜਾਈ (੨੧ ਅਪ੍ਰੈਲ, ੧੫੨੬ ਈ.) ਵਿਚ ਬਾਬਰ ਹੱਥੋਂ ਮਾਰਿਆ ਗਿਆ। ਇਸ ਤਰ੍ਹਾਂ ਦਿੱਲੀ ਉੱਤੇ ਲੋਧੀਆਂ ਦੀ ਥਾਂ ਮੁਗ਼ਲਾਂ ਦਾ ਰਾਜ ਸ਼ੁਰੂ ਹੋਇਆ।

ਲੋਧੀਆਂ ਦੇ ਅੱਤਿਆਚਾਰਾਂ ਬਾਰੇ 'ਤਾਰੀਖ਼ੇ ਫ਼ਰਿਸ਼ਤਾ' ਤੇ 'ਤਾਰੀਖ਼ੇ ਦਾਊਦੀ' ਦੇ ਹਵਾਲੇ ਨਾਲ ਇੰਦੂ ਭੂਸ਼ਨ ਬੈਨਰਜੀ* ਲਿਖਦਾ ਹੈ, "ਸਿਕੰਦਰ ਲੋਧੀ ਨੇ ਹਿੰਦੂਆਂ ਦੇ ਬਹੁਤ ਸਾਰੇ ਮੰਦਰ ਢਾਹ ਦਿੱਤੇ।..... ਖ਼ਾਸ ਕਰ ਮਥੁਰਾ ਦੇ ਮੰਦਰ ਬਿਲਕੁਲ ਤਬਾਹ ਕਰ ਦਿੱਤੇ। ਹਿੰਦੂਆਂ ਦੀਆਂ ਧਾਰਮਿਕ ਮੂਰਤੀਆਂ ਤੋੜ ਕੇ ਕਸਾਈਆਂ ਨੂੰ ਦਿੱਤੀਆ ਗਈਆਂ ਤਾਂ ਕਿ ਉਹ ਮਾਸ ਤੋਲਣ ਵਾਸਤੇ ਮੂਰਤੀਆਂ (ਠਾਕਰਾਂ) ਨੂੰ ਵੱਟਿਆਂ ਵਜੋਂ ਵਰਤ ਸਕਣ। ਏਥੇ ਹੀ ਬੱਸ ਨਹੀਂ, ਲੋਧੀਆਂ (ਖ਼ਾਸ ਕਰ ਸਿਕੰਦਰ) ਦੇ ਰਾਜ ਵਿਚ ਹਜ਼ਾਰਾਂ ਬੇਗੁਨਾਹ ਹਿੰਦੂ ਤਲਵਾਰ ਦੀ ਧਾਰ ਹੇਠ ਲੰਘਾਏ ਗਏ।

ਲੋਧੀਆਂ ਦੇ ਆਪਣੇ ਘਰ ਵਿਚ ਵੀ ਫੁੱਟ ਸੀ। ਸੁਲਤਾਨਪੁਰ ਦੇ ਦੌਲਤ ਖ਼ਾਨ (ਜੋ ਲਾਹੌਰ ਦਾ ਵੀ ਸੂਬੇਦਾਰ ਸੀ) ਨੇ ਬਾਬਰ ਨੂੰ ਹਮਲਾ ਕਰਨ ਦਾ ਸੱਦਾ ਦਿੱਤਾ ਸੀ। ਬਾਬਰ ਨੇ ਪਹਿਲਾ ਹਮਲਾ ੧੫੧੯ ਈ: (੧੫੭੬ ਬਿ.) ਵਿਚ ਕੀਤਾ। ਸ਼ਹਿਰ

* Evolution of the Khalsa, vol 1, P. 31-32.

ਭੇਹਰਾ ਲੁੱਟ ਕੇ ਉਹ ਵਾਪਸ ਮੁੜ ਗਿਆ। ਜਿਸ ਦਾ ਜ਼ਿਕਰ ਅਸੀਂ ਕਰ ਰਹੇ ਹਾਂ, ਇਹ ਉਸ ਦਾ ਤੀਸਰਾ ਹਮਲਾ ਸੀ, ਜੋ ੧੫੨੧ ਈ: (੧੫੭੮ ਬਿ.) ਵਿਚ ਹੋਇਆ।

ਭਾਈ ਲਾਲੋ ਦੇ ਮੂੰਹੋਂ ਲੋਧੀਆਂ ਦੇ ਅੱਤਿਆਚਾਰਾਂ ਬਾਰੇ ਸੁਣ ਕੇ ਗੁਰਦੇਵ ਨੇ ਸ਼ਬਦ ਉਚਾਰਿਆ :-

"ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ॥
ਪਾਪ ਕੀ ਜੰਞ ਲੈ ਕਾਬਲਹੁ ਧਾਇਆ, ਜੋਰੀ ਮੰਗੈ ਦਾਨੁ ਵੇ ਲਾਲੋ॥"

(ਪੰਨਾ ੭੨੨)

ਗੁਰਦੇਵ ਕਹਿੰਦੇ ਗਏ, "ਭਾਈ ਲਾਲੋ! ਜਦ ਡਾਢਾ ਨਿਤਾਣਿਆਂ ਉੱਤੇ ਧੱਕਾ ਕਰਦਾ ਹੈ ਤਾਂ ਉਸ ਦਾ ਹਿਸਾਬ ਨਿਬੇੜਨ ਵਾਸਤੇ ਕੋਈ ਹੋਰ ਸਕਤਾ ਉਸ ਉੱਤੇ ਚੜ੍ਹ ਆਉਂਦਾ ਹੈ। ਲੋਧੀਆਂ ਤੋਂ ਅੱਤਿਆਚਾਰਾਂ ਦਾ ਬਦਲਾ ਲੈਣ ਵਾਸਤੇ ਬਾਬਰ ਆ ਰਿਹਾ ਹੈ।"

ਗੁਰਦੇਵ ਦਾ ਹੁਕਮ ਮੰਨ ਕੇ ਭਾਈ ਲਾਲੋ ਤੇ ਕੁਝ ਹੋਰ ਸ਼ਰਧਾਲੂ ਘਰ ਛੱਡ ਕੇ ਦੂਰ ਜੰਗਲ ਵਿਚ ਚਲੇ ਗਏ, ਪਰ ਗੁਰੂ ਜੀ ਤੇ ਮਰਦਾਨਾ ਓਥੇ ਹੀ ਰਹੇ।

ਭੇਹਰਾ ਤੇ ਸਿਆਲਕੋਟ ਲੁੱਟ ਕੇ ਬਾਬਰ ਪੂਰੀ ਤਾਕਤ ਨਾਲ ਸੈਦਪੁਰ (ਏਮਨਾਬਾਦ) 'ਤੇ ਜਾ ਪਿਆ। ਲੋਧੀ ਮੈਦਾਨ ਵਿਚ ਹਾਰ ਗਏ। ਚਲਨਹੀਨ ਕੌਮਾਂ ਸਦਾ ਹੀ ਹਾਰਿਆ ਕਰਦੀਆਂ ਹਨ। ਬਾਬਰ ਨੇ ਸਾਰਾ ਸ਼ਹਿਰ ਲੁੱਟ ਲਿਆ। ਸ਼ਹਿਰ ਦੇ ਵਾਸੀ ਕੈਦੀ ਬਣਾ ਲਏ ਗਏ। ਖ਼ਾਸ ਕਰ ਸੁੰਦਰ ਯੁਵਤੀਆਂ ਦੀ ਰੱਜ ਕੇ ਬੇਪਤੀ ਕੀਤੀ ਗਈ। ਮਹਿਲਾਂ ਵਿਚ ਜੰਮੀਆਂ ਪਲੀਆਂ ਵਾਲਾਂ ਤੋਂ ਫੜ ਕੇ ਧੂਹੀਆਂ ਗਈਆਂ। ਇਹ ਹਾਲਤ ਵੇਖ ਕੇ ਗੁਰਦੇਵ ਦਾ ਦਿਲ ਭਰ ਆਇਆ। ਹਜ਼ੂਰ ਨੇ ਦਰਦ ਭਰੇ ਸ਼ਬਦਾਂ ਵਿਚ ਉਚਾਰਿਆ :-

"ਜਿਨ ਸਿਰਿ ਸੋਹਨਿ ਪਟੀਆ, ਮਾਂਗੀ ਪਾਇ ਸੰਧੂਰੁ॥
ਸੇ ਸਿਰ ਕਾਤੀ ਮੁੰਨੀਅਨ੍ਹਿ, ਗਲ ਵਿਚਿ ਆਵੈ ਧੂੜਿ॥
ਮਹਲਾ ਅੰਦਰਿ ਹੋਦੀਆ, ਹੁਣਿ ਬਹਣਿ ਨ ਮਿਲਨ੍ਹਿ ਹਦੂਰਿ॥
ਆਦੇਸੁ, ਬਾਬਾ, ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ, ਕਰਿ ਕਰਿ ਦੇਖਹਿ ਵੇਸ॥"

(ਪੰਨਾ ੪੧੭)

ਲੁੱਟਿਆ ਹੋਇਆ ਮਾਲ ਜੇਤੂਆਂ ਨੇ ਬੰਦੀਆਂ ਦੇ ਸਿਰਾਂ 'ਤੇ ਚੁਕਾ ਲਿਆ ਤੇ ਕੈਦੀਆਂ ਵਾਸਤੇ ਬਣਾਏ ਬੰਦੀ-ਘਰ ਵੱਲ ਲੈ ਤੁਰੇ। ਗੁਰੂ ਜੀ ਦੇ ਸਿਰ 'ਤੇ ਵੀ ਇਕ ਭਾਰੀ ਪੰਡ ਚੁੱਕੀ ਹੋਈ ਸੀ। ਮਰਦਾਨੇ ਦੇ ਹਵਾਲੇ ਇਕ ਅੱਥਰਾ ਘੋੜਾ ਕੀਤਾ ਗਿਆ, ਜੋ ਉਹਦੇ ਵਾਸਤੇ ਸੰਭਾਲਣਾ ਔਖਾ ਹੋ ਰਿਹਾ ਸੀ। ਬੰਦੀਖ਼ਾਨੇ ਵਿਚ ਜਾ ਕੇ ਬਹੁਤ ਸਾਰੇ ਕੈਦੀਆਂ ਨੂੰ ਦਾਣੇ ਤੇ ਆਟੇ ਵਾਸਤੇ ਚੱਕੀਆਂ ਪੀਹਣ ਉੱਤੇ ਲਾਇਆ ਗਿਆ। ਮਰਦਾਨੇ ਤੇ ਗੁਰੂ ਜੀ ਨੂੰ ਵੀ ਏਹਾ ਮੁਸ਼ੱਕਤ ਮਿਲੀ। ਦੀਨ

ਦੁਨੀਆਂ ਦਾ ਮਾਲਕ ਨਿਰੰਕਾਰ ਦਾ ਭਾਣਾ ਮੰਨ ਕੇ ਬੈਠਾ ਚੱਕੀ ਪੀਹ ਰਿਹਾ ਸੀ। ਬਾਬਰ ਦਾ ਜਰਨੈਲ 'ਮੀਰ ਖ਼ਾਨ' ਕੈਦੀਆਂ ਦੇ ਉਦਾਲੇ ਚੱਕਰ ਲਾ ਕੇ ਸਭ ਦੇ ਮਨ ਦੀ ਹਾਲਤ ਜਾਚਣ ਦਾ ਯਤਨ ਕਰ ਰਿਹਾ ਸੀ। ਗੁਰਦੇਵ ਨੇ ਅਕਾਲ ਪੁਰਖ ਨੂੰ ਸੰਬੋਧਨ ਕਰਕੇ ਸ਼ਬਦ ਸ਼ੁਰੂ ਕੀਤਾ :-

"ਖੁਰਾਸਾਨ ਖਸਮਾਨਾ ਕੀਆ, ਹਿੰਦੁਸਤਾਨੁ ਡਰਾਇਆ॥
ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥
ਏਤੀ ਮਾਰ ਪਈ ਕਰਲਾਣੇ ਤੈਂ ਕੀ ਦਰਦੁ ਨ ਆਇਆ॥
ਕਰਤਾ, ਤੂੰ ਸਭਨਾ ਕਾ ਸੋਈ॥
ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥
ਸਕਤਾ ਸੀਹੁ ਮਾਰੇ ਪੈ ਵਗੈ ਖਸਮੈ ਸਾ ਪੁਰਸਾਈ॥" (ਪੰਨਾ ੩੬੦)

ਗੁਰਦੇਵ ਦੇ ਚਿਹਰੇ ਦਾ ਪ੍ਰਭਾਵ ਤੇ ਸ਼ਬਦ ਦਾ ਅਸਰ ਐਨਾ ਸੀ ਕਿ ਸਖ਼ਤ ਤੋਂ ਸਖ਼ਤ ਹਿਰਦਾ ਵੀ ਪਸੀਜ ਜਾਂਦਾ। 'ਮੀਰ ਖ਼ਾਨ' ਨੇ ਗੁਰਦੇਵ ਨੂੰ ਚੱਕੀ ਚਲਾਉਂਦਿਆਂ ਤੇ ਸ਼ਬਦ ਗਾਉਂਦਿਆਂ ਤਕਿਆ। ਜਿੱਥੇ ਬਾਕੀ ਸਾਰੇ ਕੈਦੀ ਦਿਲ ਹਾਰ ਚੁੱਕੇ ਸਨ, ਓਥੇ ਇਹ ਰੱਬੀ ਫ਼ਕੀਰ ਖ਼ੁਦਾ ਨੂੰ ਉਲਾਹਮੇ ਦੇ ਰਿਹਾ ਸੀ। ਗੁਰਦੇਵ ਦੇ ਚਿਹਰੇ 'ਤੇ ਕੁਝ ਅਜਿਹਾ ਨਜ਼ਰ ਆਇਆ, ਜਿਸ ਤੋਂ ਭੈ-ਭੀਤ ਹੋ ਕੇ ਮੀਰ ਖ਼ਾਨ ਕੰਬ ਉਠਿਆ। ਉਹਨੇ ਸਾਰਾ ਹਾਲ ਸ਼ਹਿਨਸ਼ਾਹ ਬਾਬਰ ਨੂੰ ਜਾ ਦੱਸਿਆ। ਕੁਝ ਮਿੰਟ ਸੋਚ ਕੇ ਬਾਬਰ ਆਪ ਗੁਰਦੇਵ ਨੂੰ ਵੇਖਣ ਆਇਆ। ਗੁਰਦੇਵ ਓਸੇ ਤਰ੍ਹਾਂ ਆਪਣੀ ਧੁਨ ਵਿਚ ਬੈਠੇ ਗਾ ਰਹੇ ਸਨ। ਮਰਦਾਨਾ ਨਿਰਭੈ ਬੈਠਾ ਰਬਾਬ ਵਜਾ ਰਿਹਾ ਸੀ। ਬਾਬਰ ਬਹੁਤ ਪ੍ਰਭਾਵਤ ਹੋਇਆ। ਉਹਨੇ ਆਦਰ ਨਾਲ ਝੁਕ ਕੇ ਕਿਹਾ, "ਵਲੀ ਅੱਲਾਹ! ਕੋਈ ਸੇਵਾ ਬਖ਼ਸ਼ੋ।" ਬਾਬਰ ਦਾ ਖ਼ਿਆਲ ਸੀ ਕਿ ਇਸ ਕਾਮਲ ਫ਼ਕੀਰ ਨੂੰ ਖ਼ੁਸ਼ ਕੀਤਿਆਂ ਇਸ ਦੇ ਮੂੰਹੋਂ ਅਸੀਸ ਪ੍ਰਾਪਤ ਕੀਤੀ ਜਾ ਸਕੇਗੀ।

"ਐ ਬਾਦਸ਼ਾਹ ਬਾਬਰ! ਸਾਡੀ ਖ਼ੁਸ਼ੀ ਚਾਹੁੰਦਾ ਹੈਂ, ਤਾਂ ਇਹ ਸਾਰੇ ਕੈਦੀ ਛੱਡ ਦੇ। ਇਹਨਾਂ ਦਾ ਲੁੱਟਿਆ ਸਾਮਾਨ ਵਾਪਸ ਕਰ ਦੇ। ਇਸ ਤੋਂ ਵੱਧ ਸਾਨੂੰ ਕਿਸੇ ਚੀਜ਼ ਦੀ ਲੋੜ ਨਹੀਂ।"

ਬਾਦਸ਼ਾਹਾਂ ਦੇ ਸਾਮ੍ਹਣੇ ਫ਼ਕੀਰ ਝੋਲੀਆਂ ਅੱਡੀ ਫਿਰਿਆ ਕਰਦੇ ਹਨ। ਇਸ ਅਨੋਖੇ ਤਿਆਗੀ ਫ਼ਕੀਰ ਨੂੰ ਦੇਖ ਕੇ ਬਾਬਰ ਬਹੁਤ ਪ੍ਰਭਾਵਤ ਹੋਇਆ, ਜੋ ਆਪਣੇ ਵਾਸਤੇ ਕੁਝ ਨਹੀਂ ਮੰਗਦਾ, ਪਰ ਲੋਕਾਂ ਦੇ ਦਰਦ ਨਾਲ ਜਿਸ ਦਾ ਹਿਰਦਾ ਭਰਪੂਰ ਹੈ। ਗੁਰਦੇਵ ਦੀ ਖ਼ੁਸ਼ੀ ਹਾਸਲ ਕਰਨ ਵਾਸਤੇ ਬਾਬਰ ਨੇ ਏਮਨਾਬਾਦ ਦੇ ਸਾਰੇ ਕੈਦੀ ਛੱਡ ਦਿੱਤੇ ਤੇ ਲੁੱਟਿਆ ਸਾਮਾਨ ਵਾਪਸ ਕਰ ਦਿੱਤਾ। ਇਸ ਦਾ ਅਸਰ ਲੋਕਾਂ ਉੱਤੇ ਵੀ ਬੜਾ ਪਿਆ। ਆਮ ਜਨਤਾ ਨੇ ਸਮਝ ਲਿਆ ਕਿ ਗ਼ਰੀਬਾਂ ਦਾ ਦਰਦ ਵੰਡਾਉਣ ਵਾਲੇ ਸੱਚੇ ਦਰਦੀ ਗੁਰੂ ਨਾਨਕ ਦੇਵ ਜੀ ਹੀ ਹਨ। ਇਸ ਦਾ ਸਿੱਟਾ, ਸਿੱਖੀ ਵਿਚ ਬਹੁਤ ਵਾਧਾ ਹੋਇਆ।

ਬਾਬਰ ਏਥੋਂ ਵਾਪਸ ਮੁੜ ਗਿਆ ਤੇ ਗੁਰਦੇਵ ਕਰਤਾਰਪੁਰ ਆ ਬਿਰਾਜੇ।

# ਸੱਤਵਾਂ ਕਾਂਡ

## ਕਰਤਾਰਪੁਰ ਨਿਵਾਸ

ਗੁਰਦੇਵ ਏਮਨਾਬਾਦ ਤੋਂ ਸਿੱਧੇ ਕਰਤਾਰਪੁਰ ਆ ਗਏ। ਹੁਣ ਤਕ ਹਜ਼ੂਰ ਨੇ ਨਵੇਂ ਮੱਤ ਦਾ ਪਰਚਾਰ ਬਾਹਰ ਫਿਰ ਕੇ ਕਾਫ਼ੀ ਕਰ ਲਿਆ ਸੀ। ਅਗਾਂਹ ਗੁਰਦੇਵ ਨੇ ਕਰਤਾਰਪੁਰ ਬੈਠ ਕੇ ਹੀ ਪਰਚਾਰ ਕਰਨ ਦੀ ਠਾਣੀ। ਕਿਸੇ ਧਰਮ ਵਾਸਤੇ ਕੇਂਦਰੀ ਸਥਾਨ ਦੀ ਬਹੁਤ ਲੋੜ ਹੁੰਦੀ ਹੈ, ਜਿੱਥੇ ਹਾਜ਼ਰ ਹੋ ਕੇ ਸ਼ਰਧਾਲੂ ਮਨ ਦੀ ਪਿਆਸ ਬੁਝਾ ਸਕਣ, ਮਹਾਰਾਜ ਨੇ ਕਰਤਾਰਪੁਰ ਏਸੇ ਵਾਸਤੇ ਵਸਾਇਆ ਸੀ। ਨਵੇਂ ਧਰਮ ਵਾਸਤੇ ਨਵੇਂ ਕੇਂਦਰ ਦੀ ਵੀ ਬਹੁਤ ਲੋੜ ਹੁੰਦੀ ਹੈ। ਗੁਰਦੇਵ ਨੇ ਸੰਤਾਂ ਵਾਲਾ ਭੇਸ ਉਤਾਰ ਕੇ ਗ੍ਰਿਹਸਤੀਆਂ ਵਾਲੇ ਕੱਪੜੇ ਪਹਿਨ ਲਏ। ਭਾਈ ਗੁਰਦਾਸ ਜੀ ਲਿਖਦੇ ਹਨ :-

"ਫਿਰਿ ਬਾਬਾ ਆਇਆ ਕਰਤਾਰਪੁਰਿ ਭੇਖੁ ਉਦਾਸੀ ਸਗਲ ਉਤਾਰਾ।
ਪਹਿਰਿ ਸੰਸਾਰੀ ਕਪੜੇ ਮੰਜੀ ਬੈਠਿ ਕੀਆ ਅਵਤਾਰਾ।"

(ਵਾਰ ੧, ਪਉੜੀ ੩੮)

ਉਸ ਸਮੇਂ ਇਸ ਵਹਿਮ ਦਾ ਬੜਾ ਜ਼ੋਰ ਸੀ ਕਿ ਧਰਮ ਪਰਚਾਰ ਕੇਵਲ 'ਸੰਤ' ਹੀ ਕਰ ਸਕਦਾ ਹੈ। ਸੰਤ ਉਸ ਨੂੰ ਸਮਝਿਆ ਜਾਂਦਾ ਸੀ, ਜਿਸ ਨੇ ਭੇਖ ਸਾਧੂਆਂ-ਜੋਗੀਆਂ ਵਾਲਾ ਬਣਾਇਆ ਹੋਵੇ। ਗ੍ਰਿਹਸਤੀ ਧਰਮ ਪਰਚਾਰ ਕਰਨ ਦੇ ਯੋਗ ਨਹੀਂ ਸੀ ਸਮਝਿਆ ਜਾਂਦਾ। ਗੁਰਦੇਵ ਨੇ ਇਹ ਭਰਮ ਕੱਢਣ ਵਾਸਤੇ ਸਾਧੂ ਭੇਖ ਤਿਆਗ ਕੇ ਗ੍ਰਿਹਸਤੀਆਂ ਵਾਲੇ ਕੱਪੜੇ ਪਹਿਨ ਲਏ। ਸ਼ਿਵਰਾਤ੍ਰੀ ਦੇ ਮੇਲੇ ਉੱਤੇ ਜੋਗੀਆਂ ਨੇ ਇਸ ਗੱਲ ਦਾ ਮਿਹਣਾ ਵੀ ਦਿੱਤਾ ਸੀ ਕਿ ਆਪ ਨੇ ਉਦਾਸੀ ਭੇਖ ਉਤਾਰ ਕੇ ਫਿਰ ਗ੍ਰਿਹਸਤੀਆਂ ਵਾਲਾ ਲਿਬਾਸ ਕਿਉਂ ਪਹਿਨ ਲਿਆ ਹੈ। ਕੇਵਲ ਕੱਪੜੇ ਹੀ ਨਹੀਂ ਸਨ ਪਹਿਨੇ, ਗੁਰਦੇਵ ਉਸ ਵੇਲੇ ਗ੍ਰਿਹਸਤੀ ਗੁਰੂ ਵਾਲੇ ਕਰਤੱਵ ਨਿਭਾ ਰਹੇ ਸਨ। ਆਪ ਬਾਹਰ ਖੇਤਾਂ ਵਿਚ ਕੰਮ ਵੀ ਕਰਾਉਂਦੇ ਤੇ ਧਰਮਸਾਲ ਵਿਚ ਆਈਆਂ ਸੰਗਤਾਂ ਸਾਹਮਣੇ ਮੰਜੀ ਉੱਤੇ ਬੈਠ ਕੇ ਧਰਮ ਪਰਚਾਰ ਵੀ ਕਰਦੇ।

ਧਰਮ ਚਲਾਉਣ ਵਾਸਤੇ ਉਹਦੀ ਮਰਯਾਦਾ ਕਾਇਮ ਕਰਨੀ ਬੜੀ ਜ਼ਰੂਰੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਨੇ 'ਸਿੱਖ ਧਰਮ' ਦੀ ਕੁਝ ਮੁੱਢਲੀ ਮਰਯਾਦਾ ਕਾਇਮ ਕੀਤੀ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :—

"ਸੋ ਦਰੁ ਆਰਤੀ ਗਾਵੀਐ ਅੰਮ੍ਰਿਤ ਵੇਲੇ ਜਾਪੁ ਉਚਾਰਾ।"

(ਵਾਰ ੧, ਪਉੜੀ ੩੮)

ਅੰਮ੍ਰਿਤ ਵੇਲੇ ਸੰਗਤਾਂ ਮਿਲ ਕੇ 'ਜਪੁ ਜੀ' ਸਾਹਿਬ ਤੇ 'ਆਸਾ ਦੀ ਵਾਰ' ਦਾ ਪਾਠ ਕਰਦੀਆਂ। ਫਿਰ ਸੰਗਤਾਂ ਦੇ ਭਰਮ ਨਿਵਾਰਨ ਵਾਸਤੇ ਮਹਾਰਾਜ ਆਪਣੇ

ਉੱਤਮ ਵਿਚਾਰ ਦੱਸਦੇ (ਗਿਆਨ ਗੋਸ਼ਟ ਚਰਚਾ)। ਕੋਈ ਸ਼ਰਧਾਲੂ ਸਵਾਲ ਕਰਦਾ ਤਾਂ ਮਹਾਰਾਜ ਉਸ ਦਾ ਸ਼ੰਕਾ ਨਵਿਰਤ ਕਰਦੇ। ਸੰਧਿਆ ਵੇਲੇ 'ਸੋਦਰੁ' (ਰਹਰਾਸਿ*) ਦਾ ਪਾਠ ਹੁੰਦਾ। ਰਾਤ ਨੂੰ ਬਿਰਾਜਣ ਸਮੇਂ 'ਕੀਰਤਨ ਸੋਹਿਲਾ' ਦੇ ਪਹਿਲੀ ਪਾਤਸ਼ਾਹੀ ਦੇ ਤਿੰਨ ਸ਼ਬਦ ਪੜ੍ਹੇ ਜਾਂਦੇ। ਅੰਮ੍ਰਿਤ ਵੇਲੇ ਦੇ ਦੀਵਾਨ ਤੇ ਰਹਰਾਸਿ ਦੇ ਪਾਠ ਪਿੱਛੋਂ ਸੰਗਤ ਮਿਲ ਕੇ 'ਅਰਦਾਸ' ਕਰਦੀ, ਜੋ ਸਦਾ ਖੜੇ ਹੋ ਕੇ ਕੀਤੀ ਜਾਂਦੀ। ਰਾਤ ਦੀ ਬਾਣੀ 'ਸੋਹਿਲਾ' ਦਾ ਪਾਠ ਇੱਕਲੇ ਸਿੱਖ ਆਪਣੇ ਸਿੰਘਾਸਣ ਉੱਤੇ ਕਰਦੇ।

## ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਜੀ ਸਵਰਗਵਾਸ

ਇਸ ਵੇਲੇ ਗੁਰੂ ਜੀ ਦੀ ਉਮਰ ਲਗਭਗ ੫੩ ਸਾਲ ਦੀ ਹੋ ਗਈ ਸੀ। ਮਹਾਰਾਜ ਦਾ ਸਾਰਾ ਪਰਿਵਾਰ ਗੁਰਦੇਵ ਦੇ ਪਾਸ ਰਹਿੰਦਾ ਸੀ। ਮਾਤਾ ਪਿਤਾ, ਪੁੱਤਰ ਵਾਲਾ ਮੋਹ ਅਸਲੋਂ ਨਹੀਂ ਸਨ ਤਿਆਗ ਸਕੇ, ਪਰ ਉਹਨਾਂ ਦੇ ਮਨ ਵਿਚ ਗੁਰਦੇਵ ਵਾਸਤੇ 'ਸ਼ਰਧਾ' ਪੈਦਾ ਹੋ ਗਈ ਸੀ। ਸੰਗਤਾਂ ਵਿਚ ਹਜ਼ੂਰ ਦਾ ਸਤਿਕਾਰ ਹੁੰਦਾ ਵੇਖ ਕੇ ਮਾਤਾ ਪਿਤਾ ਸੱਚੇ ਦਿਲੋਂ ਖ਼ੁਸ਼ ਸਨ, ਪਰ ਇਹ ਖ਼ੁਸ਼ੀ ਉਹਨਾਂ ਨੂੰ ਬਹੁਤਾ ਚਿਰ ਮਾਨਣੀ ਨਾ ਮਿਲੀ। ਏਸੇ ਸਾਲ (੧੫੭੯ ਬਿ.) ਮਹਿਤਾ ਕਾਲੂ ਜੀ ਤੇ ਮਾਤਾ ਤ੍ਰਿਪਤਾ ਜੀ ਦੋਵੇਂ ਪਰਲੋਕ ਸਿਧਾਰ ਗਏ। ਮਹਿਤਾ ਕਾਲੂ ਜੀ ਦੀ ਉਮਰ ਉਸ ਸਮੇਂ ੮੨ ਸਾਲ ਦੀ ਸੀ†। ਹਜ਼ੂਰ ਨੇ ਆਪਣੇ ਹੱਥੀਂ ਮਾਤਾ ਪਿਤਾ ਦਾ ਅੰਤਮ ਦਾਹ ਸੰਸਕਾਰ ਕੀਤਾ।

ਲਗਭਗ ਸੱਤ ਸਾਲ ਗੁਰਦੇਵ ਕਰਤਾਰਪੁਰ ਤੋਂ ਬਾਹਰ ਨਹੀਂ ਗਏ। ਰੋਜ਼ ਨਵੀਆਂ ਸੰਗਤਾਂ ਦਰਸ਼ਨ ਵਾਸਤੇ ਆਉਂਦੀਆਂ ਤੇ ਮਨ ਦੀਆਂ ਕਾਮਨਾਵਾਂ ਪੂਰੀਆਂ ਕਰ ਕੇ ਪਰਤਦੀਆਂ। ਇਕੋ ਥਾਂ ਸੰਗਤ ਵਿਚ ਪਰਚਾਰ ਹੁੰਦਾ ਤੇ ਇਕੋ ਪੰਗਤ ਵਿਚ ਸਾਂਝਾ ਲੰਗਰ ਵਰਤਦਾ।

## ਅੱਚਲ ਫੇਰੀ

ਕੰਨਪਾਟੇ ਜੋਗੀਆਂ ਦਾ ਅੱਡਾ 'ਅੱਚਲ' ਕਰਤਾਰਪੁਰ ਤੋਂ ਬਹੁਤੀ ਦੂਰ ਨਹੀਂ ਸੀ। ਜੋਗੀ ਇਸ ਨਵੇਂ ਉਭਰ ਰਹੇ ਮੱਤ ਤੋਂ ਖੁਣਸ ਖਾਂਦੇ ਸਨ। ਗੁਰਦੇਵ ਨੇ ਇਕ ਦਿਨ ਆਪ ਉਨ੍ਹਾਂ ਕੋਲ ਪਹੁੰਚਣ ਦਾ ਮਨ ਬਣਾ ਲਿਆ। ਅੱਚਲ, ਬਟਾਲੇ ਤੋਂ ਕੇਵਲ ਦੋ ਮੀਲ ਦੂਰ ਹੈ। ਅੱਚਲ ਵਿਚ ਸ਼ਿਵਾ ਦਾ ਪੁਰਾਣਾ ਮੰਦਰ ਹੈ, ਜਿੱਥੇ ਫੱਗਣ ਵਦੀ ਚੌਦਾਂ ਨੂੰ ਹਰ ਸਾਲ ਬੜਾ ਭਾਰੀ ਮੇਲਾ ਲੱਗਦਾ ਹੈ। ੧੫੮੬ ਬਿ. ਦੇ ਮੇਲੇ 'ਤੇ ਗੁਰਦੇਵ ਵੀ ਅੱਚਲ ਜਾ ਪਹੁੰਚੇ। ਦੇਸ਼ ਭਰ ਦੇ ਨਾਮਵਰ ਸਿੱਧ-ਯੋਗੀ ਓਥੇ ਪਹੁੰਚੇ ਹੋਏ ਸਨ।

ਮੇਲੇ ਦੇ ਇਕ ਪਾਸੇ (ਜਿੱਥੇ ਗੁਰਦਵਾਰਾ ਹੈ) ਗੁਰਦੇਵ ਨੇ ਵੀ ਆਸਣ ਜਮਾ ਦਿੱਤਾ। ਮਰਦਾਨੇ ਨੇ ਰਬਾਬ ਛੇੜਿਆ। ਹਜ਼ੂਰ ਨੇ ਨਾਲ ਰੱਬੀ ਕੀਰਤਨ ਛੋਹਿਆ।

---

* ਵਰਤਮਾਨ 'ਰਹਰਾਸਿ' ਵਿਚ ਪੜ੍ਹੇ ਜਾਂਦੇ ਕੇਵਲ ਪਹਿਲੀ ਪਾਤਸ਼ਾਹੀ ਦੇ ਸ਼ਬਦ।

† ਜਨਮ ੧੪੯੭ ਬਿ. ਦਾ ਸੀ। ਮਹਾਨ ਕੋਸ਼, ਪੰਨਾ ੨੪੩।

ਸੰਗਤ ਆ ਜੁੜੀ। ਲੱਗੀ ਲਛਮੀ ਬਰਸਣ। ਜੋਗੀਆਂ ਨੂੰ ਛੱਡ ਕੇ ਲੋਕ ਗੁਰੂ ਜੀ ਦੇ ਪਾਸ ਆ ਇਕੱਠੇ ਹੋਏ। ਇਹ ਵੇਖ ਕੇ ਜੋਗੀ ਸੜ ਬਲ ਉਠੇ। ਭਾਈ ਗੁਰਦਾਸ ਜੀ ਲਿਖਦੇ ਹਨ :—

"ਮੇਲਾ ਸੁਣਿ ਸਿਵਰਾਤਿ ਦਾ ਬਾਬਾ ਅਚਲ ਵਟਾਲੇ ਆਈ।
ਦਰਸਨੁ ਵੇਖਣਿ ਕਾਰਨੇ ਸਗਲੀ ਉਲਟਿ ਪਈ ਲੋਕਾਈ।
ਲਗੀ ਬਰਸਣਿ ਲਛਮੀ ਰਿਧਿ ਸਿਧਿ ਨਉ ਨਿਧਿ ਸਵਾਈ।
ਜੋਗੀ ਦੇਖਿ ਚਲਿਤ੍ਰ ਨੋ ਮਨ ਵਿਚਿ ਰਿਸਕਿ ਘਨੇਰੀ ਖਾਈ।"

(ਵਾਰ ੧, ਪਉੜੀ ੩੯)

ਜੋਗੀਆਂ ਨੇ ਆਪਣੇ ਭਰਮ ਦਾ ਜਾਲ ਟੁੱਟਦਾ ਵੇਖਿਆ ਤਾਂ ਉਹਨਾਂ ਨੂੰ ਅੱਗ ਲੱਗ ਉਠੀ। ਬਹੁਤ ਸਾਰੇ ਜੋਗੀ ਰਲ ਕੇ ਗੁਰਦੇਵ ਨਾਲ ਚਰਚਾ (ਬਹਿਸ) ਕਰਨ ਵਾਸਤੇ ਆ ਗਏ। ਉਹਨਾਂ ਦਾ ਮੁਖੀਆ ਪ੍ਰਸਿੱਧ ਜੋਗੀ 'ਭੰਗਰ ਨਾਥ' ਸੀ। ਉਹਨਾਂ ਸਭ ਤੋਂ ਪਹਿਲਾ ਸਵਾਲ ਇਹ ਉਠਾਇਆ ਕਿ ਗੁਰੂ ਜੀ ਨੇ 'ਉਦਾਸੀ ਭੇਖ' ਉਤਾਰ ਕੇ ਗ੍ਰਿਹਸਤੀਆਂ ਵਾਲੇ ਬਸਤਰ ਕਿਉਂ ਪਹਿਨ ਲਏ ਹਨ।

ਭਾਈ ਗੁਰਦਾਸ ਜੀ ਦੇ ਸ਼ਬਦਾਂ ਅਨੁਸਾਰ :—

"ਭੇਖ ਉਤਾਰਿ ਉਦਾਸਿ ਦਾ ਵਤਿ ਕਿਉਂ ਸੰਸਾਰੀ ਰੀਤਿ ਚਲਾਈ।
ਨਾਨਕ ਆਖੇ, 'ਭੰਗਰਿਨਾਥ! ਤੇਰੀ ਮਾਉ ਕੁਚਜੀ ਆਹੀ।
ਭਾਂਡਾ ਧੋਇ ਨ ਜਾਤਿਓਨਿ ਭਾਇ ਕੁਚਜੇ ਫੁਲੁ ਸੜਾਈ।
ਹੋਇ ਅਤੀਤ ਗ੍ਰਿਹਸਤਿ ਤਜਿ, ਫਿਰਿ ਉਨਹੂੰ ਕੇ ਘਰਿ ਮੰਗਣ ਜਾਈ'।"

(ਵਾਰ ੧, ਪਉੜੀ ੪੦)

"ਜੋਗੀ ਭੰਗਰ ਨਾਥ ਜੀ!" ਗੁਰਦੇਵ ਨੇ ਉੱਤਰ ਵਿਚ ਕਿਹਾ, "ਤੁਸੀਂ ਗ੍ਰਿਹਸਤੀਆਂ ਨੂੰ ਮਾੜੇ ਸਮਝਦੇ ਹੋ। ਕੀ ਤੁਹਾਨੂੰ ਜਨਮ ਦੇਣ ਵਾਲੇ ਗ੍ਰਿਹਸਤੀ ਨਹੀਂ ਸਨ ? ਫਿਰ ਜਿਨ੍ਹਾਂ ਨੂੰ ਨੀਂਵੇਂ ਸਮਝਦੇ ਹੋ, ਉਹਨਾਂ ਦੇ ਬੂਹਿਆਂ ਤੋਂ ਤੁਸੀਂ ਮੰਗ ਮੰਗ ਖਾਂਦੇ ਹੋ। ਕੀ ਏਹਾ ਤੁਹਾਡਾ ਵਡੱਪਣ ਹੈ ? ਯਾਦ ਰੱਖੋ, ਉਦਾਸੀਆਂ ਵਾਲਾ ਭੇਖ ਧਾਰਨ ਕਰਨ ਵਾਲਾ ਕੋਈ ਉੱਚਾ ਨਹੀਂ ਹੋ ਜਾਂਦਾ ਤੇ ਗ੍ਰਿਹਸਤੀ ਹੋਣ ਕਰਕੇ ਕੋਈ ਨੀਂਵਾਂ ਨਹੀਂ ਮੰਨਿਆ ਜਾ ਸਕਦਾ। ਆਦਮੀ ਉੱਚਾ ਜਾਂ ਨੀਂਵਾਂ ਆਪਣੇ ਕੀਤੇ ਕਰਮਾਂ ਅਨੁਸਾਰ ਹੁੰਦਾ ਹੈ।"

ਜੋਗੀਆਂ ਕੋਲ ਇਸ ਸਚਾਈ ਦਾ ਕੋਈ ਉੱਤਰ ਨਹੀਂ ਸੀ। ਅੰਤ ਉਹ ਕਰਾਮਾਤ ਵਿਖਾਉਣ ਉੱਤੇ ਜ਼ੋਰ ਦੇਣ ਲੱਗੇ। ਭਾਈ ਗੁਰਦਾਸ ਨੇ ਇਸ ਦਾ ਖੰਡਨ ਕਰਦਿਆਂ ਕਿਹਾ :—

"ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ।
ਬਾਝੋ ਸਚੇ ਨਾਮ ਦੇ, ਹੋਰੁ ਕਰਾਮਾਤਿ ਅਸਾਂ ਤੇ ਨਾਹੀ।"

(ਵਾਰ ੧, ਪਉੜੀ ੪੩)

ਏਥੇ ਹੀ ਗੁਰਦੇਵ ਨੇ ਪ੍ਰਸਿੱਧ ਬਾਣੀ 'ਸਿੱਧ ਗੋਸਟਿ' ਉਚਾਰੀ। ਗੁਰਦੇਵ ਨੇ ਸੰਸਾਰ ਵਿਚ ਜੀਵਣ ਬਿਤਾਉਣ ਦੀ ਜੁਗਤ ਦੱਸਦਿਆਂ ਫ਼ੁਰਮਾਇਆ :—

"ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥"

(ਪੰਨਾ ੯੩੮)

ਏਨੇ ਤਕ ਸਿੱਧਾਂ ਦੇ ਨਸ਼ਾ ਪੀਣ ਦਾ ਸਮਾਂ ਹੋ ਗਿਆ। ਉਹ ਭੰਗ ਪੀਂਦੇ, ਸ਼ਰਾਬ ਪੀਂਦੇ ਤੇ ਲੋਕਾਂ ਨੂੰ ਕਹਿੰਦੇ, ਇਹ ਚੀਜ਼ਾਂ ਭਗਤੀ ਕਰਨ ਲਈ ਸਮਾਧੀ ਲਾਉਣ ਵਿਚ ਸਹਾਈ ਹੁੰਦੀਆਂ ਹਨ। ਵਰਤਾਵੇ ਵਰਤਾਉਂਦੇ ਗਏ ਅਤੇ ਜੋਗੀ ਗਟਗਟ ਪੀਂਦੇ ਗਏ। ਉਹਨਾਂ ਗੁਰੂ ਜੀ ਨੂੰ ਵੀ ਉਹ ਪਿਆਲਾ ਪੇਸ਼ ਕੀਤਾ। ਗੁਰਦੇਵ ਨੇ ਪੁੱਛਿਆ, ਇਹ ਕੀ ਹੈ ? ਉੱਤਰ ਮਿਲਿਆ, 'ਸਿੱਧਾਂ ਦਾ ਪਿਆਲਾ, ਗੁੜ ਤੇ ਧਾਵਿਆਂ ਦਾ ਰਸ।'

"ਹੇ ਜੋਗੀ ਜੀ! ਤੁਸੀਂ ਸੁਰਤ ਟਿਕਾਉਣ ਵਾਸਤੇ ਗੁੜ ਤੇ ਧਾਵਿਆਂ ਦੀ ਸ਼ਰਾਬ ਪੀਂਦੇ ਹੋ। ਇਹ ਤਾਂ ਹੋਛੀ ਵਸਤੂ ਹੈ। ਧੰਨ ਹਨ, ਜੋ ਨਾਮ ਰੂਪੀ ਅੰਮ੍ਰਿਤ ਪੀਂਦੇ ਹਨ। ਦੱਸੋ, ਅੰਮ੍ਰਿਤ ਛੱਡ ਕੇ ਬੁੱਧੀ ਨੂੰ ਭ੍ਰਿਸ਼ਟ ਕਰਨ ਵਾਲੀ ਸ਼ਰਾਬ ਵੱਲ ਕੌਣ ਤੱਕੇ?" ਗੁਰਦੇਵ ਨੇ ਸ਼ਬਦ ਉਚਾਰਿਆ :—

"ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ, ਕਰਿ ਕਰਣੀ ਕਸੁ ਪਾਈਐ॥
ਭਾਠੀ ਭਵਨੁ ਪ੍ਰੇਮ ਕਾ ਪੋਚਾ ਇਤੁ ਰਸਿ ਅਮਿਉ ਚੁਆਈਐ॥
ਬਾਬਾ ਮਨੁ ਮਤਵਾਰੋ ਨਾਮ ਰਸੁ ਪੀਵੈ ਸਹਜ ਰੰਗ ਰਚਿ ਰਹਿਆ॥
ਅਹਿਨਿਸਿ ਬਨੀ ਪ੍ਰੇਮ ਲਿਵ ਲਾਗੀ ਸਬਦੁ ਅਨਾਹਦ ਗਹਿਆ॥
ਪੂਰਾ ਸਾਚੁ ਪਿਆਲਾ ਸਹਜੇ ਤਿਸਹਿ ਪੀਆਏ ਜਾ ਕਉ ਨਦਰਿ ਕਰੇ॥
ਅੰਮ੍ਰਿਤ ਕਾ ਵਾਪਾਰੀ ਹੋਵੈ ਕਿਆ ਮਦਿ ਛੂਛੈ ਭਾਉ ਧਰੇ॥" (ਪੰਨਾ ੩੬੦)

ਹਜ਼ੂਰ ਨੇ ਸਭ ਜੋਗੀਆਂ ਵੱਲ ਤਕਦਿਆਂ ਕਿਹਾ, "ਜੋਗੀ ਜਨੋ! ਅਸਾਂ ਤਾਂ ਇਹ ਪਿਆਲਾ ਪੀਤਾ ਹੈ। ਦੱਸੋ, ਇਹ ਅੰਮ੍ਰਿਤ ਛੱਡ ਕੇ ਕੁਰਾਹੇ ਪਾਉਣ ਵਾਲੀ ਸ਼ਰਾਬ ਕੌਣ ਪਰਵਾਨ ਕਰੇ ?"

ਫਿਰ ਸਿੱਧਾਂ ਨੇ ਗੁਰਦੇਵ ਉੱਤੇ ਕਈ ਪ੍ਰਸ਼ਨ ਕੀਤੇ, ਜਿਵੇਂ ਗ੍ਰਿਹਸਤੀ ਕੌਣ ਹੈ? ਉਦਾਸੀ ਕੌਣ ਹੈ ? ਬੈਰਾਗੀ ਕੌਣ ਹੈ ? ਆਦਿ।

ਇਹਨਾਂ ਪ੍ਰਸ਼ਨਾਂ ਦੇ ਉੱਤਰ ਗੁਰਦੇਵ ਨੇ ਬੜੇ ਸੁੰਦਰ ਸ਼ਬਦਾਂ ਵਿਚ ਦਿੱਤੇ, ਜੋ ਰਾਮਕਲੀ ਦੀ ਵਾਰ ਵਿਚ ਦਰਜ ਹਨ।

ਜੋਗੀ ਹਰ ਤਰ੍ਹਾਂ ਨਿਰੁੱਤਰ ਹੋ ਕੇ ਗੁਰਦੇਵ ਦੇ ਚਰਨਾਂ 'ਤੇ ਝੁਕ ਗਏ। 'ਸੱਚ' ਦਾ ਡੰਕਾ ਵਜਾਉਂਦੇ ਗੁਰਦੇਵ ਵਾਪਸ ਪਰਤ ਆਏ।

## ਮੁਲਤਾਨ ਫੇਰੀ

ਅੱਚਲ ਤੋਂ ਆ ਕੇ ਹਜ਼ੂਰ ਮੁਲਤਾਨ ਜਾ ਪਹੁੰਚੇ। ਮੁਲਤਾਨ ਉਸ ਵੇਲੇ

ਮੁਸਲਮਾਨ ਫ਼ਕੀਰਾਂ ਦਾ ਗੜ੍ਹ ਸੀ। ਗੁਰਦੇਵ ਸ਼ਹਿਰ ਦੇ ਬਾਹਰ ਇਕ ਖੁੱਲ੍ਹੀ ਥਾਂ 'ਤੇ ਜਾ ਬੈਠੇ। ਮੁਲਤਾਨ ਦੇ ਪੀਰਾਂ ਨੂੰ ਫ਼ਿਕਰ ਪੈ ਗਿਆ ਕਿ ਕਿਤੇ ਗੁਰੂ ਜੀ ਏਥੇ ਹੀ ਪੱਕਾ ਡੇਰਾ ਨਾ ਲਾ ਲੈਣ। ਉਹਨਾਂ ਦੁੱਧ ਦਾ ਕਟੋਰਾ ਭਰ ਕੇ ਹਜ਼ੂਰ ਦੇ ਪੇਸ਼ ਕੀਤਾ। ਮਹਾਰਾਜ ਨੇ ਉਹਨਾਂ ਦੀ ਬੁਝਾਰਤ ਬੁਝ ਕੇ ਦੁੱਧ ਦੇ ਉਪਰ ਚੰਮੇਲੀ ਦਾ ਫੁੱਲ ਰੱਖ ਦਿੱਤਾ। ਭਾਵ ਬੜਾ ਸਾਫ਼ ਸੀ। ਹਜ਼ੂਰ ਨੇ ਇਸ਼ਾਰਾ ਦਿੱਤਾ ਕਿ ਅਸੀਂ ਤੁਹਾਡੇ ਵਿਚ ਕੁਝ ਦਿਨ ਏਸ ਤਰ੍ਹਾਂ ਰਹਾਂਗੇ, ਜਿਵੇਂ ਦੁੱਧ ਉੱਤੇ ਇਹ ਫੁੱਲ ਤਰ ਰਿਹਾ ਹੈ। ਇਸ ਉੱਤਰ ਤੋਂ ਫ਼ਕੀਰ ਬੜੇ ਖ਼ੁਸ਼ ਹੋਏ। ਸਭ ਫ਼ਕੀਰ ਗੁਰਦੇਵ ਦੇ ਦਰਸ਼ਨਾਂ ਹਿਤ ਆਏ ਤੇ ਗੁਰੂ ਜੀ ਦੀ ਬਾਣੀ ਸੁਣ ਕੇ ਪ੍ਰਸੰਨ ਹੋਏ।

## ਪਾਕ ਪਟਨ

ਮੁਲਤਾਨ ਤੋਂ ਉਠ ਕੇ ਗੁਰਦੇਵ 'ਸ਼ਾਹ ਸੁਹਾਗਣ' ਨਾਮੀ ਫ਼ਕੀਰ ਕੋਲ ਗਏ। ਓਥੋਂ ਚੱਲ ਕੇ ਮਹਾਰਾਜ ਪਾਕਪਟਨ ਬਾਬਾ ਫ਼ਰੀਦ ਦੇ ਅਸਥਾਨ ਉੱਤੇ ਅਪੜੇ*। ਏਥੇ ਪ੍ਰਸਿੱਧ ਸੂਫ਼ੀ ਫ਼ਕੀਰ 'ਬਾਬਾ ਫ਼ਰੀਦੁੱਦੀਨ ਮਸਊਦ ਸ਼ਕਰਗੰਜ' ਦੀ ਗੱਦੀ ਸੀ। ਆਮ ਕਰਕੇ ਇਹਨਾਂ ਨੂੰ ਬਾਬਾ ਫ਼ਰੀਦ ਕਹਿ ਕੇ ਹੀ ਯਾਦ ਕੀਤਾ ਜਾਂਦਾ ਹੈ। ਇਹਨਾਂ ਦੀ ਕੁਝ ਬਾਣੀ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਮੌਜੂਦ ਹੈ। ਬਾਬਾ ਫ਼ਰੀਦ ਜੀ ਇਸਲਾਮ ਦੇ ਦੂਸਰੇ ਖ਼ਲੀਫ਼ਾ ਹਜ਼ਰਤ ਉਮਰ ਦੀ ਔਲਾਦ ਵਿਚੋਂ ਸਨ। ਜਿਸ ਨਾਲ ਗੁਰੂ ਜੀ ਦੀ ਮੁਲਾਕਾਤ ਹੋਈ, ਉਹ 'ਫ਼ਰੀਦ ਸਾਨੀ' ਅਖਵਾਉਂਦਾ ਸੀ। ਉਸ ਦਾ ਪੂਰਾ ਨਾਮ ਸ਼ੇਖ਼ ਬ੍ਰਹਮ (ਇਬਰਾਹੀਮ) ਸੀ। ਫ਼ਰੀਦ ਜੀ ਦੇ ਬਾਅਦ ਉਹ ਦਸਵਾਂ ਗੱਦੀਨਸ਼ੀਨ ਸੀ। ਸ਼ੇਖ਼ ਬ੍ਰਹਮ ਬੜੇ ਸਤਿਕਾਰ ਨਾਲ ਗੁਰਦੇਵ ਨੂੰ ਮਿਲਿਆ। ਮਹਾਰਾਜ ਕਈ ਦਿਨ ਉਸ ਪਾਸ ਠਹਿਰੇ। ਓਥੋਂ ਚੱਲ ਕੇ ਹਜ਼ੂਰ ਫਿਰ ਕਰਤਾਰਪੁਰ ਆ ਬਿਰਾਜੇ।

## ਲਹਿਣਾ ਜੀ ਦਾ ਮੇਲ

੧੫੮੯ ਬਿ. ਵਿਚ ਭਾਈ ਲਹਿਣਾ ਜੀ ਦਾ ਮੇਲ ਬੜੇ ਅਨੋਖੇ ਢੰਗ ਨਾਲ ਹੋਇਆ। ਭਾਈ ਲਹਿਣਾ ਜੀ ਦੇਵੀ ਦੇ ਭਗਤ ਸਨ। ਉਹਨਾਂ ਦੇ ਗਵਾਂਢ ਹੀ (ਖਡੂਰ ਸਾਹਿਬ ਵਿਚ) ਇਕ ਗੁਰੂ ਕਾ ਸਿੱਖ ਭਾਈ ਜੋਧਾ ਰਹਿੰਦਾ ਸੀ। ਉਹ ਅੰਮ੍ਰਿਤ ਵੇਲੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੜ੍ਹਿਆ ਕਰਦਾ ਸੀ। ਸੁਣ ਕੇ ਲਹਿਣਾ ਜੀ ਦੇ ਦਿਲ 'ਤੇ ਬਹੁਤ ਅਸਰ ਹੋਇਆ। ਭਾਈ ਜੋਧਾ ਕੋਲੋਂ ਗੁਰਦੇਵ ਦੀ ਸੋਭਾ ਸੁਣ ਕੇ ਉਹਨਾਂ ਮਨ ਬਣਾਇਆ ਕਿ ਉਹ ਕਿਸੇ ਸਮੇਂ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਜ਼ਰੂਰ ਕਰਨਗੇ।

ਲਹਿਣਾ ਜੀ ਹਰ ਸਾਲ ਦੇਵੀ-ਭਗਤਾਂ ਦੇ 'ਸੰਗ' ਦੇ ਆਗੂ ਬਣ ਕੇ ਪਹਾੜਾਂ ਵਿਚ ਦੇਵੀ ਪੂਜਣ ਜਾਇਆ ਕਰਦੇ ਸਨ। ਸੰਗ ਨੇ ਇਕ ਦਿਨ ਕਰਤਾਰਪੁਰ ਤੋਂ

* ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਗੁਰਦੇਵ ਪਹਿਲੀ ਉਦਾਸੀ ਸਮੇਂ ਸੱਜਣ ਠੱਗ ਦਾ ਪਾਰ ਉਤਾਰਾ ਕਰਕੇ ਪਾਕਪਟਨ ਆਏ ਤੇ ਫ਼ਰੀਦ ਨਾਲ ਗੋਸ਼ਟੀ ਹੋਈ।

ਥੋੜੀ ਦੂਰ ਪੜਾਅ ਕੀਤਾ। ਸਾਥੀਆਂ ਨੂੰ ਓਥੇ ਛੱਡ ਕੇ ਲਹਿਣਾ ਜੀ ਘੋੜੀ 'ਤੇ ਚੜ੍ਹ ਕੇ ਕਰਤਾਰਪੁਰ ਨੂੰ ਤੁਰ ਪਏ। ਪਿੰਡ ਦੇ ਨੇੜੇ ਪੁੱਜੇ ਤਾਂ ਉਹਨਾਂ ਖੇਤਾਂ ਵਿਚ ਇਕ ਬਜ਼ੁਰਗ ਨੂੰ ਵੇਖ ਕੇ ਗੁਰਦੇਵ ਜੀ ਦਾ ਪਤਾ ਪੁੱਛਿਆ। "ਆਓ ਮੇਰੇ ਮਗਰ ਤੁਰੇ ਆਉ।" ਕਹਿ ਕੇ ਉਹ ਬਜ਼ੁਰਗ ਅੱਗੇ ਲੱਗ ਕੇ ਤੁਰ ਪਏ। ਧਰਮਸਾਲ ਦੇ ਬੂਹੇ ਅੱਗੇ ਪਹੁੰਚ ਕੇ ਉਸ ਬਜ਼ੁਰਗ ਨੇ ਹੱਥ ਦੇ ਇਸ਼ਾਰੇ ਨਾਲ ਸਮਝਾਇਆ, "ਖੁਰਲੀ ਉੱਤੇ ਘੋੜੀ ਬੰਨ੍ਹ ਦਿਓ ਤੇ ਉਸ ਖੂਹ ਤੋਂ ਹੱਥ-ਮੂੰਹ ਧੋ ਲਵੋ। ਫਿਰ ਧਰਮਸਾਲ ਦੇ ਅੰਦਰ ਆ ਜਾਣਾ। ਤੁਹਾਡਾ ਗੁਰੂ ਤੁਹਾਨੂੰ ਮਿਲ ਪਵੇਗਾ।"

ਲਹਿਣਾ ਜੀ ਘੋੜੀ ਬੰਨ੍ਹ ਕੇ, ਹੱਥ-ਮੂੰਹ ਧੋ ਕੇ ਅੰਦਰ ਗਏ ਤਾਂ ਵੇਖ ਕੇ ਉਹਨਾਂ ਦੀ ਹੈਰਾਨੀ ਦੀ ਹੱਦ ਨਾ ਰਹੀ। ਓਹਾ ਘੋੜੀ ਅੱਗੇ ਲੱਗ ਕੇ ਆਉਣ ਵਾਲੇ ਬਜ਼ੁਰਗ ਸਾਮ੍ਹਣੇ ਸਿੰਘਾਸਣ 'ਤੇ ਬੈਠੇ ਸਨ। ਲਹਿਣਾ ਜੀ ਦੌੜ ਕੇ ਗੁਰਦੇਵ ਦੇ ਚਰਨਾਂ 'ਤੇ ਢਹਿ ਪਏ। ਉਹਨਾਂ ਹੱਥ ਬੰਨ੍ਹ ਕੇ ਕਿਹਾ, "ਗੁਰਦੇਵ! ਅਵੱਗਿਆ ਹੋ ਗਈ, ਮੈਂ ਹਜ਼ੂਰ ਦੇ ਨਾਲ ਨਾਲ ਘੋੜੀ 'ਤੇ ਚੜ੍ਹਿਆ ਆਇਆ ਹਾਂ। ਭੁੱਲ ਮਾਫ਼ ਕਰ ਦਿਓ।"

"ਪੁਰਖਾ!" ਗੁਰਦੇਵ ਨੇ ਇਸ਼ਾਰੇ ਨਾਲ ਧੀਰਜ ਦੇਂਦਿਆਂ ਕਿਹਾ, "ਸਤਿਨਾਮ ਜਪੋ। ਭਲੇ ਸਮੇਂ ਆਏ ਹੋ। ਤੁਹਾਡਾ ਨਾਮ ਕੀ ਹੈ ?"

"ਹਜ਼ੂਰ, ਮੇਰਾ ਨਾਮ ਲਹਿਣਾ ਹੈ।" ਲਹਿਣਾ ਜੀ ਨੇ ਸਿਰ ਝੁਕਾ ਕੇ ਕਿਹਾ।

"ਫਿਰ ਅਵੱਗਿਆ ਕੇਹੀ ? ਲਹਿਣੇਦਾਰ ਸਦਾ ਘੋੜਿਆਂ 'ਤੇ ਚੜ੍ਹ ਕੇ ਹੀ ਆਇਆ ਕਰਦੇ ਹਨ।" ਗੁਰਦੇਵ ਨੇ ਹੱਸ ਕੇ ਕਿਹਾ, "ਬੈਠੋ, ਤੁਹਾਡਾ ਲਹਿਣਾ ਏਥੋਂ ਹੀ ਮਿਲੇਗਾ।"

ਲਹਿਣਾ ਜੀ ਨੇ ਵੀ ਸੋਚਿਆ, 'ਜਿਸ ਰੂਹਾਨੀ ਸ਼ਾਂਤੀ ਦੀ ਭਾਲ ਵਿਚ ਮੈਂ ਭਟਕ ਰਿਹਾ ਹਾਂ, ਉਹ ਏਥੋਂ ਹੀ ਪ੍ਰਾਪਤ ਹੋਵੇਗੀ।' ਅਗਲੇ ਦਿਨ ਉਹ ਸਾਥੀਆਂ ਨੂੰ ਵਿਦਿਆ ਕਰਕੇ ਫਿਰ ਗੁਰਦੇਵ ਦੇ ਚਰਨਾਂ ਵਿਚ ਆ ਗਏ। ਜਿਸ ਸ਼ਰਧਾ ਨਾਲ ਲਹਿਣਾ ਜੀ ਗੁਰਦੇਵ ਦੀ ਸੇਵਾ ਵਿਚ ਜੁੱਟ ਗਏ, ਉਸ ਦੀ ਮਿਸਾਲ ਮਿਲਣੀ ਔਖੀ ਹੈ।

ਗੁਰਦੇਵ ਦੇ ਹੁਕਮ ਨਾਲ ਲਹਿਣਾ ਜੀ ਵਾਪਸ ਘਰ ਜਾਂਦੇ, ਪਰ ਸੱਚੇ ਪ੍ਰੇਮ ਦੇ ਖਿੱਚੇ ਛੇਤੀ ਹੀ ਫੇਰ ਪਰਤ ਆਉਂਦੇ।

## ਭਾਈ ਮਰਦਾਨਾ ਸਵਰਗਵਾਸ

ਮਰਦਾਨਾ ਸਰੀਰੋਂ ਕਾਫ਼ੀ ਕਮਜ਼ੋਰ ਹੋ ਗਿਆ ਸੀ। ਉਹਦੀ ਉਮਰ ੭੫ ਸਾਲ ਦੀ ਹੋ ਗਈ ਸੀ*। ਆਪਣਾ ਅੰਤ ਨੇੜੇ ਆਇਆ ਵੇਖ ਕੇ ਉਸ ਨੇ ਗੁਰਦੇਵ ਦੇ ਚਰਨਾਂ ਵਿਚ ਬੇਨਤੀ ਕੀਤੀ, "ਮਹਾਰਾਜ! ਮੈਂ ਆਪ ਜੀ ਦਾ ਸਿੱਖ ਹਾਂ। ਚੰਗਾ ਹਾਂ, ਮਾੜਾ ਹਾਂ, ਹਾਂ ਆਪ ਜੀ ਦਾ ਹੀ। ਮੇਰੀ ਅੰਤਮ ਇਛਿਆ ਹੈ ਕਿ ਮੇਰਾ ਸਰੀਰ ਦਫ਼ਨਾਉਣਾ ਨਹੀਂ, ਹਜ਼ੂਰ ਨੇ ਆਪਣੇ ਹੱਥੀਂ ਦਾਹ-ਸੰਸਕਾਰ ਕਰਨਾ ਤੇ ਫੁੱਲ ਰਾਵੀ ਵਿਚ ਪ੍ਰਵਾਹ ਦੇਣੇ।"

---

* ਮਰਦਾਨੇ ਦਾ ਜਨਮ ੧੫੧੬ ਬਿ. ਵਿਚ ਮਾਤਾ ਲੱਖੋ ਤੇ ਪਿਤਾ ਬਾਦਰਾ ਦੇ ਘਰ ਹੋਇਆ। ਉਹ ਗੁਰੂ ਜੀ ਨਾਲੋਂ ਦਸ ਸਾਲ ਵੱਡੇ ਸਨ।

ਨਿਰੰਕਾਰ ਦੀ ਰਜ਼ਾਅ। ਤੇਰਾਂ ਮੱਘਰ, ੧੫੯੧ ਬਿ. ਨੂੰ ਭਾਈ ਮਰਦਾਨਾ ਸਰੀਰ ਤਿਆਗ ਗਿਆ। ਉਹਦੀ ਇਛਿਆ ਅਨੁਸਾਰ ਗੁਰੂ ਜੀ ਨੇ ਆਪਣੇ ਹੱਥੀਂ ਉਸ ਦਾ ਸੰਸਕਾਰ ਕੀਤਾ ਤੇ ਫੁੱਲ ਰਾਵੀ ਵਿਚ ਪ੍ਰਵਾਹ ਦਿੱਤੇ। ਉਸ ਦੀ ਥਾਂ ਉਸ ਦੇ ਪੁੱਤਰ 'ਸ਼ਾਹਜ਼ਾਦਾ' ਨੇ ਰਬਾਬ ਦੀ ਸੇਵਾ ਸੰਭਾਲ ਲਈ। ਜਿਸ ਮਹਾਨ ਕਾਰਜ ਵਾਸਤੇ ਗੁਰੂ ਨਾਨਕ ਦੇਵ ਜੀ ਸੰਸਾਰ ਵਿਚ ਆਏ ਸਨ, ਉਹ ਇਕ ਜੀਵਨ ਵਿਚ ਪੂਰਾ ਹੋਣਾ ਅਸੰਭਵ ਸੀ। ਜਿੰਨਾ ਵੱਡਾ ਕੋਈ ਕਾਰਜ ਹੋਵੇ, ਓਨਾ ਲੰਮਾ ਸਮਾਂ ਵੀ ਉਸ ਵਾਸਤੇ ਲਾਜ਼ਮੀ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਨੇ ਜ਼ਮੀਨ ਤਿਆਰ ਕਰ ਦਿੱਤੀ ਸੀ, ਜਿਸ ਵਿਚ ਉਹ 'ਧਰਮ' ਪਰਵਾਨ ਚੜ੍ਹ ਸਕਦਾ ਸੀ, ਜੋ ਹਰ ਪੱਖ ਤੋਂ ਪੂਰਨ ਤੇ ਨਵੇਂ ਇਨਸਾਨ ਦੀਆਂ ਲੋੜਾਂ ਮੁਤਾਬਕ ਹੋਵੇ ਤੇ ਜਿਸ ਧਰਮ ਦੀ ਪਾਲਣਾ ਕਰਦਾ ਹੋਇਆ ਇਨਸਾਨ ਸੱਚਾ ਤੇ ਪੂਰਨ ਇਨਸਾਨ ਅਖਵਾਉਣ ਦਾ ਮਾਣ ਪ੍ਰਾਪਤ ਕਰ ਸਕੇ।

## ਗੱਦੀ ਦੇ ਮਾਲਕ ਦੀ ਚੋਣ

ਇਸ ਧਰਮ ਨੂੰ ਪਰਵਾਨ ਚੜ੍ਹਾਉਣ ਵਾਸਤੇ ਗੁਰੂ ਜੀ ਨੂੰ ਯੋਗ ਉਤਰ-ਅਧਿਕਾਰੀ ਦੀ ਲੋੜ ਸੀ। ਸਮਾਂ ਵਿਚਾਰ ਕੇ ਗੁਰਦੇਵ ਨੇ ਚੋਣ ਦਾ ਕੰਮ ਆਰੰਭ ਕਰ ਦਿੱਤਾ।

ਗੱਦੀ-ਨਸ਼ੀਨ ਦੀ ਚੋਣ ਨਾਲ ਸੰਬੰਧਤ ਸਿੱਖ-ਇਤਿਹਾਸ ਵਿਚ ਕਈ ਸਾਖੀਆਂ ਲਿਖੀਆਂ ਮਿਲਦੀਆਂ ਹਨ। ਇਕ ਰਾਤ ਗੁਰੂ ਜੀ ਨੇ ਵੱਡੇ ਸਾਹਿਬਜ਼ਾਦੇ ਨੂੰ ਆਵਾਜ਼ ਦੇ ਕੇ ਕਿਹਾ, "ਲਾਲ ਸਿਰੀ ਚੰਦ! ਜ਼ਰਾ ਬਾਹਰ ਉਠ ਕੇ ਵੇਖਿਓ ਖ਼ਾਂ, ਰਾਤ ਕਿੰਨੀ-ਕੁ ਬੀਤੀ ਹੈ ?"

ਸਿਰੀ ਚੰਦ ਨੇ ਸੋਚਿਆ, "ਐਨੇ ਸੇਵਕ ਕੋਲ ਹੁੰਦਿਆਂ, ਮੈਂ ਆਪ ਉਠ ਕੇ ਏਨੇ ਮਾਮੂਲੀ ਕੰਮ ਵਾਸਤੇ ਜਾਵਾਂ ? ਗੁਰੂ ਮਹਾਰਾਜ ਏਨਾ ਵੀ ਨਹੀਂ ਸੋਚਦੇ ਕਿ ਮੈਂ ਉਹਨਾਂ ਦਾ ਵੱਡਾ ਸਾਹਿਬਜ਼ਾਦਾ ਹਾਂ ਤੇ ਉਹਨਾਂ ਪਿੱਛੋਂ ਮੈਂ ਸਿੱਖਾਂ ਦਾ ਗੁਰੂ ਬਣਨਾ ਹੈ।' ਮਨ ਵਿਚ ਪਹਿਲਾਂ ਤੋਂ ਸਮਾਈ ਹੋਈ ਇਸ ਧਾਰਨਾ ਨੇ ਸਿਰੀ ਚੰਦ ਜੀ ਨੂੰ ਉਹਨਾਂ ਗੁਣਾਂ ਦੇ ਮਾਲਕ ਨਾ ਬਣਨ ਦਿੱਤਾ, ਜਿਨ੍ਹਾਂ ਗੁਣਾਂ ਦਾ ਭੰਡਾਰ ਇਸ ਗੱਦੀ ਦੇ ਮਾਲਕ ਨੂੰ ਹੋਣਾ ਚਾਹੀਦਾ ਸੀ। ਸਿਰੀ ਚੰਦ ਨੇ ਅਗ੍ਹਾਂ ਇਕ ਹੋਰ ਸਿੱਖ ਨੂੰ ਹੁਕਮ ਕਰ ਦਿੱਤਾ। ਉਹਨੇ ਵਾਪਸ ਆ ਕੇ ਕਿਹਾ, "ਮਹਾਰਾਜ! ਅੱਧੀ ਕੁ ਰਾਤ ਬੀਤੀ ਹੈ।"

ਗੁਰਦੇਵ ਦੀ ਤਸੱਲੀ ਨਾ ਹੋਈ। ਹਜ਼ੂਰ ਨੇ ਇਕ ਹੋਰ ਸਿੱਖ ਨੂੰ ਭੇਜਿਆ। ਉਸ ਦੇ ਬਾਅਦ ਮਹਾਰਾਜ ਨੇ ਇਕ ਹੋਰ ਨੂੰ ਭੇਜਿਆ। ਹਰ ਇਕ ਨੇ ਆ ਕੇ ਵੱਖ-ਵੱਖ ਸਮਾਂ ਦੱਸਿਆ। ਅੰਤ ਮਹਾਰਾਜ ਨੇ ਲਹਿਣਾ ਜੀ ਨੂੰ ਹੁਕਮ ਕੀਤਾ। ਲਹਿਣਾ ਜੀ ਨੇ ਬਾਹਰੋਂ ਆ ਕੇ ਕਿਹਾ, "ਗੁਰਦੇਵ! ਜਿੰਨੀ ਆਪ ਜੀ ਨੇ ਬਿਤਾਈ ਹੈ, ਓਨੀ ਬੀਤ ਗਈ ਹੈ, ਬਾਕੀ ਆਪ ਜੀ ਦੀ ਰਜ਼ਾਅ ਵਿਚ ਬਾਕੀ ਹੈ।"

ਇਕ ਦਿਨ ਕੁਝ ਸਿੱਖ ਝੋਨੇ ਵਿਚੋਂ ਨਦੀਨ ਕੱਢ ਰਹੇ ਸਨ। ਹਜ਼ੂਰ ਨੇ ਹੁਕਮ ਦਿੱਤਾ ਕਿ ਝੋਨੇ ਵਿਚੋਂ ਕੱਢਿਆ ਘਾਹ ਪੰਡ ਬੰਨ੍ਹ ਕੇ ਪਸ਼ੂਆਂ ਵਾਸਤੇ ਘਰ ਲੈ ਜਾਣਾ ਚਾਹੀਦਾ ਹੈ। ਗੁਰਦੇਵ ਨੇ ਸਿਰੀ ਚੰਦ ਨੂੰ ਪੰਡ ਚੁੱਕਣ ਵਾਸਤੇ ਕਿਹਾ, ਪਰ ਉਸ ਨੇ ਅੱਗੋਂ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਫਿਰ ਲਹਿਣਾ ਜੀ ਨੂੰ ਕਿਹਾ। ਲਹਿਣਾ ਜੀ ਨੇ ਆਪਣੇ ਸੁੰਦਰ ਬਸਤਰਾਂ ਦੀ ਪਰਵਾਹ ਨਾ ਕਰਦਿਆਂ ਹੋਇਆਂ ਘਾਹ ਦੀ ਪੰਡ ਸਿਰ 'ਤੇ ਚੁੱਕ ਲਈ।

ਰਾਤ ਅੱਧੀ ਬੀਤੀ ਸੀ। ਗੁਰੂ ਜੀ ਨੇ ਸਿਰੀ ਚੰਦ ਨੂੰ ਕੱਪੜੇ ਧੋ ਕੇ ਲਿਆਉਣ ਵਾਸਤੇ ਕਿਹਾ। ਸਿਰੀ ਚੰਦ ਨੇ ਅੱਗੋਂ ਉੱਤਰ ਦਿੱਤਾ, "ਮਹਾਰਾਜ! ਦਿਨ ਚੜ੍ਹੇ ਕਿਸੇ ਸੇਵਕ ਕੋਲੋਂ ਧੁਆ ਦਿਆਂਗੇ।"

ਲਹਿਣਾ ਜੀ ਨੂੰ ਹੁਕਮ ਹੋਇਆ ਤਾਂ ਉਹ ਓਸੇ ਵੇਲ ਕੱਪੜੇ ਧੋਣ ਤੁਰ ਗਏ।

ਸਿਆਲ ਦੀ ਰਾਤ ਮੀਂਹ ਵਰ੍ਹ ਰਿਹਾ ਸੀ। ਮਕਾਨ ਦੀ ਇਕ ਕੰਧ ਡਿੱਗ ਪਈ। ਗੁਰਦੇਵ ਨੇ ਹੁਕਮ ਦਿੱਤਾ, "ਸਿਰੀ ਚੰਦ! ਬਰਖ਼ੁਰਦਾਰ, ਇਹ ਕੰਧ ਹੁਣੇ ਬਣਾ ਦਿਓ।"

"ਮਹਾਰਾਜ! ਇਹ ਕੰਮ ਨੌਕਰਾਂ ਦਾ ਹੈ, ਤੁਹਾਡੇ ਸਾਹਿਬਜ਼ਾਦੇ ਦਾ ਨਹੀਂ। ਦਿਨ ਚੜ੍ਹੇ ਸੇਵਕਾਂ ਨੂੰ ਹੁਕਮ ਦੇ ਕੇ ਕਰਾ ਦਿਆਂਗੇ।"

ਲਹਿਣਾ ਜੀ ਨੂੰ ਹੁਕਮ ਹੋਇਆ ਤਾਂ ਉਹ ਓਸੇ ਵੇਲੇ ਉੱਠ ਕੇ ਕੰਧ ਬਣਾਉਣ ਲੱਗ ਪਏ। ਸੂਰਜ ਚੜ੍ਹਨ ਤਕ ਉਹਨਾਂ ਇਕੱਲਿਆਂ ਕੰਧ ਬਣਾ ਲਈ। ਗੁਰਦੇਵ ਨੇ ਵੇਖ ਕੇ ਕਿਹਾ, "ਲਹਿਣਾ ਜੀ! ਕੰਧ ਠੀਕ ਨਹੀਂ ਬਣੀ। ਇਹਨੂੰ ਢਾਹ ਕੇ ਫੇਰ ਬਣਾਓ।"

ਲਹਿਣਾ ਜੀ 'ਸਤ ਬਚਨ' ਕਹਿ ਕੇ ਫਿਰ ਲੱਗ ਪਏ। ਉਹਨਾਂ ਕੰਧ ਢਾਹ ਕੇ ਫਿਰ ਬਨਾਉਣੀ ਸ਼ੁਰੂ ਕਰ ਦਿੱਤੀ। ਸਿੱਖ ਇਤਿਹਾਸ ਵਿਚ ਏਹੋ ਜਿਹੀਆਂ ਕਈ ਸਾਖੀਆਂ ਲਿਖੀਆਂ ਹਨ। ਸਿਰੀ ਚੰਦ ਜੀ ਏਸੇ ਮਾਣ ਵਿਚ ਹੁਕਮ ਮੰਨਣ ਤੋਂ ਨਾਂਹ ਕਰ ਦੇਂਦੇ ਰਹੇ ਕਿ ਉਹ ਗੁਰਦੇਵ ਦੇ ਵੱਡੇ ਸਾਹਿਬਜ਼ਾਦੇ ਹਨ ਤੇ ਗੱਦੀ ਉਹਨਾਂ ਦਾ ਜਮਾਂਦਰੂ ਹੱਕ ਹੈ, ਪਰ ਲਹਿਣਾ ਜੀ ਸੱਚੇ ਸੇਵਕ ਸਨ। ਉਹ ਹਰ ਹੁਕਮ ਅੱਗੇ ਸਿਰ ਝੁਕਾ ਦੇਂਦੇ ਰਹੇ। ਸਭ ਤੋਂ ਆਖ਼ਰੀ ਪ੍ਰੀਖਿਆ ਦਾ ਸਮਾਂ ਆ ਗਿਆ। ਗੁਰਦੇਵ ਨੇ ਬੜਾ ਅਨੋਖਾ ਸਾਂਗ ਵਰਤਾਇਆ। ਮਹਾਰਾਜ ਨੇ ਸਿਰ ਉੱਤੇ ਰੱਸੇ ਵਲ੍ਹੇਟ ਲਏ, ਇਕ ਹੱਥ ਵਿਚ ਛੁਰਾ ਫੜ ਲਿਆ ਤੇ ਕੁਝ ਕੁੱਤੇ ਮਗਰ ਲਾ ਕੇ ਜੰਗਲ ਵੱਲ ਤੁਰ ਪਏ। ਕੁਝ ਸਿੱਖ ਰਲ ਕੇ ਗੁਰਦੇਵ ਨੂੰ ਮੋੜਨ ਦੇ ਇਰਾਦੇ ਨਾਲ ਮਗਰ ਗਏ। ਗੁਰਦੇਵ ਅੱਗੋਂ ਸਭ ਨੂੰ ਛੁਰਾ ਲੈ ਕੇ ਪਏ। ਦੋ ਤਿੰਨ ਵਾਰ ਅਜੇਹਾ ਹੋਣ ਨਾਲ ਇਕ ਲਹਿਣਾ ਜੀ ਤੋਂ ਬਿਨਾਂ ਸਾਰੇ ਸਿੱਖ ਪਿਛਾਂਹ ਪਰਤ ਗਏ। ਕੁਝ ਸਿੱਖ ਤਾਂ ਇਹ ਵੀ ਆਖਣ ਲੱਗ ਪਏ ਕਿ ਉਮਰ ਵਡੇਰੀ ਹੋ ਜਾਣ ਕਾਰਨ ਗੁਰੂ ਜੀ ਦਾ ਦਿਮਾਗ਼ ਠੀਕ ਕੰਮ ਕਰਨ ਯੋਗ ਨਹੀਂ ਰਿਹਾ। ਗੁਰਦੇਵ ਜੰਗਲ ਵਿਚ ਚੋਖੀ ਦੂਰ ਅੱਗੇ ਚਲੇ

ਗਏ। ਲਹਿਣਾ ਜੀ ਅਜੇ ਵੀ ਹੱਥ ਬੱਧੀ ਪਿੱਛੇ ਪਿੱਛੇ ਜਾ ਰਹੇ ਸਨ। ਗੁਰਦੇਵ ਛੁਰਾ ਲੈ ਕੇ ਪਏ ਤੇ ਗੁੱਸੇ ਨਾਲ ਕਿਹਾ, "ਪੁਰਖਾ! ਬਾਕੀ ਸਭ ਚਲੇ ਗਏ, ਤੂੰ ਕਿਉਂ ਨਹੀਂ ਜਾਂਦਾ ?"

ਲਹਿਣਾ ਜੀ ਨੇ ਸਿਰ ਝੁਕਾ ਕੇ ਕਿਹਾ, "ਮੇਰੇ ਗੁਰਦੇਵ! ਉਹਨਾਂ ਦਾ ਕੋਈ ਹੋਰ ਵੀ ਹੋਵੇਗਾ, ਇਸ ਲਈ ਉਹ ਚਲੇ ਗਏ ਹਨ। ਮੇਰਾ ਆਪ ਜੀ ਦੇ ਬਿਨਾਂ ਹੋਰ ਕੋਈ ਵੀ ਨਹੀਂ, ਮੈਂ ਕਿੱਥੇ ਜਾਵਾਂ ?"

ਗੁਰਦੇਵ ਕੁਝ ਨਰਮ ਪੈ ਕੇ ਹੋਰ ਅੱਗੇ ਤੁਰ ਪਏ। ਲਹਿਣਾ ਜੀ ਪਿੱਛੇ ਚਲੇ ਜਾ ਰਹੇ ਸਨ। ਅੱਗੇ ਜੰਗਲ ਵਿਚ ਇਕ ਮੁਰਦਾ ਪਿਆ ਸੀ। ਗੁਰੂ ਜੀ ਨੇ ਲਹਿਣਾ ਜੀ ਵੱਲ ਤੱਕ ਕੇ ਕਿਹਾ, "ਹੱਛਾ, ਸਾਡਾ ਸਿੱਖ ਹੈਂ ਤਾਂ ਐਸ ਮੁਰਦੇ ਨੂੰ ਖਾ ਲੈ।"

"ਜੋ ਆਗਿਆ, ਮਹਾਰਾਜ! ਹੁਕਮ ਕਰੋ, ਸਿਰ ਵਲੋਂ ਖਾਣਾ ਸ਼ੁਰੂ ਕਰਾਂ ਜਾਂ ਪੈਰਾਂ ਵੱਲੋਂ।" ਲਹਿਣਾ ਜੀ ਨੇ ਅੱਗੇ ਵੱਧਦਿਆਂ ਕਿਹਾ।

ਲਹਿਣਾ ਜੀ ਦਾ ਦ੍ਰਿੜ੍ਹ ਇਰਾਦਾ ਵੇਖ ਕੇ ਗੁਰੂ ਜੀ ਨੇ ਉਸ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ। "ਬੱਸ, ਲਹਿਣਾ ਜੀ।" ਗੁਰਦੇਵ ਗਦਗਦ ਹੋ ਕੇ ਬੋਲੇ, "ਪ੍ਰੀਖਿਆ ਪੂਰੀ ਹੋ ਗਈ। ਸਾਨੂੰ ਇਕ ਯੋਗ ਉੱਤਰ-ਅਧਿਕਾਰੀ ਦੀ ਲੋੜ ਸੀ, ਸੋ ਤੁਸੀਂ ਮਿਲ ਗਏ ਹੋ। ਸਾਡੇ ਅੰਗ ਲੱਗ ਕੇ ਅੱਜ ਤੋਂ ਤੁਸੀਂ ਲਹਿਣੇ ਤੋਂ 'ਅੰਗਦ' ਬਣ ਗਏ ਹੋ। ਹੁਣ ਇਸ ਗੁਰਿਆਈ ਦਾ ਭਾਰ ਤੁਹਾਨੂੰ ਸੰਭਾਲਣਾ ਪਵੇਗਾ।"

## ਲਹਿਣਾ ਜੀ ਨੂੰ ਗੁਰੂ ਥਾਪ ਦਿੱਤਾ

ਗੁਰਦੇਵ ਵਾਪਸ ਆ ਗਏ। ਚੋਣ ਪੂਰਨ ਹੋਈ। ਗੁਰੂ ਨਾਨਕ ਦੇਵ ਜੀ ਨੇ ਸਭ ਸੰਗਤਾਂ ਨੂੰ ਇਕਤਰ ਕਰਕੇ ਹਾੜ ਵਦੀ ਤੇਰਾਂ, ਸੰਮਤ ੧੫੯੬ ਬਿ. ਨੂੰ ਅੰਗਦ ਜੀ ਦੇ ਗੁਰੂ ਹੋਣ ਦਾ ਐਲਾਨ ਕੀਤਾ ਅਤੇ ਉਹਨਾਂ ਨੂੰ ਗੁਰਗੱਦੀ ਉੱਤੇ ਬਿਠਾ ਕੇ ਆਪ ਉਹਨਾਂ ਦੇ ਸਾਮ੍ਹਣੇ ਪੰਜ ਪੈਸੇ, ਮਿਸਰੀ ਤੇ ਨਾਰੀਅਲ* ਰੱਖ ਕੇ ਮੱਥਾ ਟੇਕ ਦਿੱਤਾ। ਇਸ ਤਰ੍ਹਾਂ ਲਹਿਣਾ ਜੀ 'ਅੰਗਦ ਦੇਵ' ਨਾਮ ਧਾਰਨ ਕਰਕੇ ਸਿੱਖਾਂ ਦੇ ਦੂਸਰੇ ਗੁਰੂ ਬਣੇ।

ਭਾਈ ਗੁਰਦਾਸ ਜੀ ਲਿਖਦੇ ਹਨ :—

"ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।"

(ਵਾਰ ੧, ਪਉੜੀ ੪੫)

ਸਿਰੀ ਚੰਦ ਜੀ ਤੇ ਮਾਤਾ ਸੁਲੱਖਣੀ ਜੀ ਇਸ ਚੋਣ ਉੱਤੇ ਬਹੁਤ ਨਾਰਾਜ਼ ਹੋਏ। ਉਹਨਾਂ ਦੀ ਨਾਰਾਜ਼ਗੀ ਨੂੰ ਮੁੱਖ ਰੱਖ ਕੇ ਹੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਹੁਕਮ ਦਿੱਤਾ ਕਿ ਉਹ ਖਡੂਰ ਜਾ ਰਹਿਣ ਤੇ ਓਥੇ ਸਿੱਖੀ ਪਰਚਾਰ ਦਾ ਕੇਂਦਰ ਕਾਇਮ ਕਰਨ। ਮਹਾਰਾਜ ਦਾ ਹੁਕਮ ਮੰਨ ਕੇ ਗੁਰੂ ਅੰਗਦ

* ਜਨਮ ਸਾਖੀ ਭਾਈ ਮਨੀ ਸਿੰਘ ਜੀ, ਪੰਨਾ ੫੦੬।

ਦੇਵ ਜੀ ਖਡੂਰ ਜਾ ਬਿਰਾਜੇ, ਜਿਨ੍ਹਾਂ ਦੇ ਭਜਨ ਦਾ ਪ੍ਰਤਾਪ ਹੈ ਅੱਜ ਖਡੂਰ, 'ਖਡੂਰ ਸਾਹਿਬ' ਅਖਵਾਉਂਦਾ ਹੈ।

ਇਸ ਫ਼ੈਸਲੇ ਤੋਂ ਸਿਰੀ ਚੰਦ ਜੀ ਦੇ ਦਿਲ 'ਤੇ ਬੜੀ ਚੋਟ ਲੱਗੀ! ਉਹਨਾਂ ਦੇ ਦਿਲ ਵਿਚ ਆਈ ਕਿ ਜੇ ਉਹ ਵੀ ਲਹਿਣਾ ਜੀ ਵਾਂਗ ਗੁਰਦੇਵ ਦੇ ਆਗਿਆਕਾਰ ਰਹਿੰਦੇ ਤਾਂ ਗੁਰਿਆਈ ਦੀ ਗੱਦੀ ਦੇਂ ਮਾਲਕ ਉਹ ਬਣਦੇ। ਇਸ ਪਛਤਾਵੇ ਦੇ ਕਾਰਨ ਆਪ ਨੇ ਬੜੀ ਕਠਿਨ ਤਪੱਸਿਆ ਕੀਤੀ ਤੇ ਉਦਾਸੀ ਮੱਤ ਚਲਾਇਆ। ਆਪ ੧੧੮ ਸਾਲ ਉਮਰ ਭੋਗ ਕੇ ੧੫ ਅੱਸੂ, ੧੬੬੯ ਬਿ. ਵਿਚ ਸਵਰਗ ਸਿਧਾਰੇ।

## ਜੋਤੀ ਜੋਤ ਸਮਾਏ

ਓਧਰ ਸੰਸਾਰ ਦੇ ਮਹਾਨ ਮਹਾਂਪੁਰਸ਼ ਗੁਰੂ ਨਾਨਕ ਦੇਵ ਜੀ ਵੀ ਸੰਸਾਰ-ਯਾਤਰਾ ਪੂਰੀ ਕਰਕੇ ਸੋਮਵਾਰ, ੨੩ ਅੱਸੂ, ਅੱਸੂ ਵਦੀ ਦਸ (ਦਸਵੇਂ ਸਰਾਧ ਵਾਲੇ ਦਿਨ), ੧੫੯੬ ਬਿ. ਨੂੰ ਜੋਤ ਵਿਚ ਜੋਤ ਸਮਾਅ ਗਏ। ਹਜ਼ੂਰ ਨੇ ਕੁਲ ਆਯੂ ਸੱਤਰ ਸਾਲ, ਪੰਜ ਮਹੀਨੇ, ਤਿੰਨ ਦਿਨ ਮਾਤਲੋਕ ਵਿਚ ਬਿਤਾਈ।

ਨਿਰੰਕਾਰ ਦੀ ਜੋਤ ਨਿਰੰਕਾਰ ਵਿਚ ਮਿਲ ਗਈ। ਸਰੀਰ ਦਾ ਅੰਤਮ ਦਾਹ ਸੰਸਕਾਰ ਰਾਵੀ ਦੇ ਕੰਢੇ 'ਤੇ ਕੀਤਾ ਗਿਆ। ਸ਼ਰਧਾਲੂਆਂ ਨੇ ਓਥੇ ਸਮਾਧ ਬਣਾ ਦਿੱਤੀ। ਕਹਿੰਦੇ ਹਨ ਮੁਸਲਮਾਨ ਸ਼ਰਧਾਲੂਆਂ ਨੇ ਲਾਗੇ ਇਕ ਕਬਰ ਵੀ ਬਣਾ ਦਿੱਤੀ ਪਰ ਕੁਝ ਸਮੇਂ ਪਿਛੋਂ ਦਰਿਆ ਨੇ ਢਾਹ ਲਾਈ ਤੇ ਦੋਹਾਂ ਯਾਦਗਰਾਂ ਨੂੰ ਆਪਣੇ ਵਹਿਣ ਵਿਚ ਰੋੜ ਕੇ ਲੈ ਗਿਆ। ਹਜ਼ੂਰ ਦਾ ਬਣਾਇਆ ਗੁਰਦੁਆਰਾ ਰਾਵੀ ਤੋਂ ਪਾਰ ਪਾਕਿਸਤਾਨ ਵਿਚ ਮੌਜੂਦ ਹੈ।

ਹਜ਼ੂਰ ਦੇ ਬਾਅਦ ਮਾਤਾ ਸੁਲੱਖਣੀ ਜੀ ਨੇ ਬਹੁਤ ਵੈਰਾਗ ਕੀਤਾ। ਗੁਰਦੇਵ ਤੋਂ ਪੰਦਰਾਂ ਦਿਨ ਪਿਛੋਂ ਉਹ ਵੀ ਪਰਲੋਕ ਸਿਧਾਰ ਗਏ*।

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥

(ਪੰਨਾ ੭੫੦)

---

* ਜਨਮ ਸਾਖੀ ਭਾਈ ਮਨੀ ਸਿੰਘ ਜੀ, ਪੰਨਾ ੫੦੮।

# ਗੁਰੂ ਅੰਗਦ ਦੇਵ ਜੀ

## ਪਹਿਲਾ ਕਾਂਡ

### ਗੁਰੂ ਬਣਨ ਤੋਂ ਪਹਿਲਾਂ

"ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰਿ ਛਤ੍ਰ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ, ਸਤਿਗੁਰ ਨਾਨਕਿ ਰੂਪੁ ਵਟਾਇਆ।"

(ਵਾਰ ੧, ਪਉੜੀ ੪੫)

ਭਾਈ ਲਹਿਣਾ ਜੀ, 'ਅੰਗਦ' ਨਾਮ ਧਾਰਨ ਕਰਕੇ ਸਿੱਖਾਂ ਦੇ ਦੂਸਰੇ ਗੁਰੂ ਬਣੇ। ਆਪ ਜੀ ਦਾ ਜਨਮ ਵਿਸਾਖ ਵਦੀ ੧, (ਪੰਜ ਵਿਸਾਖ) ੧੫੬੧ ਬਿ. (੩੧ ਮਾਰਚ, ੧੫੦੪ ਈ.) ਐਤਵਾਰ ਨੂੰ ਅੰਮ੍ਰਿਤ ਵੇਲੇ ਪਿੰਡ 'ਮੱਤੇ ਦੀ ਸਰਾਏ' ਵਿਚ ਹੋਇਆ। ਇਹ ਪਿੰਡ ਮੁਕਤਸਰ ਸਾਹਿਬ ਤੋਂ ਚਾਰ ਮੀਲ ਪੂਰਬ ਵੱਲ ਹੈ। ਅੱਜ ਕਲ੍ਹ ਇਸ ਦਾ ਨਾਮ 'ਨਾਂਗੇ ਦੀ ਸਰਾਂ' ਜਾਂ 'ਸਰਾਏ ਨਾਂਗਾ' ਪਰਸਿੱਧ ਹੈ।

ਪਿੰਡ ਮੱਤੇ ਦੀ ਸਰਾਂ, ਬਾਬਰ ਦੇ ਹਮਲਿਆਂ ਵੇਲੇ ਉੱਜੜ ਗਿਆ ਸੀ। ਉਹਦੇ ਥੇਹ ਦੇ ਨਾਲ ਲੱਗਦਾ ਪਿੱਛੋਂ ਇਕ ਨਾਂਗੇ ਸਾਧੂ ਨੇ ਨਵਾਂ ਪਿੰਡ ਵਸਾਇਆ, ਜਿਸ ਦਾ ਨਾਮ 'ਨਾਂਗੇ ਦੀ ਸਰਾਂ' ਪ੍ਰਚਲਤ ਹੋ ਗਿਆ। ਗੁਰੂ ਅੰਗਦ ਦੇਵ ਜੀ ਦਾ ਜਨਮ ਅਸਥਾਨ (ਗੁਰਦਵਾਰਾ) ਉਸ ਥੇਹ ਉੱਤੇ ਕਾਇਮ ਹੈ।

ਲਹਿਣਾ ਜੀ ਦੀ ਮਾਤਾ ਦਾ ਨਾਮ ਦਇਆ ਕੌਰ * (ਸਭਰਾਈ ?) ਤੇ ਪਿਤਾ ਦਾ ਨਾਮ ਫੇਰੂ ਮੱਲ ਸੀ। ਭਾਈ ਫੇਰੂ ਮੱਲ ਜੀ ਤ੍ਰੇਹਣ ਗੋਤ ਦੇ ਖੱਤਰੀ ਸਨ। ਆਪ 'ਵੈਸ਼ਨੋ ਦੇਵੀ' ਦੇ ਭਗਤ ਸਨ।

ਇਲਾਕੇ ਦੇ ਹਾਕਮਾਂ ਨਾਲ ਭਾਈ ਫੇਰੂ ਮੱਲ ਦੇ ਸੰਬੰਧ ਚੰਗੇ ਨਾ ਰਹੇ, ਇਸ ਵਾਸਤੇ ਉਹ ਮੱਤੇ ਦੀ ਸਰਾਂ ਨੂੰ ਸਦਾ ਵਾਸਤੇ ਛੱਡ ਕੇ ਪਿੰਡ ਖਡੂਰ (ਜ਼ਿਲ੍ਹਾ ਅੰਮ੍ਰਿਤਸਰ) ਵਿਚ ਆ ਵੱਸੇ। ਖਡੂਰ ਵਿਚ ਭਾਈ ਫੇਰੂ ਮੱਲ ਦੀ ਭੈਣ ਸਭਰਾਈ (ਵਿਰਾਈ ?) ਰਹਿੰਦੀ ਸੀ।

ਭਾਈ ਫੇਰੂ ਮੱਲ ਜੀ ਬੜੇ ਉੱਦਮੀ ਤੇ ਮਿੱਠਬੋਲੇ ਸੱਜਣ ਸਨ। ਖਡੂਰ ਦੇ ਆਸੇ ਪਾਸੇ ਪਿੰਡਾਂ ਨਾਲ ਵੀ ਉਹਨਾਂ ਦੀ ਸਾਂਝ ਬਣ ਗਈ। ਇਸ ਮੇਲ ਮਿਲਾਪ ਦਾ ਸਦਕਾ ਪਿੰਡ ਸੰਘਰ (ਖਡੂਰ ਦੇ ਨੇੜੇ) ਦੇ ਰਹਿਣ ਵਾਲੇ ਭਾਈ ਦੇਵੀ ਚੰਦ ਖੱਤਰੀ ਦੀ ਪੁੱਤਰੀ ਬੀਬੀ ਖੀਵੀ ਨਾਲ, ੧੫੭੬ ਬਿ. ਵਿਚ ਸ੍ਰੀ ਲਹਿਣਾ ਜੀ ਦਾ ਵਿਆਹ ਹੋਇਆ।

ਮਾਤਾ ਖੀਵੀ ਜੀ ਦੀ ਕੁੱਖੋਂ ਗੁਰੂ ਅੰਗਦ ਦੇਵ ਜੀ (ਲਹਿਣਾ ਜੀ) ਦੇ ਘਰ ਦੋ ਪੁੱਤਰ ਤੇ ਦੋ ਪੁੱਤਰੀਆਂ ਪੈਦਾ ਹੋਈਆਂ, ਜਿਨ੍ਹਾਂ ਦੀਆਂ ਜਨਮ ਥਿੱਤਾਂ ਇਉਂ ਹਨ:-

* The Sikh Religion. Vol. II, P. 1.

ਸਾਹਿਬਜ਼ਾਦਾ 'ਦਾਸੂ' ਜੀ ਜਨਮੇ ੯ ਭਾਦਰੋਂ, ੧੫੮੧ ਬਿ.।

ਬੀਬੀ ਅਮਰੋ ਜੀ ਦਾ ਜਨਮ ੨ ਪੋਹ, ੧੫੮੯ ਬਿ.।

ਬੀਬੀ ਅਨੋਖੀ ਜੀ ਦਾ ਜਨਮ ੨੯ ਜੇਠ ੧੫੯੧ ਬਿ.।

ਸਾਹਿਬਜ਼ਾਦਾ 'ਦਾਤੂ' ਜੀ ਦਾ ਜਨਮ, ੧ ਵੈਸਾਖ, ੧੫੯੪ ਬਿ.।

ਭਾਈ ਫੇਰੂ ਮੱਲ ਜੀ ੧੫੮੩ ਬਿ.* ਵਿਚ ਚਲਾਣਾ ਕਰ ਗਏ। ਲਹਿਣਾ ਜੀ ਦੀ ਉਮਰ ਉਸ ਵੇਲੇ ੨੨ ਸਾਲ ਦੀ ਸੀ।

ਹਰ ਸਾਲ ਵੈਸ਼ਨੋ ਦੇਵੀ ਦੀ ਯਾਤਰਾ ਵਾਸਤੇ ਇਲਾਕੇ ਦੇ ਸ਼ਰਧਾਲੂ ਸੰਗ (ਜੱਥਾ) ਬਣਾ ਕੇ ਜਾਇਆ ਕਰਦੇ ਤੇ ਫੇਰੂ ਮੱਲ ਜੀ ਉਸ ਸੰਗ ਦੇ ਮੁਖੀ ਹੁੰਦੇ। ਉਹਨਾਂ ਦੇ ਸਵਰਗਵਾਸ ਹੋਣ ਪਿੱਛੋਂ ਸਾਰੇ ਦੇਵੀ-ਭਗਤਾਂ ਨੇ ਬਾਈ ਸਾਲ ਦੇ ਜਵਾਨ ਲਹਿਣਾ ਜੀ ਨੂੰ ਆਪਣਾ ਆਗੂ ਮੰਨ ਲਿਆ। ਫਿਰ ਹਰ ਸਾਲ ਸ੍ਰੀ ਲਹਿਣਾ ਜੀ ਸੰਗ ਦੇ ਮੁਖੀ ਬਣ ਕੇ ਵੈਸ਼ਨੌਂ ਦੇਵੀ ਦੀ ਯਾਤਰਾ ਵਾਸਤੇ ਜਾਂਦੇ ਰਹੇ। ਇਹ ਸਿਲਸਿਲਾ ੧੫੮੮ ਬਿ. ਤਕ ਚੱਲਦਾ ਰਿਹਾ।

ਖਡੂਰ ਵਿਚ ਗੁਰੂ ਨਾਨਕ ਦੇਵ ਜੀ ਦਾ ਸਿੱਖ ਭਾਈ 'ਜੋਧਾ' ਰਹਿੰਦਾ ਸੀ। ਉਹ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਗੁਰਬਾਣੀ ਦਾ ਪਾਠ ਕਰਿਆ ਕਰਦਾ।

ਆਵਾਜ਼ ਲਹਿਣਾ ਜੀ ਦੇ ਕੰਨੀਂ ਪਈ। ਮਨ ਮੋਹਿਆ ਗਿਆ। ਦਿਨ ਚੜ੍ਹੇ ਉਹ ਭਾਈ ਜੋਧਾ ਜੀ ਦੇ ਘਰ ਚੱਲ ਕੇ ਗਏ। ਭਾਈ ਜੋਧਾ ਅੱਗੋਂ ਬੜੇ ਆਦਰ ਸਤਿਕਾਰ ਨਾਲ ਮਿਲਿਆ। ਮੰਜੇ 'ਤੇ ਬਿਠਾ ਕੇ ਉਹਨੇ ਪਿਆਰ ਨਾਲ ਪੁੱਛਿਆ, "ਆਓ ਭਗਤ ਜੀ! ਕਿਵੇਂ ਦਰਸ਼ਨ ਦਿੱਤੇ ਹਨ ?"

"ਭਾਈ ਜੋਧਾ ਜੀ! ਆਪ ਅੰਮ੍ਰਿਤ ਵੇਲੇ ਕੁਝ ਪੜ੍ਹ ਰਹੇ ਸੀ। ਉਹ ਆਤਮਾ ਨੂੰ ਬੜਾ ਚੰਗਾ ਲੱਗਦਾ ਸੀ। ਉਹ ਕਿਹੜੇ ਮਹਾਂਪੁਰਸ਼ ਦੀ ਬਾਣੀ ਸੀ ?" ਲਹਿਣਾ ਜੀ ਨੇ ਬੜੀ ਨਿਮਰਤਾ ਨਾਲ ਪੁੱਛਿਆ।

"ਭਗਤ ਜੀ! ਉਹ ਕਲਜੁਗ ਦੇ ਤਾਰਨਹਾਰ ਨਿਰੰਕਾਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਸੀ। ਗੁਰਦੇਵ ਦੇ ਸਿੱਖ, ਹਜ਼ੂਰ ਦੀ ਬਾਣੀ ਨੂੰ ਜੀਵਨ-ਆਧਾਰ ਸਮਝ ਕੇ ਪੜ੍ਹਦੇ ਹਨ।" ਭਾਈ ਜੋਧਾ ਨੇ ਓਸੇ ਤਰ੍ਹਾਂ ਪਿਆਰ ਨਾਲ ਉੱਤਰ ਦਿੱਤਾ।

"ਠੀਕ ਹੀ ਉਹ ਬਾਣੀ ਜੀਵਨ ਦਾ ਆਧਾਰ ਬਣਨ ਦੇ ਯੋਗ ਹੈ।" ਲਹਿਣਾ ਜੀ ਨੇ ਸ਼ਰਧਾ ਨਾਲ ਸਿਰ ਹਿਲਾ ਕੇ ਕਿਹਾ, "ਆਗਿਆ ਦਿਓ ਤਾਂ ਮੈਂ ਅੰਮ੍ਰਿਤ ਵੇਲੇ ਆਪ ਜੀ ਦੇ ਪਾਸ ਆ ਜਾਇਆ ਕਰਾਂ ?"

"ਭਗਤ ਜੀ! ਆਪ ਜ਼ਰੂਰ ਆਇਆ ਕਰੋ।" ਭਾਈ ਜੋਧਾ ਜੀ ਨੇ ਖ਼ੁਸ਼ੀ ਨਾਲ ਕਿਹਾ।

ਲਹਿਣਾ ਜੀ ਕਈ ਵਾਰ ਭਾਈ ਜੋਧਾ ਜੀ ਕੋਲ ਬਹਿ ਕੇ ਗੁਰਬਾਣੀ ਸੁਣਦੇ। ਉਹਨਾਂ ਦੇ ਮਨ ਨੂੰ ਬੜੀ ਸ਼ਾਂਤੀ ਮਿਲਦੀ।

---

* ਮਹਾਨ ਕੋਸ਼, ਪੰਨਾ ੬੧੬।

ਇਕ ਦਿਨ ਲਹਿਣਾ ਜੀ ਨੇ ਬੜੀ ਦ੍ਰਿੜ੍ਹਤਾ ਨਾਲ ਕਿਹਾ, "ਭਾਈ ਜੋਧਾ ਜੀ! ਇਸ ਵਾਰ ਵੈਸ਼ਨੋ ਦੇਵੀ ਦੀ ਯਾਤਰਾ ਸਮੇਂ ਗੁਰੂ ਜੀ ਦੇ ਦਰਸ਼ਨ ਜ਼ਰੂਰ ਕਰਨੇ ਹਨ।"

ਇਹ ਗੱਲ ੧੫੮੯ ਬਿ. ਦੀ ਹੈ। ਵੈਸ਼ਨੋ ਦੇਵੀ ਦੀ ਯਾਤਰਾ ਵਾਸਤੇ ਸੰਗ ਦੇ ਮੁਖੀ ਬਣ ਕੇ ਲਹਿਣਾ ਜੀ ਘਰੋਂ ਤੁਰ ਪਏ। ਉਹਨਾਂ ਜਾਣ ਬੁਝ ਕੇ ਉਹ ਰਸਤਾ ਚੁਣਿਆ, ਜੋ ਕਰਤਾਰਪੁਰ ਦੇ ਨੇੜੇ ਦੀ ਜਾਵੇ।

ਲਾਗੇ ਦੇ ਪਿੰਡ ਕੋਲ ਸਾਥੀਆਂ ਨੂੰ ਛੱਡ ਕੇ ਲਹਿਣਾ ਜੀ ਇਕੱਲੇ ਦਰਸ਼ਨਾਂ ਨੂੰ ਗਏ। ਅਜੇਹੇ ਭਲੇ ਸਮੇਂ ਗੁਰੂ ਮਹਾਰਾਜ ਦੇ ਦਰਸ਼ਨ ਹੋਏ ਕਿ ਲਹਿਣਾ ਜੀ ਸਦਾ ਵਾਸਤੇ ਗੁਰੂ ਜੋਗੇ ਹੀ ਹੋ ਗਏ। ਵਾਪਸ ਜਾ ਕੇ ਸਾਥੀਆਂ ਨੂੰ ਵਿਦਿਆ ਕਰਦਿਆਂ ਲਹਿਣਾ ਜੀ ਨੇ ਕਿਹਾ, "ਭਗਤੋ! ਤੁਸੀਂ ਜਾਓ। ਇਹ ਜੀਊੜਾ ਤਾਂ ਗੁਰੂ ਜੋਗਾ ਹੀ ਹੋ ਗਿਆ ਹੈ!"

ਜਿਸ ਸ਼ਰਧਾ ਨਾਲ ਲਹਿਣਾ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ, ਉਸ ਦੀ ਮਿਸਾਲ ਮਿਲਣੀ ਔਖੀ ਹੈ। ਸੇਵਾ ਕਿਵੇਂ ਕਰੀਦੀ ਹੈ, ਇਸ ਦਾ ਉੱਤਰ ਗੁਰੂ ਅੰਗਦ ਦੇਵ ਜੀ ਆਪਣੀ ਬਾਣੀ ਵਿਚ ਦੇਂਦੇ ਹਨ :

"ਏਹ ਕਿਨੇਹੀ ਚਾਕਰੀ, ਜਿਤੁ ਭਉ ਖਸਮ ਨ ਜਾਇ॥
ਨਾਨਕ ਸੇਵਕੁ ਕਾਢੀਐ, ਜਿ ਸੇਤੀ ਖਸਮ ਸਮਾਇ॥" (ਪੰਨਾ ੪੭੫)

ਲਹਿਣਾ ਜੀ ਨੇ ਸੱਤ ਸਾਲ ਗੁਰੂ ਨਾਨਕ ਦੇਵ ਜੀ ਦੀ ਸੇਵਾ ਕੀਤੀ। ਇਉਂ ਸਮਝੋ ਕਿ ਉਹ ਗੁਰੂ ਜੀ ਦੇ ਭਾਣੇ ਵਿਚ ਆਪ ਗੁਰੂ ਦਾ ਰੂਪ ਹੀ ਹੋ ਗਏ ਸਨ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਉੱਤਰ-ਅਧਿਕਾਰੀ ਦੀ ਚੋਣ ਕੀਤੀ ਤਾਂ ਲਹਿਣਾ ਜੀ ਹੀ ਪੂਰੇ ਉਤਰੇ। ਪ੍ਰਸੰਨ ਹੋ ਕੇ ਗੁਰੂ ਨਾਨਕ ਦੇਵ ਜੀ ਨੇ ਸਨੀਚਰਵਾਰ, ਹਾੜ ਵਦੀ ਤੇਰਾਂ, (੧੭ ਹਾੜ੍ਹ), ਸੰਮਤ ੧੫੯੬ ਬਿ. (੧੪ ਜੂਨ, ੧੫੩੯ ਈ.) ਨੂੰ ਲਹਿਣਾ ਜੀ ਨੂੰ 'ਅੰਗਦ' ਨਾਮ ਦੇ ਕੇ ਗੁਰਗੱਦੀ ਦੇ ਮਾਲਕ ਥਾਪ ਦਿੱਤਾ।

ਗੁਰਿਆਈ ਦੇ ਸਿੰਘਾਸਣ 'ਤੇ 'ਅੰਗਦ' ਜੀ ਨੂੰ ਬਿਠਾ ਕੇ ਗੁਰੂ ਨਾਨਕ ਦੇਵ ਜੀ ਨੇ ਸਭ ਤੋਂ ਪਹਿਲਾਂ ਆਪ ਉਹਨਾਂ ਅੱਗੇ ਭੇਟਾ ਧਰ ਕੇ ਮੱਥਾ ਟੇਕਿਆ ਤੇ ਬਾਬਾ ਬੁੱਢਾ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਮੱਥੇ 'ਤੇ ਗੁਰਿਆਈ ਦਾ ਤਿਲਕ ਲਗਾਇਆ।

ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ੩੫ ਸਾਲ, ਦੋ ਮਹੀਨੇ ਤੇ ਬਾਰਾਂ ਦਿਨਾਂ ਦੀ ਉਮਰ ਵਿਚ ਸਿੱਖਾਂ ਦੇ ਦੂਸਰੇ ਗੁਰੂ ਬਣੇ।

# ਦੂਸਰਾ ਕਾਂਡ

## ਗੁਰਗੱਦੀ ਪ੍ਰਾਪਤ ਕਰ ਕੇ

ਆਪਣੇ ਗੁਰਦੇਵ ਤੋਂ ਗੁਰਿਆਈ ਦੀ ਪਦਵੀ ਲੈ ਕੇ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਆ ਗਏ। ਨਗਰ ਤੋਂ ਚਾਰ-ਪੰਜ ਪੈਲੀਆਂ ਦੂਰ ਖੇਤਾਂ ਵਿਚ ਇਕ ਕੱਚਾ ਕੋਠਾ ਸੀ। ਗੁਰੂ ਜੀ ਉਸ ਵਿਚ ਆ ਬੈਠੇ। ਏਸੇ ਪਾਸੇ ਖਹਿਰੇ ਜੱਟ 'ਮਹਿਮੇ' ਦੇ ਖੇਤ ਸਨ। ਉਸ ਦੀ ਪਤਨੀ 'ਸੱਤਭਰਾਈ' ਖੇਤਾਂ ਵੱਲੋਂ ਘਰ ਨੂੰ ਆ ਰਹੀ ਸੀ। ਉਸ ਨੇ ਗੁਰੂ ਜੀ ਨੂੰ ਉਸ ਕੋਠੇ ਵਿਚ ਵੜਦਿਆਂ ਵੇਖ ਲਿਆ। ਹਜ਼ੂਰ ਦੇ ਪਿੰਡ ਪਹੁੰਚਣ ਤੋਂ ਪਹਿਲਾਂ ਹੀ ਇਹ ਖ਼ਬਰ ਲੋਕਾਂ ਤਕ ਪੁੱਜ ਗਈ ਸੀ ਕਿ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਦੀ ਗੱਦੀ ਲਹਿਣਾ ਜੀ ਨੂੰ ਸੌਂਪ ਦਿੱਤੀ ਹੈ।

ਸੱਤਭਰਾਈ ਨੇ ਬੜੀ ਸ਼ਰਧਾ ਨਾਲ ਗੁਰੂ ਅੰਗਦ ਦੇਵ ਜੀ ਨੂੰ ਮੱਥਾ ਟੇਕਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਮਹਾਰਾਜ! ਨਿਰੰਕਾਰੀ ਗੁਰੂ ਨਾਨਕ ਨੇ ਆਪ ਨੂੰ ਸਿੱਖਾਂ ਦਾ ਗੁਰੂ ਥਾਪਿਆ ਹੈ। ਆਪ ਸਿੰਘਾਸਣ 'ਤੇ ਬਹਿ ਕੇ ਸੰਗਤਾਂ ਨੂੰ ਦਰਸ਼ਨ ਦਿਓ। ਆਪ ਇਸ ਸੁੰਞੇ ਕੋਠੇ ਵਿਚ ਕਿਉਂ ਆ ਬੈਠੇ ਹੋ ?"

ਗੁਰਦੇਵ ਨੇ ਅੱਗੋਂ ਭਰੇ ਨੇਤਰਾਂ ਨਾਲ ਉੱਤਰ ਦਿੱਤਾ, "ਮਾਤਾ! ਸਿੰਘਾਸਣ 'ਤੇ ਬੈਠਣ ਯੋਗ, ਦੀਨ ਦੁਨੀ ਦੇ ਮਾਲਕ, ਮੇਰੇ ਗੁਰੂ ਨਾਨਕ ਦੇਵ ਮਹਾਰਾਜ ਹੀ ਹਨ। ਮੈਂ ਤਾਂ ਉਹਨਾਂ ਦੇ ਦਰ ਦਾ ਚਾਕਰ ਹਾਂ। ਤੂੰ ਗੁਰੂ ਘਰ ਦੀ ਸ਼ਰਧਾਲੂ ਹੈਂ। ਸਾਡਾ ਇਕ ਕੰਮ ਕਰ। ਇਕ ਤਾਂ ਸਾਡੇ ਏਥੇ ਹੋਣ ਦਾ ਕਿਸੇ ਨੂੰ ਪਤਾ ਨਾ ਲੱਗੇ। ਦੂਸਰੇ, ਅੱਠੀਂ ਪਹਿਰੀਂ ਇਕ ਪਰਸ਼ਾਦਾ ਇਸ ਸਰੀਰ ਵਾਸਤੇ ਪੁਚਾ ਜਾਇਆ ਕਰਨਾ।"

ਮਾਈ ਸ਼ਰਧਾ ਨਾਲ ਸਿਰ ਨਿਵਾ ਕੇ ਚਲੀ ਗਈ। ਉਹ ਗੁਰਦੇਵ ਦੇ ਹੁਕਮ ਅਨੁਸਾਰ ਕੋਠੇ ਦਾ ਬਾਹਰੋਂ ਬੂਹਾ ਬੰਦ ਕਰ ਗਈ।

ਉਹ ਮਾਈ ਅੱਠੀਂ ਪਹਿਰੀਂ ਇਕ ਪਰਸ਼ਾਦਾ ਤੇ ਦੁੱਧ ਦਾ ਕਟੋਰਾ ਗੁਰਦੇਵ ਕੋਲ ਪੁਚਾ ਜਾਇਆ ਕਰਦੀ। ਮਹਾਰਾਜ ਉਸ 'ਅਲਪ ਅਹਾਰ' 'ਤੇ ਸੰਤੁਸ਼ਟ, ਅੱਠੇ ਪਹਿਰ ਬੈਠੇ ਤਪ ਕਰਦੇ ਰਹਿੰਦੇ (ਹੁਣ ਉਹ ਅਸਥਾਨ ਗੁਰਦੁਆਰਾ 'ਤਪਿਆਣਾ ਸਾਹਿਬ' ਅਖਵਾਉਂਦਾ ਹੈ)।

ਗੁਰੂ ਅੰਗਦ ਦੇਵ ਜੀ ਏਸੇ ਤਰ੍ਹਾਂ ਤਪ ਵਿਚ ਲੀਨ ਸਨ ਜਾਂ ਮਾਈ ਸੱਤਭਰਾਈ ਰਾਹੀਂ ਗੁਰੂ ਨਾਨਕ ਦੇਵ ਜੀ ਦੇ ਜੋਤੀ-ਜੋਤ ਸਮਾਉਣ ਦੀ ਖ਼ਬਰ ਉਹਨਾਂ ਤਕ ਪਹੁੰਚੀ। ਦਿਲ 'ਤੇ ਬੜੀ ਅਸਹਿ ਚੋਟ ਲੱਗੀ।

ਪਰ ਪਿਆਰੇ ਦੀਆਂ ਸੌਂਪੀਆਂ ਹੋਈਆਂ ਜ਼ਿੰਮੇਵਾਰੀਆਂ ਨੂੰ ਨਿਭਾਉਣ ਵਾਸਤੇ ਬਿਰਹੋਂ ਦਾ ਸੱਲ ਸਹਿਣਾ ਹੀ ਪੈਂਦਾ ਹੈ।

ਜਿੰਨਾ ਚਿਰ ਗੁਰੂ ਨਾਨਕ ਦੇਵ ਜੀ (ਦੇਹ ਕਰਕੇ) ਕਰਤਾਰਪੁਰ ਵਿਚ ਮੌਜੂਦ

ਸਨ। ਸੰਗਤਾਂ ਉਹਨਾਂ ਦੇ ਦਰਸ਼ਨ ਕਰਕੇ ਤ੍ਰਿਪਤ ਸਨ, ਪਰ ਜਦ ਮਹਾਰਾਜ ਜੋਤੀ-ਜੋਤ ਸਮਾ ਗਏ ਤਾਂ ਸਾਰੇ ਸਿੱਖ ਪੰਥ ਵਿਚ ਉਦਾਸੀ ਛਾ ਗਈ। ਸੰਗਤਾਂ ਖਡੂਰ ਸਾਹਿਬ ਆਉਂਦੀਆਂ, ਪਰ ਗੁਰਦੇਵ ਦੇ ਦਰਸ਼ਨ ਪ੍ਰਾਪਤ ਨਾ ਹੋਣ ਕਰਕੇ ਨਿਰਾਸ਼ ਹੋ ਜਾਂਦੀਆਂ। ਅੰਤ ਬਾਬਾ ਬੁੱਢਾ ਜੀ ਵਰਗੇ ਕੁਝ ਮੁਖੀ ਸਿੱਖਾਂ ਨੇ ਖਡੂਰ ਸਾਹਿਬ ਪਹੁੰਚ ਕੇ ਮਾਈ ਸੱਤਭਰਾਈ ਰਾਹੀਂ ਗੁਰਦੇਵ ਦਾ ਗੁਪਤ ਨਿਵਾਸ-ਅਸਥਾਨ ਭਾਲ ਲਿਆ। ਸਾਰੀ ਸੰਗਤ ਨੇ ਜ਼ੋਰ ਦੇ ਕੇ ਬੇਨਤੀ ਕੀਤੀ। ਅੰਤ ਗੁਰੂ ਰੂਪ ਸੰਗਤ ਦਾ ਹੁਕਮ ਮੰਨ ਕੇ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਦਾ ਸਿੰਘਾਸਣ ਸੰਭਾਲਣਾ ਪਿਆ। ਹੁਣ ਕਰਤਾਰਪੁਰ ਦੀ ਥਾਂ ਸਿੱਖ ਸੰਗਤਾਂ ਦਾ ਕੇਂਦਰ ਖਡੂਰ ਸਾਹਿਬ ਬਣ ਗਿਆ।

ਗੁਰੂ ਅੰਗਦ ਦੇਵ ਜੀ ਨੇ ੧੨ ਸਾਲ, ੯ ਮਹੀਨੇ, ੧੭ ਦਿਨ ਗੁਰਿਆਈ ਕੀਤੀ। ਆਪ ਜੀ ਦੇ ਜੀਵਨ ਕਾਲ ਵਿਚ ਬਹੁਤ ਘੱਟ ਘਟਨਾਵਾਂ ਘਟੀਆਂ, ਪਰ ਗੁਰਦੇਵ ਜੀ ਨੇ ਦੋ ਕੰਮ ਬੜੇ ਨਿੱਗਰ ਕੀਤੇ। ਇਕ ਤਾਂ ਗੁਰੂ ਨਾਨਕ ਦੇਵ ਜੀ ਦੇ ਚਲਾਏ ਹੋਏ ਸਾਂਝੇ 'ਲੰਗਰ' ਨੂੰ ਬਹੁਤ ਵਧਾਇਆ। ਹਜ਼ੂਰ ਦੇ ਮਹਿਲ (ਧਰਮ ਪਤਨੀ) ਮਾਤਾ 'ਖੀਵੀ' ਜੀ ਆਪਣੇ ਹੱਥੀਂ ਲੰਗਰ ਦੀ ਸੇਵਾ ਕਰਦੇ। ਹਰ ਜਾਤ ਤੇ ਹਰ ਪੱਧਰ ਦੇ ਪ੍ਰਾਣੀ ਨੂੰ ਇੱਕੋ ਪੰਗਤ ਵਿਚ ਬਿਠਾ ਕੇ ਪਰਸ਼ਾਦ ਛਕਾਇਆ ਜਾਂਦਾ। ਛੂਤ-ਛਾਤ ਦੂਰ ਕਰਨ ਵਾਸਤੇ ਇਹ ਅਮਲੀ ਉੱਦਮ ਸੀ, ਜੋ ਗੁਰੂ ਨਾਨਕ ਦੇਵ ਜੀ ਨੇ ਪ੍ਰਚਲਤ ਕੀਤਾ ਸੀ।

## ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ

ਗੁਰੂ ਅੰਗਦ ਦੇਵ ਜੀ ਨੇ ਸਭ ਤੋਂ ਵੱਡਾ ਕਾਰਜ ਗੁਰੂ ਨਾਨਕ ਦੇਵ ਜੀ ਦੀ 'ਜਨਮ ਸਾਖੀ' ਲਿਖਵਾਉਣ ਦਾ ਕੀਤਾ, ਪਰ ਅਫ਼ਸੋਸ, ਉਹ 'ਜਨਮ ਸਾਖੀ' ਇਸ ਵੇਲੇ ਮਿਲਦੀ ਨਹੀਂ। ਉਸ ਨੂੰ ਤੋੜ ਮਰੋੜ ਕੇ ਇਕ ਤਾਂ 'ਮਿਹਰਵਾਨ' ਨੇ ਆਪਣੇ ਨਾਮ ਥੱਲੇ ਲਿਖੀ ਤੇ ਦੂਸਰੀ 'ਹੰਦਾਲੀਆਂ' ਨੇ ਲਿਖੀ। ਹੰਦਾਲੀਆਂ ਦੀ ਲਿਖੀ 'ਜਨਮ ਸਾਖੀ' ਹੀ ਇਸ ਵੇਲੇ ਵਧੇਰੇ ਪ੍ਰਚਲਤ ਹੈ, ਜਿਸ ਨੂੰ 'ਭਾਈ ਬਾਲੇ ਵਾਲੀ ਜਨਮ ਸਾਖੀ' ਕਿਹਾ ਜਾਂਦਾ ਹੈ। ਭਾਈ ਹੰਦਾਲ ਦੀ ਔਲਾਦ ਹੀ 'ਜੰਡਿਆਲੇ ਵਾਲੇ ਗੁਰੂ' ਅਖਵਾਉਂਦੀ ਹੈ।

ਸਾਧਾਰਨ ਲੋਕਾਂ ਵਿਚ ਅਜੇ ਤਕ ਪ੍ਰਚਲਤ ਹੈ ਕਿ 'ਗੁਰਮੁਖੀ' ਅੱਖਰ ਗੁਰੂ ਅੰਗਦ ਦੇਵ ਜੀ ਨੇ ਬਣਾਏ। ਭਾਸ਼ਾ ਵਿਗਿਆਨੀਆਂ ਦੇ ਵਿਚਾਰ ਅਨੁਸਾਰ ਗੁਰਮੁਖੀ ਅੱਖਰ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਵੀ ਮੌਜੂਦ ਸਨ, ਪਰ ਇਸ ਵਿਚ ਕੋਈ ਅੱਤ-ਕਥਨੀ ਨਹੀਂ ਕਿ ਇਸ ਲਿੱਪੀ ਦਾ ਪਰਚਾਰ ਗੁਰੂ ਸਾਹਿਬਾਨ ਨੇ ਹੀ ਕੀਤਾ। ਏਸੇ ਵਾਸਤੇ ਇਸ ਲਿੱਪੀ ਦਾ ਨਾਮ 'ਗੁਰਮੁਖੀ' ਪੈ ਗਿਆ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਸਾਰੀ ਬਾਣੀ ਗੁਰਮੁਖੀ ਲਿੱਪੀ ਵਿਚ ਲਿਖੀ ਤੇ ਲਿਖਵਾਈ। ਉਹ ਬਾਣੀ 'ਪੋਥੀ' ਦੀ ਸ਼ਕਲ ਵਿਚ ਗੁਰਿਆਈ ਦੇ ਨਾਲ ਹੀ ਗੁਰੂ ਅੰਗਦ ਦੇਵ ਜੀ ਨੂੰ ਸੌਂਪੀ ਗਈ। ਪਿੱਛੋਂ ਹਰ ਗੁਰੂ ਆਪਣੀ ਤੇ ਆਪਣੇ ਪਹਿਲੇ ਗੁਰੂਆਂ ਦੀ ਬਾਣੀ ਪੋਥੀਆਂ ਦੇ ਰੂਪ ਵਿਚ ਆਪਣੇ ਉਤਰਾਧਿਕਾਰੀ ਨੂੰ ਵਿਰਸੇ ਵਜੋਂ ਦੇਂਦਾ ਰਿਹਾ।

ਸਭ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਨੇ ਰੋਜ਼ ਦੀ ਮਰਯਾਦਾ ਠੀਕ ਕੀਤੀ। ਭਾਈ ਮਰਦਾਨਾ ਦੇ ਦੋ ਪ੍ਰਸਿੱਧ ਸ਼ਾਗਿਰਦਾਂ 'ਸਾਦੂ' ਤੇ 'ਬਾਦੂ'* ਨੂੰ ਕੋਲ ਬੁਲਾ ਲਿਆ। ਉਹ ਦੋਵੇਂ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਕਰਦੇ ਤੇ ਗੁਰੂ ਅੰਗਦ ਦੇਵ ਜੀ ਸਮਾਧੀ ਲਾ ਕੇ ਸੁਣਦੇ। ਕਦੇ ਕਦੇ ਗੁਰਦੇਵ ਆਪ ਵੀ ਨਾਲ ਮਿਲ ਕੇ ਕੀਰਤਨ ਕਰਦੇ। ਆਸਾ ਦੀ ਵਾਰ ਵਿਚ ਗੁਰੂ ਅੰਗਦ ਦੇਵ ਜੀ ਦੇ ੧੫ ਸਲੋਕ ਹਨ।

## ਗੁਰੂ ਅੰਗਦ ਦੇਵ ਜੀ ਦੀ ਬਾਣੀ

ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅੰਗਦ ਦੇਵ ਜੀ ਦੀ ਬਾਣੀ ਬਹੁਤ ਥੋੜ੍ਹੀ ਹੈ, ਕੇਵਲ ੬੩ ਸਲੋਕ। ਉਹਨਾਂ ਦਾ ਵੇਰਵਾ ਇਉਂ ਹੈ :—

| | | |
|---|---|---|
| ਸਿਰੀ ਰਾਗ ਕੀ ਵਾਰ ਵਿਚ | | ੨ ਸਲੋਕ |
| ਰਾਗ ਮਾਝ ਕੀ ਵਾਰ | " | ੧੨ " |
| " ਆਸਾ ਦੀ ਵਾਰ | " | ੧੫ " |
| " ਸੋਰਠਿ ਕੀ ਵਾਰ | " | ੧ " |
| " ਸੂਹੀ ਕੀ ਵਾਰ | " | ੧੧ " |
| " ਰਾਮਕਲੀ ਕੀ ਵਾਰ | " | ੭ " |
| " ਮਾਰੂ ਕੀ ਵਾਰ | " | ੧ " |
| " ਸਾਰਗ ਕੀ ਵਾਰ | " | ੯ " |
| " ਮਲਾਰ ਕੀ ਵਾਰ | " | ੫ " |
| | | ਜੋੜ=੬੩ ਸਲੋਕ |

## ਬਾਦਸ਼ਾਹ ਹਮਾਯੂੰ

ਏਸ ਸਮੇਂ ਮੁਗ਼ਲ ਬਾਦਸ਼ਾਹ 'ਹਮਾਯੂੰ' ਵਾਲੀ ਘਟਨਾ ਘਟੀ। ਸ਼ੇਰ ਸ਼ਾਹ ਸੂਰੀ ਨਾਲ ਹਮਾਯੂੰ ਦੀ ਆਖ਼ਰੀ ਲੜਾਈ 'ਕਨੌਜ' ਦੇ ਮੈਦਾਨ ਵਿਚ ੧੭ ਮਈ, ੧੫੪੦ ਈ. ਨੂੰ ਹੋਈ। ਏਥੇ ਹਮਾਯੂੰ ਪੂਰੀ ਤਰ੍ਹਾਂ ਹਾਰ ਗਿਆ। ਉਹ ਜਾਨ ਬਚਾਉਣ ਵਾਸਤੇ ਪੰਜਾਬ ਵੱਲ ਨੱਸਿਆ। ਉਹ ਗੋਇੰਦਵਾਲ ਦੇ ਪੱਤਣ ਤੋਂ ਦਰਿਆ ਬਿਆਸ ਪਾਰ ਕਰਕੇ ਸਿੱਧਾ ਲਾਹੌਰ ਨੂੰ ਜਾ ਰਿਹਾ ਸੀ। ਰਸਤੇ ਵਿਚ ਉਸ ਨੂੰ ਗੁਰੂ ਅੰਗਦ ਦੇਵ ਜੀ ਦੀ ਦੱਸ ਪਈ। ਉਹ ਸਿੱਧਾ ਰਾਹ ਛੱਡ ਕੇ ਗੁਰਦੇਵ ਦੇ ਦਰਸ਼ਨਾਂ ਵਾਸਤੇ ਖਡੂਰ ਸਾਹਿਬ ਆ ਪੁੱਜਾ। ਜਿੱਥੇ ਇਸ ਵੇਲੇ ਗੁਰਦੁਆਰਾ 'ਮੱਲ ਅਖਾੜਾ' ਹੈ, ਗੁਰੂ ਅੰਗਦ ਦੇਵ ਜੀ ਉਸ ਥਾਂ ਬੈਠੇ ਬਾਲਕਾਂ ਦਾ ਘੋਲ ਵੇਖ ਰਹੇ ਸਨ। ਹਮਾਯੂੰ ਭਾਵੇਂ ਗੁਰੂ ਜੀ ਕੋਲੋਂ ਆਪਣੇ ਹੱਕ ਵਿਚ ਅਸ਼ੀਰਵਾਦ ਦੀ ਇੱਛਿਆ ਨਾਲ ਆਇਆ ਸੀ, ਪਰ ਉਹਦੇ ਮਨ ਵਿਚ ਬਾਦਸ਼ਾਹੀ ਹੀ ਹਉਮੈਂ ਮੌਜੂਦ ਸੀ। (ਇਹ ਵੀ ਹੋ ਸਕਦਾ ਹੈ ਕਿ ਗੁਰੂ ਘਰ ਦੇ ਵਿਰੋਧੀਆਂ ਨੇ ਬਾਦਸ਼ਾਹ ਦੇ ਕੰਨ ਵੀ ਭਰੇ ਹੋਣ।) ਜਿੱਥੇ ਗੁਰਦੇਵ ਬੈਠੇ ਸਨ, ਹਮਾਯੂੰ ਘੋੜੇ 'ਤੇ ਅਸਵਾਰ ਉਥੇ ਆ ਖੜਾ ਹੋਇਆ। ਮਹਾਰਾਜ ਆਪਣੀ

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ (ਪੱਥਰ ਦਾ ਛਾਪਾ) ਪੰਨਾ ੧੭੬।

ਮਸਤੀ ਵਿਚ ਖ਼ਾਮੋਸ਼ ਬੈਠੇ ਰਹੇ। ਹਮਾਯੂੰ ਨੇ ਇਸ ਨੂੰ ਆਪਣਾ ਅਪਮਾਨ ਸਮਝਿਆ। ਉਸ ਦੀ ਚਾਹ ਸੀ ਕਿ ਗੁਰੂ ਜੀ ਖੜੇ ਹੋ ਕੇ ਉਸ ਨੂੰ ਨਮਸਕਾਰ ਕਰਦੇ, ਕਿਉਂਕਿ ਆਮ ਫ਼ਕੀਰ (ਜਾਂ ਭੇਖੀ ਸੰਤ) ਬਾਦਸ਼ਾਹ ਦਾ ਏਸੇ ਤਰ੍ਹਾਂ ਆਦਰ ਕਰਿਆ ਕਰਦੇ ਸਨ। ਗ਼ੁੱਸੇ ਵਿਚ ਹਮਾਯੂੰ ਤਲਵਾਰ ਧੂਹ ਕੇ ਗੁਰੂ ਜੀ ਵੱਲ ਵਧਿਆ। ਗੁਰੂ ਜੀ ਨੇ ਬੜੀ ਨਿਰਭੈਤਾ ਨਾਲ ਮੁਸਕਰਾਉਂਦਿਆਂ ਉੱਤਰ ਦਿੱਤਾ, "ਐ ਬਾਦਸ਼ਾਹ! ਜਿਹੜੀ ਤਲਵਾਰ ਫ਼ਕੀਰਾਂ ਉੱਤੇ ਉਠਾਉਣ ਦਾ ਯਤਨ ਕਰ ਰਿਹਾ ਹੈਂ, ਇਹ ਮੈਦਾਨਿ-ਜੰਗ ਵਿਚ ਸ਼ੇਰ ਸ਼ਾਹ ਦੇ ਟਾਕਰੇ 'ਤੇ ਕਿਉਂ ਨਾ ਉੱਠੀ ? ਇਸ ਦਾ ਸਹੀ ਥਾਂ ਉਹ ਸੀ। ਮੇਰੇ ਗੁਰਦੇਵ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ, ਜੇ ਤਾਕਤਵਰ ਮਾੜੇ ਨੂੰ ਮਾਰੇ, ਤਾਂ ਇਸ ਧੱਕੇਸ਼ਾਹੀ ਦਾ ਜਵਾਬ ਖ਼ੁਦਾ ਨੂੰ ਦੇਣਾ ਪੈਂਦਾ ਹੈ*।"

ਹਮਾਯੂੰ ਦਾ ਤਲਵਾਰ ਵਾਲਾ ਹੱਥ ਨੀਵਾਂ ਹੋ ਗਿਆ। ਦਿਲ ਵਿਚ ਸ਼ਰਮ ਮਹਿਸੂਸ ਕਰਦਿਆਂ ਹਮਾਯੂੰ ਨੇ ਸਿਰ ਝੁਕਾ ਕੇ ਕਿਹਾ, "ਮਹਾਰਾਜ! ਮੈਥੋਂ ਗ਼ਲਤੀ ਹੋ ਗਈ। ਆਪ ਵਲੀ ਬਾਬਾ ਨਾਨਕ ਦੇ ਸਹੀ ਗੱਦੀ-ਨਸ਼ੀਨ ਹੋ, ਉਹਨਾਂ ਦਾ ਰੂਪ ਹੋ। ਗੁਰੂ ਨਾਨਕ ਨੇ ਮੇਰੇ ਪਿਤਾ (ਬਾਬਰ) ਉੱਤੇ ਮੇਹਰ ਕੀਤੀ ਸੀ, ਆਪ ਮੇਰੇ ਉੱਤੇ ਕਰੋ। ਤੁਹਾਡੀ ਦੁਆ ਮੇਰੀ ਹਾਰ ਨੂੰ ਜਿੱਤ ਵਿਚ ਬਦਲ ਸਕਦੀ ਹੈ। ਮੇਹਰ ਕਰੋ।"

"ਬਾਦਸ਼ਾਹ! ਸਮੇਂ ਦੀ ਉਡੀਕ ਕਰਨੀ ਪਵੇਗੀ। ਹਉਮੈਂ ਦੀ ਥਾਂ ਅੰਦਰ ਬਲ ਪੈਦਾ ਕਰੋ। ਸਿਰਫ਼ ਏਹਾ ਇਕ ਰਾਹ ਹੈ ਕੁਝ ਪਰਾਪਤ ਕਰਨ ਦਾ।" ਗੁਰਦੇਵ ਨੇ ਓਸੇ ਤਰਾਂ ਧੀਰਜ ਨਾਲ ਉੱਤਰ ਦਿੱਤਾ।

ਹਮਾਯੂੰ ਗੁਰੂ ਜੀ ਨੂੰ ਸਿਰ ਝੁਕਾ ਕੇ ਸਿੰਧ ਵੱਲ ਚਲਾ ਗਿਆ।

## ਖਡੂਰ ਦਾ ਤਪਾ ਸ਼ਿਵਨਾਥ

ਖਡੂਰ ਸਾਹਿਬ ਵਿਚ ਕੰਨ-ਪਾਟੇ ਜੋਗੀਆਂ ਦਾ ਪੁਰਾਣਾ ਅੱਡਾ ਸੀ। ਅਨਪੜ੍ਹ ਲੋਕਾਂ ਦੇ ਦਿਲਾਂ ਉੱਤੇ ਉਹਨਾਂ ਆਪਣਾ ਇਹ ਪ੍ਰਭਾਵ ਬਿਠਾਇਆ ਹੋਇਆ ਸੀ ਕਿ ਉਹ ਆਪਣੀ ਜੋਗ-ਸਿਧੀ ਦੇ ਬਲ ਨਾਲ ਔੜ ਦੇ ਦਿਨਾਂ ਵਿਚ ਮੀਂਹ ਵਰ੍ਹਾ ਸਕਦੇ ਸਨ ਤੇ ਜੇ ਕਦੇ ਈਸ਼ਵਰ ਦੀ ਕਰੋਪੀ ਕਰਕੇ ਗੜਾ ਵੱਸੇ ਤਾਂ ਉਹ ਲੋਕਾਂ ਦੀ ਖੇਤੀ ਨੂੰ ਗੜੇ ਦੀ ਮਾਰ ਤੋਂ ਵੀ ਬਚਾ ਸਕਦੇ ਸਨ। ਇਸ 'ਠੇਕੇਦਾਰੀ' ਬਦਲੇ ਉਹ ਹਰ ਵਾਹੀਵਾਨ ਤੋਂ ਸਾਲਾਨਾ ਭੇਟਾ ਲਿਆ ਕਰਦੇ ਸਨ। ਉਸ ਸਾਲ ਮਾਝੇ ਦੇ ਇਲਾਕੇ ਵਿਚ ਔੜ ਲੱਗਣ ਦੇ ਕਾਰਨ ਕਾਲ ਪੈ ਗਿਆ। ਜੋਗੀਆਂ ਨੂੰ ਗੁਰੂ ਜੀ ਦੇ ਵਿਰੁੱਧ ਲੋਕਾਂ ਨੂੰ ਭੜਕਾਉਣ ਦਾ ਮੌਕਾ ਮਿਲ ਗਿਆ। ਜੋਗੀਆਂ ਦਾ ਮਹੰਤ ਉਸ ਵੇਲੇ 'ਸ਼ਿਵਨਾਥ' ਸੀ, ਜੋ ਆਪਣੇ ਆਪ ਨੂੰ 'ਤਪਾ' ਅਖਵਾਉਂਦਾ ਸੀ। ਨਗਰ ਦੇ ਜ਼ਿੰਮੀਂਦਾਰ ਰਲ ਕੇ ਜੋਗੀ ਪਾਸ ਬੇਨਤੀ ਕਰਨ ਗਏ ਕਿ ਉਹ ਆਪਣੀ ਕਰਾਮਾਤ ਨਾਲ ਮੀਂਹ ਵਰਾ ਕੇ ਇਲਾਕਾ ਉਜੜਨੋਂ ਬਚਾ ਲੈਣ। ਅੱਗੋਂ ਜੋਗੀ ਸ਼ਿਵਨਾਥ ਬੜਾ ਔਖਾ ਹੋ ਕੇ ਬੋਲਿਆ, "ਤੁਸੀਂ ਸਾਥੋਂ ਮੀਂਹ ਭਾਲਦੇ ਹੋ ? ਅਜੇ ਤਾਂ ਏਥੇ ਈਸ਼ਵਰ ਦਾ ਹੋਰ ਕਹਿਰ ਟੁੱਟਣ ਵਾਲਾ ਹੈ। ਪੂਜਾ ਕਰਾਉਣ ਦੇ ਹੱਕਦਾਰ ਜਤੀ-ਜੋਗੀ ਹਨ, ਪਰ

* "ਸਕਤਾ ਸੀਹੁ ਮਾਰੇ ਪੈ ਵਗੈ, ਖਸਮੈ ਸਾ ਪੁਰਸਾਈ।" (ਰਾਗ ਆਸਾ, ਪੰਨਾ ੩੬੦)

ਤੁਸੀਂ ਸੰਤਾਂ ਨੂੰ ਛੱਡ ਕੇ ਗ੍ਰਿਹਸਤੀਆਂ ਨੂੰ ਪੂਜਣ ਲੱਗ ਪਏ ਹੋ। ਮੀਂਹ ਵਰ੍ਹਾਉਣ ਦੀ ਪ੍ਰਾਰਥਨਾ ਉਸ ਕੋਲ ਕਰੋ, ਜਿਹੜਾ ਨਵਾਂ ਗੁਰੂ ਬਣਾਇਆ ਜੇ। ਜਾਓ, ਉਸ ਨੂੰ ਕਹੋ, ਉਹ ਕਰਾਮਾਤ ਨਾਲ ਮੀਂਹ ਵਰ੍ਹਾਂ ਦੇਵੇ ਤੇ ਜਾਂ ਉਹਨੂੰ ਪਿੰਡੋਂ ਕੱਢ ਦਿਓ, ਤੇ ਅਸੀਂ ਅੱਠਾਂ ਪਹਿਰਾਂ ਵਿੱਚ ਮੀਂਹ ਵਰ੍ਹਾਂ ਦੇਂਦੇ ਹਾਂ।" ਤਪਾ ਸ਼ਿਵਨਾਥ ਨੇ ਪਿੰਡ ਦੇ ਲੋਕਾਂ ਸਾਮ੍ਹਣੇ ਇਹ ਦੋ-ਟੁੱਕ ਸ਼ਰਤ ਰੱਖ ਦਿੱਤੀ।

ਨਗਰ ਦੇ ਦੁਖੀ ਲੋਕ ਗੁਰੂ ਅੰਗਦ ਦੇਵ ਜੀ ਦੇ ਪਾਸ ਜਾ ਹਾਜ਼ਰ ਹੋਏ। ਜੋਗੀ ਦੀ ਮਿਥੀ ਹੋਈ ਸ਼ਰਤ ਉਹਨਾਂ ਮਹਾਰਾਜ ਨੂੰ ਕਹਿ ਸੁਣਾਈ। ਗੁਰਦੇਵ ਨੇ ਅੱਗੋਂ ਬੜੇ ਧੀਰਜ ਨਾਲ ਉੱਤਰ ਦਿੱਤਾ, "ਭਲੇ ਪੁਰਸ਼ੋ! ਮੀਂਹ ਵਰ੍ਹਾਉਣਾ ਜਾਂ ਔੜ ਲਾਉਣੀ, ਉਸ ਮਾਲਕ ਦੇ ਹੱਥ ਹੈ, ਬੰਦਾ ਉਸ ਦੇ ਕੰਮਾਂ ਵਿਚ ਕੀ ਦਖ਼ਲ ਦੇ ਸਕਦਾ ਹੈ। ਉਸ ਦੇ ਸਾਮ੍ਹਣੇ ਕੋਈ ਕਰਾਮਾਤੀ ਕੀ ਬੋਲ ਸਕਦਾ ਹੈ। ਸੋ, ਸਾਡੇ ਵਿਚ ਤਾਂ ਇਕ ਨਾਮ ਸਿਮਰਨ ਤੋਂ ਬਿਨਾਂ ਕੋਈ ਕਰਾਮਾਤ ਨਹੀਂ। ਦੂਸਰੀ ਸ਼ਰਤ ਰਹੀ ਪਿੰਡ ਛੱਡ ਕੇ ਚਲੇ ਜਾਣ ਦੀ। ਸਾਡੇ ਜਾਣ ਨਾਲ ਨਗਰ ਦਾ ਭਲਾ ਹੋ ਜਾਵੇ ਤਾਂ ਅਸੀਂ ਅੱਜ ਹੀ ਨਗਰ ਛੱਡ ਕੇ ਚਲੇ ਜਾਂਦੇ ਹਾਂ।"

ਗੁਰੂ ਜੀ ਓਸੇ ਦਿਨ ਖਡੂਰ ਸਾਹਿਬ ਤੋਂ ਕੂਚ ਕਰਕੇ ਪਿੰਡ 'ਖ਼ਾਨ ਰਜ਼ਾਦੇ' ਦੀ ਜੂਹ ਵਿਚ ਜਾ ਬੈਠੇ।

ਹੁਣ ਜੋਗੀਆਂ ਸਾਮ੍ਹਣੇ ਔਖੀ ਘੜੀ ਆ ਗਈ। ਉਹ ਲੱਗੇ ਮੰਤਰ ਪੜ੍ਹਨ ਤੇ ਟੂਣੇ ਕਰਨ। ਜੋਗੀਆਂ ਨੇ ਜੱਟਾਂ ਨਾਲ ਅੱਠ ਪਹਿਰ ਦੀ ਸ਼ਰਤ ਰੱਖੀ ਸੀ। ਓਥੇ ਕਈ ਦਿਹਾੜੇ ਬੀਤ ਗਏ। ਔੜ ਦੇ ਕਾਰਨ ਸਭ ਫ਼ਸਲਾਂ ਸੜ ਕੇ ਤਬਾਹ ਹੋ ਰਹੀਆਂ ਸਨ। ਜੱਟ ਕਾਹਲੇ ਪੈ ਗਏ। ਜੋਗੀ ਦਾ ਪਾਜ ਉਹਨਾਂ ਸਾਮ੍ਹਣੇ ਉੱਘੜ ਗਿਆ ਸੀ। ਜੱਟਾਂ ਨੇ ਜੋਗੀ ਸ਼ਿਵਨਾਥ ਨੂੰ ਆ ਘੇਰਿਆ। ਉਹਨਾਂ ਬੜੇ ਖਰ੍ਹਵੇ ਸ਼ਬਦਾਂ ਵਿਚ ਕਿਹਾ, "ਜੋਗੀ ਜੀ! ਤੁਹਾਡੇ ਆਖੇ ਲੱਗ ਕੇ ਅਸਾਂ ਗੁਰੂ ਜੀ ਨੂੰ ਪਿੰਡੋਂ ਕੱਢਿਆ ਹੈ। ਉਹ ਪਾਪ ਸਾਡੇ ਸਿਰ 'ਤੇ ਹੈ ਤੇ ਤੁਸੀਂ ਮੀਂਹ ਵਰ੍ਹਾ ਨਹੀਂ ਸਕੇ। ਹੁਣ ਸਾਡੀ ਆਖ਼ਰੀ ਸ਼ਰਤ ਹੈ ਕਿ ਜਾਂ ਏਸੇ ਵੇਲੇ ਮੀਂਹ ਵਰ੍ਹਾਓ ਤੇ ਜਾਂ ਤੁਹਾਡੀ ਜਾਨ ਦੀ ਖ਼ੈਰ ਨਹੀਂ।" ਜੱਟ ਗ਼ੁੱਸੇ ਵਿਚ ਆਪੇ ਤੋਂ ਬਾਹਰ ਹੋ ਗਏ ਸਨ।

ਤਪਾ ਸ਼ਿਵਨਾਥ ਨਰਮ ਹੋਣ ਦੀ ਥਾਂ ਉਲਟਾ ਜੱਟਾਂ ਨੂੰ ਸਰਾਪ ਦੇਣ ਦੀਆਂ ਧਮਕੀਆਂ ਦੇਣ ਲੱਗ ਪਿਆ। ਗ਼ੁੱਸੇ ਵਿਚ ਆਪੇ ਤੋਂ ਬਾਹਰ ਹੋਏ ਜੱਟ ਸਰਾਪ ਦੀਆਂ ਧਮਕੀਆਂ ਤੋਂ ਕਦੋਂ ਡਰਦੇ ਸਨ। ਕੁਝ ਵਧੇਰੇ ਭੜਕੀਲਿਆਂ ਗੱਭਰੂਆਂ ਨੇ ਤਪੇ ਨੂੰ ਫੜ ਲਿਆ।

ਏਸੇ ਸਮੇਂ (ਗੁਰੂ) ਅਮਰਦਾਸ ਜੀ ਕੁਝ ਹੋਰ ਸਾਥੀ ਸਿੱਖਾਂ ਸਮੇਤ ਓਥੇ ਆ ਪੁੱਜੇ। ਉਹ ਕੁਝ ਦਿਨਾਂ ਪਿਛੋਂ ਆਪਣੇ ਨਗਰ ਤੋਂ ਪਰਤੇ ਸਨ। ਸਾਰੀ ਵਾਰਤਾ ਸੁਣ ਕੇ ਉਹਨਾਂ ਨੇ ਜੱਟਾਂ ਨੂੰ ਕਿਹਾ, "ਮੀਂਹ ਪੁਆਉਣਾ ਚਾਹੁੰਦੇ ਹੋ, ਤਾਂ ਆਓ, ਰਲ ਕੇ

ਗੁਰੂ ਅੰਗਦ ਦੇਵ ਜੀ ਅੱਗੇ ਅਰਦਾਸ ਕਰੀਏ। ਸਭ ਕਰਨੀਆਂ ਦੇ ਮਾਲਕ ਓਹਾ ਨੇ।"

ਕੁਝ ਲੋਕ ਅਰਦਾਸ ਵਿਚ ਸ਼ਾਮਿਲ ਹੋ ਗਏ ਪਰ ਗੱਭਰੂਆਂ ਦਾ ਗ਼ੁੱਸਾ ਤਾਂ ਜੋਗੀ ਉੱਤੇ ਨਿਕਲਣਾ ਚਾਹੁੰਦਾ ਸੀ। ਕਿਸੇ ਮਨਚਲੇ ਨੇ ਵਿਚੋਂ ਕਹਿ ਦਿੱਤਾ, "ਜੋਗੀ ਨੂੰ ਧੂਹ ਕੇ ਖੇਤਾਂ ਵਿਚ ਲੈ ਚੱਲੋ। ਫਿਰ ਵੇਖਿਆ ਜੇ ਮੀਂਹ ਪੈਂਦਾ।"

ਸੱਚੇ ਦਿਲੋਂ ਕੀਤੀ ਹੋਈ ਅਰਦਾਸ ਕਦੇ ਖ਼ਾਲੀ ਨਹੀਂ ਜਾਂਦੀ। ਅਸਮਾਨ ਉੱਤੇ ਬਦਲੀਆਂ ਬਣ ਗਈਆਂ ਤੇ ਬੂੰਦਾਂ ਵੱਸਣ ਲੱਗ ਪਈਆਂ।

ਜੱਟ ਜੋਗੀ ਨੂੰ ਧੂਹ ਕੇ ਖੇਤਾਂ ਵਿਚ ਲੈ ਗਏ। ਕੁਦਰਤ ਦੇ ਖੇਲ ਛੋਟੀ-ਛੋਟੀ ਬੂੰਦਾ-ਬਾਂਦੀ ਵਧ ਕੇ ਮੁਹਲੇਧਾਰ ਮੀਂਹ ਬਣ ਗਿਆ। ਜੱਟਾਂ ਨੇ ਸੋਚਿਆ ਕਿ ਇਹ ਗੁਰੂ ਅੱਗੇ ਅਰਦਾਸ ਕਰਨ ਤੇ ਜੋਗੀ ਨੂੰ ਸਜ਼ਾ ਦੇਣ ਕਰਕੇ ਹੀ ਮੀਂਹ ਵਰ੍ਹਨਾ ਸ਼ੁਰੂ ਹੋਇਆ ਹੈ। ਉਹ ਲੱਗੇ ਜੋਗੀ ਦੀ ਲੱਤੀਂ ਰੱਸਾ ਪਾ ਕੇ ਆਪਣੇ ਖੇਤਾਂ ਵਿਚ ਧੂਹਣ। ਏਸ ਤਰ੍ਹਾਂ ਧੂਹੀਦਾ ਧੂਹੀਦਾ ਹੀ ਜੋਗੀ ਸ਼ਿਵਨਾਥ ਮਰ ਗਿਆ।

## ਗੁਰੂ ਜੀ ਖ਼ਾਨ ਰਜ਼ਾਦੇ ਵਿਚ

ਪਿੰਡ ਦੀ ਜੂਹ ਵਿਚ ਗੁਰੂ ਜੀ ਦੇ ਉਤਾਰੇ ਦਾ ਪਤਾ ਲੱਗਾ ਤਾਂ ਖ਼ਾਨ ਰਜ਼ਾਦਾ ਨਗਰ ਦਾ ਰਹਿਣ ਵਾਲਾ ਸਿੱਖ ਭਾਈ ਪ੍ਰੇਮਾ* ਗੁਰੂ ਜੀ ਨੂੰ ਆਪਣੇ ਘਰ ਲੈ ਗਿਆ। ਫਿਰ ਉਥੇ ਹੀ ਸਿੱਖ ਸੰਗਤਾਂ ਦਰਸ਼ਨ ਵਾਸਤੇ ਇਕੱਠੀਆਂ ਹੋਣ ਲੱਗ ਪਈਆਂ।

ਤਪੇ ਵਾਲਾ ਭਾਣਾ ਵੇਖ ਕੇ (ਗੁਰੂ) ਅਮਰਦਾਸ ਜੀ ਵੀ ਖ਼ਾਨ ਰਜ਼ਾਦੇ ਜਾ ਹਾਜ਼ਰ ਹੋਏ। ਗੁਰੂ ਅੰਗਦ ਦੇਵ ਜੀ ਨੇ ਵੇਖ ਕੇ ਕੰਡ ਫੇਰ ਲਈ। ਅਮਰਦਾਸ ਜੀ ਨੇ ਗੁਰਦੇਵ ਦੇ ਚਰਨ ਪਕੜ ਕੇ ਖਿਮਾ ਮੰਗੀ। ਗੁਰਦੇਵ ਨੇ ਕਿਹਾ, "ਤੁਸਾਂ ਕਰਾਮਾਤ ਵਿਖਾ ਕੇ ਅਕਾਲ ਪੁਰਖ ਦਾ ਹੁਕਮ ਉਲਟਾਇਆ ਹੈ। ਉਸ ਦੀ ਕੀਤੀ ਵਿਚ ਦਖ਼ਲ ਦੇਣ ਨਾਲ ਕੋਈ ਵੱਡਾ ਨਹੀਂ ਹੁੰਦਾ, ਸਗੋਂ ਵਡਿਆਈ ਉਸ ਦਾ ਭਾਣਾ ਮੰਨਣ ਵਿਚ ਹੈ। ਅੱਗੇ ਤੋਂ ਐਸਾ ਕਦੇ ਨਾ ਕਰਨਾ। ਮੇਰੇ ਸੱਚੇ ਗੁਰਦੇਵ (ਗੁਰੂ ਨਾਨਕ ਦੇਵ ਜੀ) ਸਦਾ 'ਹੁਕਮਿ ਰਜਾਈ ਚਲਣਾ' ਦਾ ਉਪਦੇਸ਼ ਦਿੰਦੇ ਹਨ।

(ਗੁਰੂ) ਅਮਰਦਾਸ ਜੀ ਨੇ ਮਹਾਰਾਜ ਦੇ ਚਰਨ ਪਕੜ ਕੇ ਮਾਫ਼ੀ ਮੰਗੀ ਤੇ ਅੱਗੇ ਵਾਸਤੇ ਪ੍ਰਭੂ ਦੇ ਭਾਣੇ ਵਿਚ ਰਹਿਣ ਦੀ ਪ੍ਰਤਿੱਗਿਆ ਕੀਤੀ।

## ਗੁਰੂ ਜੀ ਵਾਪਸ ਖਡੂਰ ਆਏ

ਕੁਝ ਦਿਨਾਂ ਪਿਛੋਂ ਖਡੂਰ ਸਾਹਿਬ ਦੇ ਸਾਰੇ ਲੋਕ ਗੁਰੂ ਮਹਾਰਾਜ ਦੇ ਚਰਨਾਂ ਵਿਚ ਜਾ ਹਾਜ਼ਰ ਹੋਏ ਤੇ ਹਜ਼ੂਰ ਤੋਂ ਮਾਫ਼ੀ ਮੰਗ ਕੇ ਮਹਾਰਾਜ ਨੂੰ ਮੋੜ ਕੇ ਪਿੰਡ ਵਾਪਸ ਲੈ ਆਏ।

## ਮਲੂਕਾ ਸ਼ਰਾਬੀ

ਖਡੂਰ ਸਾਹਿਬ ਦੇ ਰਹਿਣ ਵਾਲਾ ਇਕ ਜੱਟ 'ਮਲੂਕਾ' ਬਹੁਤ ਸ਼ਰਾਬ ਪੀਆ

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੭੫

ਕਰਦਾ ਸੀ। ਏਸੇ ਕਾਰਨ ਉਸ ਨੂੰ ਮਿਰਗੀ ਦਾ ਰੋਗ ਹੋ ਗਿਆ। ਇਕ ਦਿਨ ਉਹਨੇ ਗੁਰਦੇਵ ਅੱਗੇ ਬੇਨਤੀ ਕੀਤੀ, "ਮਹਾਰਾਜ! ਮੇਰਾ ਇਹ ਰੋਗ ਹਟ ਜਾਏ ਤਾਂ ਜੋ ਹੁਕਮ ਕਰੋਗੇ, ਮੈਂ ਮੰਨਾਂਗਾ।"

ਮਹਾਰਾਜ ਨੇ ਬੜੇ ਧੀਰਜ ਨਾਲ ਕਿਹਾ, "ਭਲੇ ਪੁਰਸ਼! ਸ਼ਰਾਬ ਪੀਣੀ ਛੱਡ ਦੇ, ਮਿਰਗੀ ਹਟ ਜਾਏਗੀ।"

ਮਲੂਕੇ ਨੇ ਗੁਰਦੇਵ ਅੱਗੇ ਪ੍ਰਣ ਕੀਤਾ ਕਿ ਉਹ ਫੇਰ ਕਦੇ ਸ਼ਰਾਬ ਨਹੀਂ ਪੀਵੇਗਾ। ਜਿੰਨਾ ਚਿਰ ਮਲੂਕੇ ਨੇ ਸ਼ਰਾਬ ਨਾ ਪੀਤੀ, ਉਹ ਰੋਗ ਤੋਂ ਬਚਿਆ ਰਿਹਾ। ਇਕ ਦਿਨ ਉਹਨੇ ਆਪਣੀ ਕਸਮ ਤੋੜ ਕੇ ਫਿਰ ਸ਼ਰਾਬ ਪੀ ਲਈ। ਮਲੂਕਾ ਸ਼ਰਾਬ ਨਾਲ ਰੱਜ ਕੇ ਕੋਠੇ 'ਤੇ ਚੜ੍ਹ ਕੇ ਬਕਣ ਲੱਗ ਪਿਆ। ਉਹਨੇ ਗੁਰਦੇਵ ਦੀ ਸ਼ਾਨ ਵਿਚ ਵੀ ਕੁਝ ਕੌੜੇ ਸ਼ਬਦ ਕਹੇ। ਕੁਦਰਤ ਦੀ ਖੇਡ, ਉਸੇ ਵੇਲੇ ਉਸ ਨੂੰ ਮਿਰਗੀ ਦਾ ਦੌਰਾ ਪੈ ਗਿਆ ਤੇ ਉਹ ਕੋਠੇ ਤੋਂ ਡਿੱਗ ਕੇ ਮਰ ਗਿਆ।

## ਸੰਨਿਆਸੀ ਦੇਵਗਿਰ

ਬਹੁਤ ਸਾਰੇ ਸੰਤ-ਫ਼ਕੀਰ ਗੁਰਦੇਵ ਕੋਲ ਹਰ ਵੇਲੇ ਟਿਕੇ ਰਹਿੰਦੇ ਸਨ। ਇਕ ਵਾਰ ਸੰਨਿਆਸੀ ਸਾਧੂਆਂ ਦਾ ਇਕ ਜੱਥਾ ਦਰਸ਼ਨ ਹਿੱਤ ਆ ਗਿਆ। ਗੁਰਦੇਵ ਦੀ ਨਿੱਤ ਮਰਯਾਦਾ ਤੇ ਗੁਰੂ ਕਾ ਲੰਗਰ ਵੇਖ ਕੇ ਉਹ ਬਹੁਤ ਪ੍ਰਸੰਨ ਹੋਏ। ਸੰਨਿਆਸੀਆਂ ਦੇ ਮਹੰਤ 'ਦੇਵਗਿਰ ਨੇ ਖ਼ੁਸ਼ ਹੋ ਕੇ ਕਿਹਾ, 'ਗੁਰਦੇਵ! ਸੰਤ ਬਹੁਤ ਪ੍ਰਸੰਨ ਹੋਏ ਹਨ। ਆਪ ਕੁਝ ਮੰਗੋ।"

ਮਹਾਰਾਜ ਨੇ ਬੜੀ ਨਿਮਰਤਾ ਨਾਲ ਕਿਹਾ, "ਆਪ ਕੁਝ ਦੇ ਸਕਦੇ ਹੋ, ਤਾਂ 'ਗ਼ਰੀਬੀ' ਦੀ ਦਾਤ ਬਖ਼ਸ਼ੋ।"

ਦੇਵਗਿਰ ਚੰਗਾ ਸਾਧੂ ਸੀ। ਕੁਝ ਸੋਚ ਕੇ ਉਸ ਨੇ ਸ਼ਰਧਾ ਨਾਲ ਕਿਹਾ, "ਮਹਾਰਾਜ! ਇਹ ਦਾਤ ਕੇਵਲ ਗੁਰੂ ਨਾਨਕ ਕੋਲ ਹੀ ਸੀ। ਆਪ ਗੁਰੂ ਨਾਨਕ ਦੇ ਰੂਪ ਹੋ, ਸਗੋਂ ਕਿਰਪਾ ਕਰਕੇ ਇਹ ਦਾਤ ਆਪ ਸਾਨੂੰ ਬਖ਼ਸ਼ੋ।" ਨਾਲ ਹੀ ਉਹਨੇ ਗੁਰੂ ਜੀ ਅੱਗੇ ਸਿਰ ਝੁਕਾ ਦਿੱਤਾ।

## ਸੁਲਤਾਨਪੁਰ ਯਾਤਰਾ

ਗੁਰੂ ਮਹਾਰਾਜ ਨੇ ਬਹੁਤ ਥੋੜ੍ਹਾ ਸਫ਼ਰ ਕੀਤਾ ਹੈ। ਹਜ਼ੂਰ ਸਿਰਫ਼ ਇਕ ਵਾਰ ਸੁਲਤਾਨਪੁਰ ਤੱਕ ਗਏ ਹਨ। ਆਪ ਗੋਇੰਦਵਾਲ ਦੇ ਪੱਤਣ ਰਾਹੀਂ ਦਰਿਆ ਲੰਘੇ ਤੇ ਸੁਲਤਾਨਪੁਰ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਅਸਥਾਨਾਂ ਦੇ ਦਰਸ਼ਨ ਕਰਕੇ ਹਰੀਕੇ ਦੇ ਪੱਤਣ ਰਾਹੀਂ ਵਾਪਸ ਆ ਗਏ।

## ਬਖ਼ਤਾਵਰ ਮੱਲ ਨੂੰ ਉਪਦੇਸ਼

ਪਿੰਡ ਹਰੀਕੇ ਵਿਚ ਮਹਾਰਾਜ ਸੰਗਤਾਂ ਵਿਚ ਬੈਠੇ ਸਨ ਜਾਂ ਪਿੰਡ ਦਾ ਚੌਧਰੀ 'ਬਖ਼ਤਾਵਰ ਮੱਲ' ਆਇਆ। ਗੁਰਦੇਵ ਨੂੰ ਮੱਥਾ ਟੇਕਣ ਦੀ ਥਾਂ ਉਹ ਗੁਰਦੇਵ ਦੇ ਪਲੰਘ ਉੱਤੇ ਸਰ੍ਹਾਣੇ ਵਾਲੇ ਪਾਸੇ ਆ ਬੈਠਾ। ਸਿੱਖਾਂ ਦੇ ਇਤਰਾਜ਼ ਕਰਨ ਉੱਤੇ

ਚੌਧਰੀ ਕਹਿਣ ਲੱਗਾ, "ਠੀਕ ਹੈ, ਸ੍ਰੀ ਅੰਗਦ ਦੇਵ ਜੀ ਗੁਰੂ ਅਖਵਾਉਂਦੇ ਹਨ, ਪਰ ਮੈਂ ਜਿਥੇ ਇਹਨਾਂ ਨਾਲੋਂ ਉਮਰੋਂ ਵੱਡਾ ਹਾਂ, ਉਥੇ ਧਨ ਦੌਲਤ ਅਤੇ ਜ਼ਾਤ ਪਾਤ ਵਿਚ ਵੀ ਵੱਡਾ ਹਾਂ।"

ਗੁਰਦੇਵ ਨੇ ਚੌਧਰੀ ਨੂੰ ਸੰਬੋਧਨ ਕਰਕੇ ਬੜੀ ਮਿੱਠੀ ਸੁਰ ਵਿਚ ਸਲੋਕ ਉਚਾਰਿਆ :—

"ਨਾਨਕ, ਦੁਨੀਆ ਕੀਆਂ ਵਡਿਆਈਆਂ, ਅਗੀ ਸੇਤੀ ਜਾਲਿ॥
ਏਨੀ ਜਲੀਈਂ* ਨਾਮੁ ਵਿਸਾਰਿਆ, ਇਕ ਨ ਚਲੀਆ ਨਾਲਿ॥"

(ਪੰਨਾ ੧੨੯੦)

ਫਿਰ ਮਹਾਰਾਜ ਨੇ ਗੁਰੂ ਨਾਨਕ ਦੇਵ ਜੀ ਦੇ 'ਫਕੜ ਜਾਤੀ, ਫਕੜ ਨਾਉ' ਆਦਿ ਕਈ ਮਹਾਵਾਕ ਸੁਣਾ ਕੇ ਚੌਧਰੀ ਦਾ ਹੰਕਾਰ ਦੂਰ ਕੀਤਾ।

## ਨਾਮਵਰ ਸਿੱਖ

ਭਾਈ ਮੋਖਾ ਪੈੜਾ, ਮੱਲੂ ਸ਼ਾਹ, ਜੋਧਾ, ਕਿਦਾਰਾ, ਧੀਂਗਾ, ਜੀਵਾ ਲਾਂਗਰੀ, ਗੁੱਜਰ ਲੁਹਾਰ, ਪਾਰੋ ਜੁਲਕਾ ਆਦਿ ਗੁਰਦੇਵ ਦੇ ਨਿਕਟ ਵਰਤੀ ਸਿੱਖ ਸਨ ਪਰ ਸਭ ਤੋਂ ਯੋਗ ਸਾਬਤ ਹੋਏ (ਗੁਰੂ) ਅਮਰਦਾਸ ਜੀ।

## (ਗੁਰੂ) ਅਮਰਦਾਸ ਜੀ

(ਗੁਰੂ) ਅਮਰਦਾਸ ਜੀ ਦਾ ਜਨਮ ੧੦ ਜੇਠ, ਸੰਮਤ ੧੫੩੬ ਬਿ. ਨੂੰ ਨਗਰ 'ਬਾਸਰਕੇ' ਵਿਚ ਹੋਇਆ। ਆਪ ਜੀ ਦੇ ਪਿਤਾ ਦਾ ਨਾਮ 'ਤੇਜ ਭਾਨ' ਤੇ ਮਾਤਾ ਦਾ ਨਾਮ ਲੱਛਮੀ (ਲਕਸ਼ਮੀ) ਸੀ। ਆਪ ਖਤਰੀਆਂ ਦੀ 'ਭੱਲਾ' ਗੋਤ ਵਿਚੋਂ ਸਨ, ਜੋ ਆਪਣੇ ਆਪ ਨੂੰ ਸ੍ਰੀ ਰਾਮ ਚੰਦਰ ਦੇ ਛੋਟੇ ਭਾਈ 'ਭਰਤ' ਦੀ ਔਲਾਦ ਮੰਨਦੇ ਹਨ।

ਸਾਢੇ ਤੇਈ ਸਾਲ ਦੀ ਉਮਰ ਵਿਚ (ਗੁਰੂ) ਅਮਰਦਾਸ ਜੀ ਦਾ ਵਿਆਹ (੧੧ ਮਾਘ ੧੫੫੯ ਬਿ.) ਪਿੰਡ ਸਣਖੱਤਰਾ ਦੇ 'ਦੇਵੀ ਚੰਦ' ਬਹਿਲ ਖੱਤਰੀ ਦੀ ਪੁੱਤਰੀ 'ਰਾਮ ਕੌਰ' ਨਾਲ ਹੋਇਆ। ਉਹਨਾਂ ਦੇ ਘਰ ਦੋ ਪੁੱਤਰ (ਮੋਹਰੀ ਤੇ ਮੋਹਨ) ਤੇ ਦੋ ਪੁੱਤਰੀਆਂ (ਬੀਬੀ ਦਾਨੀ ਤੇ ਭਾਨੀ) ਹੋਈਆਂ। ਬੀਬੀ ਦਾਨੀ ਸਭ ਤੋਂ ਵੱਡੀ ਸੀ। ਉਸ ਤੋਂ ਛੋਟੀ ਬੀਬੀ ਭਾਨੀ ਜੀ ਦਾ ਜਨਮ ੨੧ ਮਾਘ, ੧੫੯੧ ਬਿ. ਨੂੰ ਹੋਇਆ। ਬਾਬਾ ਮੋਹਨ ਜੀ ਦਾ ਜਨਮ ੧੫੯੩ ਬਿ. ਨੂੰ ਤੇ ਮੋਹਰੀ ਜੀ ਦਾ ਜਨਮ ੧੫੯੬ ਬਿ. ਨੂੰ ਹੋਇਆ।

(ਗੁਰੂ) ਅਮਰਦਾਸ ਜੀ ਨੇ ਇੱਕੀ ਵਾਰ ਹਰਿਦੁਆਰ ਜਾ ਕੇ ਗੰਗਾ-ਇਸ਼ਨਾਨ ਕੀਤਾ। ਤੀਰਥ-ਯਾਤਰਾ ਹੀ ਵੈਸ਼ਨੋ-ਮੱਤ ਅਨੁਸਾਰ ਸਭ ਤੋਂ ਉੱਤਮ ਮਹਾਤਮ ਮੰਨਿਆ ਜਾਂਦਾ ਸੀ। ਆਖ਼ਰੀ ਵਾਰ ਜਦ ਆਪ ਗੰਗਾ-ਇਸ਼ਨਾਨ ਕਰਕੇ ਵਾਪਸ ਆ ਰਹੇ ਸਨ ਤਾਂ ਰਸਤੇ ਵਿਚ ਦੋ ਪੁਰਸ਼ਾਂ ਦਾ ਮਿਲਾਪ ਹੋਇਆ। ਆਪ ਰਾਹ ਦਾ ਥਕੇਵਾਂ ਲਾਹੁਣ ਵਾਸਤੇ ਲੱਤ ਉੱਤੇ ਲੱਤ ਧਰ ਕੇ ਲੇਟੇ ਹੋਏ ਸਨ ਜਾਂ ਇਕ ਜੋਤਸ਼ੀ

---

* ਜਲੀਈ, ਜਲੀਆਂ ਹੋਈਆਂ, ਸੜੀਆਂ ਹੋਈਆਂ, ਚੰਦਰੀਆਂ।

ਪੰਡਿਤ ਨੇ ਆਪ ਦੇ ਪੈਰ ਵਿਚ ਪਦਮ-ਰੇਖਾ ਵੇਖ ਕੇ ਦੱਸਿਆ ਕਿ ਆਪ ਦੇ ਸਿਰ 'ਤੇ ਇਕ ਦਿਨ ਛਤਰ ਝੁੱਲੇਗਾ। ਅੱਗੇ ਚੱਲ ਕੇ ਇਕ ਬ੍ਰਹਮਚਾਰੀ ਸਾਧੂ ਮਿਲਿਆ, ਜੋ ਆਪ ਦੇ ਪ੍ਰੇਮ ਦਾ ਬੱਧਾ ਬਾਸਰਕੇ ਤਕ ਨਾਲ ਆਇਆ। ਕੁਝ ਦਿਨ ਘਰ ਰੱਖ ਕੇ ਆਪ ਨੇ ਉਸ ਸਾਧੂ ਦੀ ਬਹੁਤ ਸੇਵਾ ਕੀਤੀ। ਇਕ ਦਿਨ ਅਚਨਚੇਤ ਉਹ ਸਾਧੂ ਪੁੱਛ ਬੈਠਾ, 'ਸ੍ਰੀ ਅਮਰਦਾਸ ਜੀ! ਆਪ ਦਾ ਗੁਰੂ ਕੌਣ ਹੈ ?"

"ਮਹਾਰਾਜ! ਗੁਰੂ ਤਾਂ ਮੈਂ ਅਜੇ ਕੋਈ ਧਾਰਨ ਨਹੀਂ ਕੀਤਾ।" ਅਮਰਦਾਸ ਜੀ ਨੇ ਕੁਝ ਲੱਜਿਆ ਮਹਿਸੂਸ ਕਰਦਿਆਂ ਉੱਤਰ ਦਿੱਤਾ।

"ਤਾਂ ਆਪ ਨਿਗੁਰੇ ਹੋ।" ਉਸ ਸਾਧੂ ਨੇ ਹੈਰਾਨੀ ਭਰੇ ਗੁੱਸੇ ਨਾਲ ਕਿਹਾ, "ਤੁਹਾਡੇ ਉੱਤੇ ਨਹੀਂ, ਮੈਨੂੰ ਆਪਣੇ ਆਪ ਉੱਤੇ ਅਫ਼ਸੋਸ ਹੈ, ਜਿਸਨੇ ਐਨੇ ਦਿਨ ਇਕ ਨਿਗੁਰੇ ਦੇ ਹੱਥਾਂ ਦਾ ਖਾ ਕੇ ਆਪਣਾ ਜਨਮ ਭ੍ਰਿਸ਼ਟ ਕਰ ਲਿਆ ਹੈ।" ਇਹ ਕਹਿੰਦਾ ਹੋਇਆ ਉਹ ਸਾਧੂ ਉਸੇ ਵੇਲੇ ਅਮਰਦਾਸ ਜੀ ਨੂੰ ਛੱਡ ਕੇ ਚਲਾ ਗਿਆ।

ਇਸ ਘਟਨਾ ਨਾਲ ਅਮਰਦਾਸ ਜੀ ਦੇ ਦਿਲ 'ਤੇ ਬੜੀ ਭਾਰੀ ਚੋਟ ਲੱਗੀ। ਗੁਰੂ ਦੀ ਚਾਹ ਅੰਦਰੇ ਅੰਦਰ ਬੇਚੈਨ ਕਰਨ ਲੱਗੀ।

ਇਕ ਦਿਨ ਅੰਮ੍ਰਿਤ-ਵੇਲੇ ਆਪਣੇ ਹੀ ਘਰ ਦੇ ਇਕ ਹਿੱਸੇ ਵਿਚੋਂ ਇਕ ਮਿੱਠੀ ਅਵਾਜ਼ ਉਹਨਾਂ ਦੇ ਕੰਨੀਂ ਪਈ। ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ, (ਗੁਰੂ) ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ। ਉਹ ਅੰਮ੍ਰਿਤ ਵੇਲੇ ਦੁੱਧ ਰਿੜਕਦੀ ਹੋਈ ਗੁਰੂ ਨਾਨਕ ਦੇਵ ਜੀ ਦੀ ਬਾਣੀ ਪੜ੍ਹ ਰਹੀ ਸੀ। ਦਿਨ ਚੜ੍ਹੇ (ਗੁਰੂ) ਅਮਰਦਾਸ ਜੀ ਨੇ ਜਾ ਕੇ ਬੜੀ ਸ਼ਰਧਾ ਨਾਲ ਪੁੱਛਿਆ, "ਬੇਟੀ! ਤੜਕੇ ਤੂੰ ਕਿਸ ਮਹਾਂਪੁਰਸ਼ ਦੀ ਬਾਣੀ ਪੜ੍ਹ ਰਹੀ ਸੈਂ ? ਉਹ ਕੰਨਾਂ ਨੂੰ ਅੰਮ੍ਰਿਤ ਵਰਗੀ ਮਿੱਠੀ ਤੇ ਤਪਦੇ ਹਿਰਦੇ ਨੂੰ ਠਾਰਨ ਵਾਲੀ ਜਾਪਦੀ ਸੀ।"

"ਪਿਤਾ ਜੀ!" ਬੀਬੀ ਅਮਰੋ ਨੇ ਸਤਿਕਾਰ ਨਾਲ ਸਿਰ ਝੁਕਾ ਕੇ ਕਿਹਾ, "ਗੁਰੂ ਨਾਨਕ ਦੇਵ ਜੀ ਦੀ ਬਾਣੀ ਸੀ।"

"ਸਮਝ ਲਿਆ। ਮੇਰੇ ਰੋਗ ਦਾ ਦਾਰੂ ਮਿਲ ਗਿਆ। ਗੁਰੂ ਨਾਨਕ ਦੇਵ ਜੀ ਮਹਾਰਾਜ। ਉਹਨਾਂ ਦੀ ਗੱਦੀ ਦੇ ਮਾਲਕ ਗੁਰੂ ਅੰਗਦ ਦੇਵ ਜੀ। ਮਿਲ ਪਿਆ, ਜਿਸ ਦੀ ਭਾਲ ਸੀ, ਘਰ ਵਿਚੋਂ ਹੀ ਮਿਲ ਪਿਆ।" ਅਮਰ ਦਾਸ ਜੀ ਇਉਂ ਕਹੀ ਜਾ ਰਹੇ ਸਨ, ਜਿਵੇਂ ਆਪਣੇ ਆਪ ਨਾਲ ਕੋਈ ਵਿਚਾਰ ਕਰ ਰਹੇ ਹੋਣ। ਦੋ ਮਿੰਟ ਚੁੱਪ ਰਹਿਣ ਪਿਛੋਂ ਆਪ ਫਿਰ ਬੋਲੇ, "ਬੇਟੀ! ਭਲਕੇ ਤੈਨੂੰ ਸਾਡੇ ਨਾਲ ਖਡੂਰ ਸਾਹਿਬ ਚੱਲਣਾ ਹੋਵੇਗਾ। ਭਾਗ ਜਾਗੇ, ਨਿਗੁਰੇ ਨੂੰ ਗੁਰੂ ਮਿਲ ਪਿਆ।"

ਅਗਲੇ ਦਿਨ ਹੀ (ਗੁਰੂ) ਅਮਰਦਾਸ ਜੀ, ਬੀਬੀ ਅਮਰੋ ਦੇ ਨਾਲ ਖਡੂਰ ਸਾਹਿਬ ਜਾ ਪਹੁੰਚੇ। ਆਪ ਜਾਂਦੇ ਹੀ ਮਹਾਰਾਜ ਦੇ ਚਰਨਾਂ 'ਤੇ ਜਾ ਢੱਠੇ। ਗੁਰੂ ਅੰਗਦ ਦੇਵ ਜੀ ਨੇ ਉਹਨਾਂ ਨੂੰ ਚਰਨਾਂ ਤੋਂ ਉਠਾ ਕੇ ਸਤਿਕਾਰ ਨਾਲ ਆਪਣੇ ਬਰਾਬਰ ਬਿਠਾਉਣਾ ਚਾਹਿਆ, ਪਰ ਅਮਰਦਾਸ ਜੀ ਨਾ ਮੰਨੇ। ਉਹਨਾਂ ਹੱਥ ਜੋੜ

ਕੇ ਕਿਹਾ, "ਦੀਨ ਦੁਨੀ ਦੇ ਮਾਲਕ! ਮੈਂ ਰਿਸ਼ਤੇਦਾਰ ਦੀ ਹੈਸੀਅਤ ਨਾਲ ਹਾਜ਼ਰ ਨਹੀਂ ਹੋਇਆ, ਸਗੋਂ ਹਜ਼ੂਰ ਦਾ ਸਿੱਖ ਬਣਨ ਵਾਸਤੇ ਆਇਆ ਹਾਂ। ਮੈਨੂੰ ਨਿਥਾਵੇਂ ਨੂੰ ਚਰਨਾਂ ਵਿਚ ਥਾਂ ਦਿਓ, ਅਤੇ ਨਿਗੁਰੇ ਨੂੰ ਗੁਰੂ ਵਾਲਾ ਬਣਾ ਲਵੋ।" ਕਹਿੰਦੇ ਹੋਏ ਆਪ ਫਿਰ ਚਰਨਾਂ 'ਤੇ ਢਹਿ ਪਏ।

"ਉਠੋ, ਭਾਈ ਅਮਰਦਾਸ ਜੀ! ਗੁਰੂ ਨਾਨਕ ਦੀ ਸਿੱਖੀ ਸੰਗਤ ਦੀ ਸੇਵਾ ਨਾਲ ਮਿਲਦੀ ਹੈ। ਭਲੇ ਸਮੇਂ ਆਏ ਹੋ। ਸੇਵਾ ਕਰੋ। ਜਿਸ ਨੇ ਪਾਈ ਹੈ, ਸੇਵਾ ਤੋਂ ਪਾਈ ਹੈ।" ਗੁਰੂ ਅੰਗਦ ਦੇਵ ਜੀ ਨੇ ਰਸਤਾ ਦੱਸ ਦਿੱਤਾ।

(ਗੁਰੂ) ਅਮਰਦਾਸ ਜੀ ਉਸੇ ਸਮੇਂ ਤੋਂ ਸੇਵਾ ਵਿਚ ਜੁੱਟ ਪਏ। ਸੰਗਤ ਨੂੰ ਪੱਖਾ ਝੱਲਣਾ, ਪਾਣੀ ਪਿਆਉਣਾ, ਲੰਗਰ ਵਾਸਤੇ ਬਾਲਣ ਲਿਆਉਣਾ ਤੇ ਸੰਗਤਾਂ ਦੇ ਜੂਠੇ ਭਾਂਡੇ ਮਾਂਜਣੇ ਆਦਿ ਸੇਵਾ (ਗੁਰੂ) ਅਮਰਦਾਸ ਜੀ ਸਭ ਤੋਂ ਉੱਤਮ ਧਰਮ ਸਮਝ ਕੇ ਪੂਰੀ ਸ਼ਰਧਾ ਨਾਲ ਨਿਭਾਉਂਦੇ। ਇਸ ਕਰਮ ਤੋਂ ਵਿਹਲੇ ਹੋ ਕੇ ਆਪ ਆਪਣੇ ਗੁਰੂ ਦੇ ਚਰਨ ਦਬਾਉਂਦੇ। ਅੱਧੀ ਰਾਤ ਉਠ ਕੇ ਆਪ ਬਿਆਸ ਦਰਿਆ 'ਤੇ ਜਾ ਕੇ ਇਸ਼ਨਾਨ ਕਰਦੇ ਤੇ ਓਥੋਂ ਜਲ ਦੀ ਗਾਗਰ ਭਰ ਕੇ ਤੜਕੇ ਖਡੂਰ ਸਾਹਿਬ ਪਹੁੰਚ ਕੇ ਆਪਣੇ ਹੱਥੀਂ ਗੁਰਦੇਵ ਨੂੰ ਇਸ਼ਨਾਨ ਕਰਾਉਂਦੇ। ਇਹ ਸੇਵਾ ਨਿਭਾਉਂਦਿਆਂ (ਗੁਰੂ) ਅਮਰਦਾਸ ਜੀ ਨੇ ਗਿਆਰਾਂ ਸਾਲ (੧੫੯੮ ਬਿ. ਤੋਂ ੧੬੦੯ ਬਿ. ਤੱਕ) ਗੁਜ਼ਾਰ ਦਿੱਤੇ। ਆਪ ੬੨ ਸਾਲ ਦੀ ਉਮਰ ਵਿਚ ਗੁਰੂ ਅੰਗਦ ਦੇਵ ਜੀ ਦੀ ਸ਼ਰਣ ਵਿਚ ਆਏ ਸਨ। ਸਾਕਾਦਾਰੀ ਦੀ ਹਉਮੈ ਵਿਸਾਰ ਕੇ ਆਪ ਨੇ ਮਨ ਵਿਚ ਸੇਵਾ ਭਾਵ ਹੀ ਵਸਾ ਲਿਆ ਸੀ।

## ਸੇਵਾ ਨੂੰ ਮੇਵਾ

ਅੰਤ ਸੇਵਾ ਨੂੰ ਫਲ ਲੱਗਣ ਦਾ ਸਮਾਂ ਆ ਗਿਆ। ਸਰਦੀ ਪੂਰੇ ਜੋਬਨ 'ਤੇ ਸੀ। ਮੀਂਹ ਵਰ੍ਹ ਰਿਹਾ ਸੀ ਤੇ ਠੰਢੀ ਹਵਾ, ਝੱਖੜ ਦਾ ਰੂਪ ਧਾਰੀ ਚੱਲ ਰਹੀ ਸੀ। ਪਰ (ਗੁਰੂ) ਅਮਰਦਾਸ ਜੀ ਨਿੱਤ ਵਾਂਗ ਸਿਰ 'ਤੇ ਗਾਗਰ ਉਠਾਈ ਚਲੇ ਆ ਰਹੇ ਸਨ। ਆਪ ਖਡੂਰ ਸਾਹਿਬ ਪੁੱਜੇ, ਤਾਂ ਹਨੇਰੇ ਦੇ ਕਾਰਨ, ਕੁਝ ਰਾਹੋਂ ਖੁੰਝ ਗਏ। ਲਾਗੇ ਹੀ ਪਾਸੇ 'ਤੇ ਜੁਲਾਹਿਆਂ ਦਾ ਘਰ ਸੀ। (ਗੁਰੂ) ਅਮਰਦਾਸ ਜੀ ਜੁਲਾਹਿਆਂ ਦੀ ਖੱਡੀ ਵਿਚ ਜਾ ਡਿੱਗੇ, ਪਰ ਆਪ ਨੇ ਸਿਰ ਤੋਂ ਗਾਗਰ ਨਹੀਂ ਡਿੱਗਣ ਦਿੱਤੀ। ਖੜਾਕ ਸੁਣ ਕੇ ਜੁਲਾਹੇ ਨੇ ਆਪਣੀ ਘਰਵਾਲੀ ਨੂੰ ਬਾਹਰ ਨਿਕਲ ਕੇ ਵੇਖਣ ਵਾਸਤੇ ਕਿਹਾ। ਜੁਲਾਹੀ ਸਰਦੀ ਵਿਚ ਬਾਹਰ ਨਿਕਲੀ। ਉਹਨੇ ਅੰਦਰ ਦਾ ਗ਼ੁੱਸਾ ਕੱਢਦਿਆਂ ਬੜੀ ਖਰ੍ਹਵੀ ਸੁਰ ਵਿਚ ਕਿਹਾ, "ਹੈਗਾ ਏ, ਉਹ ਅਮਰੂ ਨਿਥਾਵਾਂ ਜੀਹਨੂੰ ਨਾ ਦਿਨੇ ਚੈਨ, ਨਾ ਰਾਤ ਆਰਾਮ। ਰੋਟੀ ਬਦਲੇ ਕੁੜਮਾਂ ਦੇ ਬੂਹੇ 'ਤੇ ਰੁਲਦਾ ਏ ਪਿਆ।"

"ਓ ਝੱਲੀਏ! ਅਮਰੂ ਨਿਥਾਵਾਂ ਕਿਵੇਂ ਹੋਇਆ? ਮੇਰੇ ਸਿਰ 'ਤੇ ਮੇਰਾ ਗੁਰੂ ਹੈ। ਗੁਰੂ ਵਾਲੇ ਨਿਥਾਵੇਂ ਨਹੀਂ ਹੁੰਦੇ।" (ਗੁਰੂ) ਅਮਰਦਾਸ ਜੀ ਨੂੰ ਆਪਣੇ ਗੁਰੂ ਉੱਤੇ ਕਿੰਨਾ ਮਾਣ ਸੀ।

ਸੁਤੇ ਹੀ ਵਾਕ ਹੋ ਗਿਆ ਮਹਾਂਪੁਰਸ਼ ਦੇ ਮੂੰਹੋਂ। ਜੁਲਾਹੀ ਉਸੇ ਵੇਲੇ ਝੱਲੀ (ਕਮਲੀ) ਹੋ ਗਈ। ਦਿਨ ਚੜ੍ਹੇ ਉਸ ਜੁਲਾਹੀ ਨੂੰ ਨਾਲ ਲੈ ਕੇ ਉਸ ਦੇ ਘਰ ਦੇ ਗੁਰੂ ਦੇ ਚਰਨਾਂ ਵਿਚ ਹਾਜ਼ਰ ਹੋਏ। ਸਾਰੀ ਕਹਾਣੀ ਸੁਣ ਕੇ ਗੁਰੂ ਅੰਗਦ ਦੇਵ ਜੀ ਦੇ ਨੇਤਰ ਭਰ ਆਏ। ਹਜ਼ੂਰ ਨੇ ਸਿੰਘਾਸਣ ਤੋਂ ਉਠ ਕੇ (ਗੁਰੂ) ਅਮਰਦਾਸ ਜੀ ਨੂੰ ਛਾਤੀ ਨਾਲ ਲਾ ਲਿਆ। ਨਾਲ ਹੀ ਮਹਾਰਾਜ ਨੇ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਅਮਰੂ ਨਿਥਾਵਾਂ ਨਹੀਂ, ਇਹ ਨਿਥਾਵਿਆਂ ਦੀ ਥਾਂ, ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦੇ ਆਸਰੇ ਹਨ। ਅੱਜ ਤੋਂ ਗੁਰੂ ਅਮਰਦਾਸ ਜੀ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਹੋਏ। ਅਸਾਂ ਸੇਵਾ ਕਰਕੇ ਗੁਰੂ ਨਾਨਕ ਦੇਵ ਜੀ ਤੋਂ ਪਾਈ ਸੀ, ਇਹਨਾਂ ਸੇਵਾ ਕਰਕੇ ਸਾਥੋਂ ਪ੍ਰਾਪਤ ਕਰ ਲਈ ਹੈ।"

## ਅਮਰਦਾਸ ਜੀ ਗੁਰੂ ਬਣੇ

ਗੁਰੂ ਅਮਰਦਾਸ ਜੀ ਨੂੰ ਇਸ਼ਨਾਨ ਕਰਾਕੇ, ਨਵੀਂ ਪੁਸ਼ਾਕ ਪਹਿਨਾ ਕੇ ਗੁਰਗੱਦੀ ਉੱਤੇ ਬਿਠਾਇਆ ਗਿਆ। ਸਭ ਤੋਂ ਪਹਿਲਾਂ ਗੁਰੂ ਅੰਗਦ ਦੇਵ ਜੀ ਨੇ ਪੰਜ ਪੈਸੇ ਤੇ ਨਾਰੀਅਲ ਸਾਹਮਣੇ ਰੱਖ ਕੇ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕਿਆ। ਫਿਰ ਹੋਰ ਸੰਗਤਾਂ ਨੇ ਵੀ ਮੱਥਾ ਟੇਕਿਆ। ਇਹ ਘਟਨਾ ਪਹਿਲੀ ਮਾਘ, ੧੬੦੮ ਬਿ. ਦੀ ਹੈ।

(ਗੁਰੂ ਅਮਰਦਾਸ ਜੀ ਦੇ ਗੁਰੂ ਹੋਣ ਦਾ ਐਲਾਨ ਕਰ ਦਿੱਤਾ ਗਿਆ, ਪਰ ਆਪ ਗੁਰਗੱਦੀ ਉੱਤੇ ਤਿੰਨ ਵਿਸਾਖ, ੧੬੦੯ ਬਿ. ਵਾਲੇ ਦਿਨ ਬੈਠੇ, ਜਿਸ ਦਿਨ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾਏ ਸਨ।)

ਗੁਰੂ ਅੰਗਦ ਦੇਵ ਜੀ ਜਾਣਦੇ ਸਨ ਕਿ ਸਿੱਖਾਂ ਦੇ ਦੂਸਰੇ ਗੁਰੂ ਬਣਨ ਕਾਰਨ ਸਿਰੀ ਚੰਦ ਜੀ ਉਹਨਾਂ ਉੱਤੇ ਖ਼ੁਸ਼ ਨਹੀਂ ਸਨ ਤਾਂ ਦਾਸੂ ਤੇ ਦਾਤੂ ਵੀ ਗੁਰੂ ਅਮਰਦਾਸ ਜੀ ਨਾਲ ਖ਼ੁਸ਼ ਨਹੀਂ ਹੋਣ ਲੱਗੇ। ਸੋ, ਉਹਨਾਂ ਨੇ ਗੁਰੂ ਅਮਰਦਾਸ ਜੀ ਨੂੰ ਆਗਿਆ ਕੀਤੀ, "ਸਾਡੇ ਸਤਿਗੁਰੂ ਨੇ ਸਾਨੂੰ ਕਰਤਾਰਪੁਰ ਦੀ ਥਾਂ ਖਡੂਰ ਰਹਿਣ ਦਾ ਹੁਕਮ ਦਿੱਤਾ ਸੀ। ਓਸੇ ਕਾਰਨ, ਅਸੀਂ ਤੁਹਾਨੂੰ ਆਗਿਆ ਦਿੰਦੇ ਹਾਂ ਕਿ ਆਪ ਗੋਇੰਦਵਾਲ ਜਾ ਰਹੋ ਤੇ ਇਥੇ ਸਿੱਖੀ ਦਾ ਨਵਾਂ ਕੇਂਦਰ ਸਥਾਪਨ ਕਰੋ।" ਨਾਲ ਹੀ ਮਹਾਰਾਜ ਨੇ ਆਪਣੀ ਬਾਣੀ, ਗੁਰੂ ਨਾਨਕ ਦੇਵ ਜੀ ਦੀ ਬਾਣੀ ਤੇ ਗੁਰੂ ਜੀ ਦੀ ਜਨਮ ਸਾਖੀ ਗੁਰੂ ਅਮਰਦਾਸ ਜੀ ਦੇ ਹਵਾਲੇ ਕਰ ਦਿੱਤੀ।

ਗੁਰੂ ਅਮਰਦਾਸ ਜੀ ਹੁਕਮ ਮੰਨ ਕੇ ਉਸੇ ਵੇਲੇ ਸਿਰ ਝੁਕਾ ਕੇ ਗੋਇੰਦਵਾਲ ਨੂੰ ਚਲੇ ਗਏ।

## ਗੁਰੂ ਜਾਣੀ ਜਾਣ ਹੈ

'ਗੁਰੂ ਜਾਣੀ-ਜਾਣ ਹੈ' ਇਹ ਘਟਨਾ ਇਸ ਸੱਚਾਈ ਨੂੰ ਦਲੀਲ ਨਾਲ ਸਿੱਧ ਕਰ ਦਿੰਦੀ ਹੈ। ਸਭ ਤੋਂ ਵੱਡੀ 'ਅੰਤਰਜਾਮਤਾ' ਹੈ ਆਪਣੇ ਅੰਤ ਸਮੇਂ ਦਾ ਪਤਾ ਲਾ ਲੈਣਾ। ਗੁਰੂ ਅੰਗਦ ਦੇਵ ਜੀ ਦੀ ਉਮਰ ਉਸ ਵੇਲੇ (ਪਹਿਲੀ ਮਾਘ, ੧੬੦੮

ਬਿ. ਨੂੰ) ੪੭ ਵਰ੍ਹੇ, ੮ ਮਹੀਨੇ ਤੇ ੨੭ ਦਿਨ ਦੀ ਸੀ। ਆਪ ਉਸ ਵਲ ਹਰ ਪਖ ਤ ਅਰੋਗ ਸਨ। ਉਸ ਤੋਂ ਤਿੰਨ ਮਹੀਨੇ ਪਿਛੋਂ ਜੋਤੀ ਜੋਤ ਸਮਾ ਜਾਂਦੇ ਹਨ। ਭਾਵ, ਉਹਨਾਂ ਤਿੰਨ ਮਹੀਨੇ ਪਹਿਲਾਂ ਜਾਣ ਲਿਆ ਕਿ ਉਹਨਾਂ ਦਾ ਅੰਤ ਸਮਾਂ ਨੇੜੇ ਆ ਗਿਆ ਹੈ। ਗੁਰੂ ਅਮਰਦਾਸ ਜੀ ਦੀ ਉਮਰ ਉਸ ਵੇਲੇ ੭੨ ਸਾਲ ਤੋਂ ਉਪਰ ਸੀ। ਇਸ ਦਾ ਅਰਥ ਗੁਰੂ ਅੰਗਦ ਦੇਵ ਜੀ ਜਾਣਦੇ ਸਨ ਕਿ ਉਹਨਾਂ ਦੇ ਪਿੱਛੋਂ ਗੁਰੂ ਅਮਰਦਾਸ ਜੀ ਕਾਫ਼ੀ ਸਮਾਂ ਅਜੇ ਸੰਸਾਰ ਉੱਤੇ ਰਹਿਣਗੇ। ਗੁਰੂ ਅੰਗਦ ਦੇਵ ਜੀ ਨਾਲੋਂ ਗੁਰੂ ਅਮਰਦਾਸ ਜੀ ੨੪ ਸਾਲ ੧੦ ਮਹੀਨੇ, ੨੫ ਦਿਨ ਵੱਡੇ ਸਨ। ਫਿਰ, ਗੁਰੂ ਅਮਰਦਾਸ ਜੀ ਨੇ ੨੨ ਵਰ੍ਹੇ ਤੇ ਪੰਜ ਮਹੀਨੇ ਗੁਰਿਆਈ ਕੀਤੀ। ਇਹ ਸਭ ਕੁਝ ਗੁਰੂ ਅੰਗਦ ਦੇਵ ਜੀ ਜਾਣਦੇ ਸਨ।

ਗੁਰੂ ਅੰਗਦ ਦੇਵ ਜੀ ਦੇ ਇਸ ਫ਼ੈਸਲੇ ਨੂੰ ਹਜ਼ੂਰ ਦੇ ਸਾਹਿਬਜ਼ਾਦਿਆਂ ਨੇ ਪਸੰਦ ਨਾ ਕੀਤਾ। ਉਹ ਕਾਫ਼ੀ ਨਾਰਾਜ਼ ਹੋਏ। ਉਹ ਇਥੋਂ ਤੱਕ ਕਹਿਣ ਲੱਗ ਪਏ ਕਿ ਗੁਰਗੱਦੀ ਦੇ ਮਾਲਕ ਅਸੀਂ ਹਾਂ। ਵੇਖਾਂਗੇ, ਸਾਡੇ ਬੈਠਿਆਂ ਹੋਰ ਕੌਣ ਗੁਰੂ ਬਣ ਸਕਦਾ ਹੈ।

## ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾਏ

ਗੁਰੂ ਅੰਗਦ ਦੇਵ ਜੀ ਮੰਗਲਵਾਰ, ਚੇਤ ਸੁਦੀ ਚਾਰ, ਤਿੰਨ ਵਿਸਾਖ, ਸੰਮਤ ੧੬੦੯ ਬਿ. (੨੯ ਮਾਰਚ, ੧੫੫੨ ਈ.) ਨੂੰ ਖਡੂਰ ਸਾਹਬ ਵਿਚ ਜੋਤੀ ਜੋਤ ਸਮਾ ਗਏ। ਆਪ ਕੁਲ ੪੭ ਵਰ੍ਹੇ ੧੧ ਮਹੀਨੇ, ੨੯ ਦਿਨ ਸੰਸਾਰ ਵਿਚ ਰਹੇ। ਆਪ ਜੀ ਨੇ ੩੫ ਵਰ੍ਹੇ, ਦੋ ਮਹੀਨੇ, ੧੨ ਦਿਨ ਦੀ ਉਮਰ ਵਿਚ ਗੁਰਗੱਦੀ ਪਾਈ ਤੇ ੧੨ ਵਰ੍ਹੇ, ੯ ਮਹੀਨੇ, ੧੭ ਦਿਨ ਗੁਰਿਆਈ ਕੀਤੀ।

## ਮਾਤਾ ਖੀਵੀ ਜੀ ਦਾ ਦੇਹਾਂਤ

ਮਾਤਾ ਖੀਵੀ ਜੀ, ਲਗਭਗ ਤੀਹ ਸਾਲ, ਗੁਰੂ ਜੀ ਤੋਂ ਪਿੱਛੋਂ ਜਿਊਂਦੇ ਰਹੇ। ਮਾਤਾ ਜੀ ਦਾ ਦੇਹਾਂਤ ੧੬੩੯ ਬਿ. ਵਿਚ ਹੋਇਆ। ਆਪ ਜੀ ਦੀ ਸਮਾਧੀ ਖਡੂਰ ਸਾਹਿਬ ਵਿਚ ਹੈ।

# ਗੁਰੂ ਅਮਰਦਾਸ ਜੀ

## ਪਹਿਲਾ ਕਾਂਡ

### ਜੀਵਨ-ਲੀਲ੍ਹਾ

ਗੁਰੂ ਅਮਰਦਾਸ ਜੀ ਦਾ ਜਨਮ ਵਸਾਖਾ ਨਛੱਤ੍ਰ, ਪਰਿਘ ਯੋਗ, ਬੁਧਵਾਰ, ਵਿਸਾਖ ਸੁਦੀ ੧੪ (੧੦ ਜੇਠ), ਸੰਮਤ ੧੫੩੬ ਬਿ. (ਪੰਜ ਮਈ ੧੪੭੯ ਈ.) ਨੂੰ ਪਿੰਡ ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਹੋਇਆ। ਆਪ ਜੀ ਦੇ ਪਿਤਾ ਦਾ ਨਾਮ ਸ਼੍ਰੀ ਤੇਜ ਭਾਨ ਤੇ ਮਾਤਾ ਦਾ ਨਾਮ ਲੱਛਮੀ ਸੀ। ਆਪ ਖੱਤਰੀਆਂ ਦੀ 'ਭੱਲਾ' ਗੋਤ ਵਿਚੋਂ ਸਨ।

ਜਿਸ ਸ਼ਰਧਾ ਨਾਲ ਆਪ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ, ਉਸ ਦੀ ਮਿਸਾਲ ਮਿਲਣੀ ਔਖੀ ਹੈ। ਗਿਆਰਾਂ ਸਾਲ ਦੀ ਨਿਸ਼ਕਾਮ ਸੇਵਾ ਦਾ ਫਲ ਆਪ ਸਿੱਖਾਂ ਦੇ ਤੀਸਰੇ ਗੁਰੂ ਬਣੇ। ਆਪ ਜੀ ਦੇ ਗੁਰੂ ਹੋਣ ਦਾ ਐਲਾਨ ਪਹਿਲੀ ਮਾਘ ਨੂੰ ਕਰ ਦਿੱਤਾ ਗਿਆ, ਪਰ ਆਪ ਗੁਰ-ਗੱਦੀ ਉੱਤੇ ਤਿੰਨ ਵਿਸਾਖ ਨੂੰ ਬੈਠੇ। ਸੋ ਆਪ ਜੀ ਦੀ ਗੁਰਿਆਈ ਦਾ ਸਮਾਂ ਤਿੰਨ ਵਿਸਾਖ ਤੋਂ ਆਰੰਭ ਹੁੰਦਾ ਹੈ।

ਗੁਰੂ ਅਮਰਦਾਸ ਜੀ ਆਪਣੇ ਗੁਰਦੇਵ ਦੀ ਆਗਿਆ ਮੰਨ ਕੇ ਗੋਇੰਦਵਾਲ ਆ ਟਿਕੇ। ਉਹਨਾਂ ਦਾ ਪਰਿਵਾਰ ਪਹਿਲਾਂ ਹੀ ਗੋਇੰਦਵਾਲ ਰਹਿੰਦਾ ਸੀ। ਗੁਰੂ ਅਮਰਦਾਸ ਜੀ ਓਨਾ ਚਿਰ ਸਿੰਘਾਸਣ ਲਾ ਕੇ ਨਹੀਂ ਬੈਠੇ, ਜਿੰਨਾ ਚਿਰ ਗੁਰੂ ਅੰਗਦ ਦੇਵ ਜੀ ਦੇਹ ਕਰਕੇ ਸੰਸਾਰ ਵਿਚ ਰਹੇ। ਦੂਸਰੇ ਗੁਰੂ ਦੇ ਜੋਤੀ ਜੋਤੀ ਸਮਾਉਣ ਉੱਤੇ, ਉਸੇ ਦਿਨ ਬਾਬਾ ਬੁੱਢਾ ਜੀ ਨੇ ਗੋਇੰਦਵਾਲ ਪਹੁੰਚ ਕੇ ਗੁਰੂ ਅਮਰਦਾਸ ਜੀ ਨੂੰ ਸਿੰਘਾਸਣ ਉੱਤੇ ਬਿਠਾ ਕੇ ਗੁਰਿਆਈ ਦਾ ਤਿਲਕ ਦਿੱਤਾ। ਉਸ ਦਿਨ ਮੰਗਲਵਾਰ, ਚੇਤ ਸੁਦੀ ਚਾਰ, ਤਿੰਨ ਵਿਸਾਖ, ਸੰਮਤ ੧੬੦੯ ਬਿ. (੨੯ ਮਾਰਚ, ੧੫੫੨ ਈ.) ਸੀ। ਉਸ ਸਮੇਂ ਗੁਰਦੇਵ ਦੀ ਉਮਰ ੭੨ ਸਾਲ, ੧੦ ਮਹੀਨੇ, ੨੪ ਦਿਨ ਦੀ ਸੀ।

### ਗੋਇੰਦਵਾਲ

ਗੋਇੰਦਵਾਲ ਗੁਰੂ ਅਮਰਦਾਸ ਜੀ ਨੇ ਹੀ ਵਸਾਇਆ ਸੀ। ਮਰਵਾਹੇ ਗੋਤ ਦੇ ਖੱਤਰੀ ਗੋਂਦੇ ਦੀ ਬਹੁਤ ਸਾਰੀ ਜ਼ਮੀਨ ਦਰਿਆ ਬਿਆਸ ਦੇ ਸ਼ਾਹੀ ਪੱਤਣ ਦੇ ਆਸ ਪਾਸ ਪਈ ਸੀ। ਉਹ ਉਸ ਥਾਂ ਨਗਰ ਵਸਾਉਣਾ ਚਾਹੁੰਦਾ ਸੀ ਪਰ ਉਸ ਨੂੰ ਨਜੂਮੀਆਂ ਨੇ ਭਰਮ ਪਾ ਦਿੱਤਾ ਕਿ ਏਥੇ ਭੂਤ ਵਸਦੇ ਹਨ, ਜੋ ਤੇਰਾ ਪਿੰਡ ਵੱਸਣ ਨਹੀਂ ਦੇਣਗੇ। ਗੋਂਦਾ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆ ਪਿਆ। ਉਸ ਦੀ

ਬੇਨਤੀ ਮੰਨ ਕੇ ਗੁਰੂ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਉਸ ਦੇ ਨਾਲ ਜਾ ਕੇ ਨਵਾਂ ਨਗਰ ਗੋਇੰਦਵਾਲ ਵਸਾਉਣ ਦਾ ਹੁਕਮ ਕੀਤਾ। ਇਹ ਘਟਨਾ ਸੰਮਤ ੧੬੦੩ ਬਿ. ਦੀ ਹੈ।*

(ਗੁਰੂ) ਅਮਰਦਾਸ ਜੀ ਨੇ ਆਪਣੇ ਪਵਿੱਤਰ ਹੱਥਾਂ ਨਾਲ 'ਮੋਹੜੀ ਗੱਡੀ' ਤੇ ਪਿੰਡ ਵਸਾਉਣਾ ਸ਼ੁਰੂ ਕੀਤਾ। ਗੁਰੂ ਅੰਗਦ ਦੇਵ ਜੀ ਦੇ ਹੁਕਮ ਨਾਲ (ਗੁਰੂ) ਅਮਰਦਾਸ ਜੀ ਦਾ ਪਰਿਵਾਰ ਤੇ ਕੁਝ ਰਿਸ਼ਤੇਦਾਰ ਵੀ ਉਥੇ ਜਾ ਵਸੇ। ਗੋਇੰਦਵਾਲ, ਲਾਹੌਰ ਤੋਂ ਦਿੱਲੀ ਨੂੰ ਜਾਣ ਵਾਲੀ ਜਰਨੈਲੀ ਸੜਕ ਉੱਤੇ ਦਰਿਆ ਬਿਆਸ ਦੇ ਪ੍ਰਸਿੱਧ ਪੱਤਣ ਦੇ ਨਾਲ ਸੀ, ਸੋ ਛੇਤੀ ਹੀ ਉਥੇ ਕਾਫੀ ਵਸੋਂ ਹੋ ਗਈ। ਦਰਿਆ ਤੇ ਸੜਕ ਦਾ ਚੌਕ ਹੋਣ ਕਰਕੇ ਉਹ ਵਪਾਰ ਦੀ ਮੰਡੀ ਵੀ ਬਣ ਗਿਆ।

## ਦਾਤੂ ਜੀ

ਗੁਰੂ ਅੰਗਦ ਦੇਵ ਜੀ ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਭਾਈਚਾਰੇ ਨੇ ਉਹਨਾਂ ਦੇ ਵੱਡੇ ਸਾਹਿਬਜ਼ਾਦੇ 'ਦਾਸੂ' ਜੀ ਨੂੰ 'ਪੱਗ' ਬੰਨ੍ਹਾਈ। ਕੁਝ ਸਲਾਹਕਾਰਾਂ ਨੇ ਦਾਸੂ ਜੀ ਨੂੰ ਗੁਰਗੱਦੀ ਲਾ ਕੇ ਬੈਠਣ ਵਾਸਤੇ ਵੀ ਕਿਹਾ, ਪਰ ਉਹ ਨਾ ਮੰਨੇ। ਜਿਸ ਦਿਨ ਗੁਰੂ ਅੰਗਦ ਦੇਵ ਜੀ ਨੇ (ਗੁਰੂ) ਅਮਰਦਾਸ ਜੀ ਨੂੰ ਗੁਰੂ ਥਾਪ ਕੇ ਸਭ ਤੋਂ ਪਹਿਲਾਂ ਆਪ ਸਿਰ ਝੁਕਾਇਆ ਸੀ, ਸਾਰੀ ਸੰਗਤ ਦੇ ਨਾਲ ਦਾਸੂ ਜੀ ਨੇ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕ ਦਿੱਤਾ ਸੀ, ਪਰ ਗੁਰੂ ਅੰਗਦ ਦੇਵ ਜੀ ਦੇ ਛੋਟੇ ਸਾਹਿਬਜ਼ਾਦੇ ਦਾਤੂ ਨੇ ਗੁਰੂ ਅਮਰਦਾਸ ਜੀ ਦੇ ਸਾਹਮਣੇ ਸਿਰ ਨਹੀਂ ਸੀ ਝੁਕਾਇਆ। ਕੁਝ ਮੰਦੇ ਸਲਾਹਕਾਰਾਂ ਦੀ ਚੁੱਕਣਾ ਕਰਕੇ ਦਾਤੂ ਪਿੱਛੋਂ ਗੱਦੀ ਲਾ ਕੇ ਗੁਰੂ ਵੀ ਅਖਵਾਉਣ ਲੱਗ ਪਿਆ। ਗੁਰੂ ਅਮਰਦਾਸ ਜੀ ਤਾਂ ਗੋਇੰਦਵਾਲ ਚਲੇ ਗਏ ਸਨ, ਪਰ ਦਾਤੂ ਆਪਣੀ ਗੱਦੀ ਖਡੂਰ ਸਾਹਿਬ ਵਿਚ ਲਾ ਕੇ ਬਹਿੰਦਾ ਸੀ। ਦਾਤੂ ਜੀ ਨੇ ਆਪਣੇ ਵੱਲੋਂ ਇਕ ਹੁਕਮਨਾਮਾ ਜਾਰੀ ਕੀਤਾ, "ਅਮਰੂ (ਗੁਰੂ ਅਮਰਦਾਸ ਜੀ) ਇਕ ਬੁੱਢਾ ਆਦਮੀ ਹੈ। ਉਹ ਮੇਰਾ ਨੌਕਰ ਹੈ। ਮੈਂ ਗੁਰੂ-ਅੰਸ਼ ਤੇ ਸਾਹਿਬਜ਼ਾਦਾ ਹਾਂ। ਇਸ ਵਾਸਤੇ ਗੁਰੂ ਦੀ ਗੱਦੀ ਦਾ ਮਾਲਕ ਮੈਂ ਹਾਂ।"**

ਦਾਤੂ ਨੇ ਇਹ ਐਲਾਨ ਤਾਂ ਕਰ ਦਿੱਤਾ, ਪਰ ਸਿੱਖ ਸੰਗਤਾਂ ਇਸ ਨੂੰ ਮੰਨਣ ਵਾਸਤੇ ਤਿਆਰ ਨਾ ਹੋਈਆਂ। ਸਾਰੇ ਹੀ ਪੁਰਾਣੇ ਸਿਦਕੀ ਸਿੱਖ ਗੁਰੂ ਅਮਰਦਾਸ ਜੀ ਦੇ ਨਾਲ ਸਨ। ਸੋ ਨਵੀਆਂ ਆਈਆਂ ਸੰਗਤਾਂ ਵੀ ਸਭ ਖਡੂਰ ਸਾਹਿਬ ਦੀ ਥਾਂ ਗੋਇੰਦਵਾਲ ਹੀ ਜਾਂਦੀਆਂ।

ਇਕ ਦਿਨ ਕੁਝ ਸਿੱਖਾਂ ਨੂੰ ਖਡੂਰ ਸਾਹਿਬ ਆ ਕੇ ਪਤਾ ਲੱਗਾ ਕਿ ਤੀਸਰੇ ਗੁਰੂ ਅਮਰਦਾਸ ਜੀ ਗੋਇੰਦਵਾਲ ਰਹਿੰਦੇ ਹਨ। ਦਾਤੂ ਦੇ ਸਾਹਮਣੇ ਭੇਟਾ ਧਰਨ ਦੀ ਥਾਂ ਉਹ ਸਿੱਖ ਗੋਇੰਦਵਾਲ ਨੂੰ ਤੁਰ ਪਏ। ਏਸ ਗੱਲ ਤੋਂ ਦਾਤੂ ਜੀ ਬਹੁਤ

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੭੮।

**ਮੈਕਾਲਿਫ, ਜਿਲਦ ਦੂਸਰੀ, ਪੰਨਾ ੬੩।

ਕ੍ਰੋਧਿਤ ਹੋਏ। ਕੁਝ ਕੋਲੋਂ ਮੰਦੇ ਸਲਾਹਕਾਰਾਂ ਨੇ ਭੜਕਾ ਦਿੱਤਾ। ਇਕ ਨੇ ਬੜੀ ਤਿੱਖੀ ਸੁਰ ਵਿਚ ਕਿਹਾ, "ਤੇਰਾ ਨੌਕਰ ਗੋਇੰਦਵਾਲ ਵਿਚ ਰਾਜ ਮਾਣ ਰਿਹਾ ਹੈ ਤੇ ਤੂੰ ਏਥੇ ਗੱਦੀ ਲਾ ਕੇ ਬੈਠਾ ਰਹੋ।"

## ਦਾਤੂ ਜੀ ਗੋਇੰਦਵਾਲ ਵਿਚ

ਇਹ ਤਾਹਨਾ ਦਾਤੂ ਨੂੰ ਖਾ ਗਿਆ। ਅਗਲੀ ਸਵੇਰ ਹੀ ਉਹ ਗੋਇੰਦਵਾਲ ਜਾ ਧਮਕਿਆ।

ਗੁਰੂ ਅਮਰਦਾਸ ਜੀ ਸਿੰਘਾਸਣ 'ਤੇ ਬੈਠੇ ਆਪਣੇ ਸ਼ੁਭ ਵਿਚਾਰ ਦੱਸ ਰਹੇ ਸਨ। ਸਾਹਮਣੇ ਬੇਅੰਤ ਸੰਗਤ ਬੈਠੀ ਸੁਣ ਰਹੀ ਸੀ। ਗੁਰੂ ਦਰਬਾਰ ਦੀ ਸ਼ਾਨ ਵੇਖ ਕੇ ਦਾਤੂ ਸੜ ਬਲ ਗਿਆ। ਉਹਨੇ ਬੜੇ ਕੌੜੇ ਸ਼ਬਦਾਂ ਵਿਚ ਕੜਕ ਕੇ ਕਿਹਾ, "ਕੱਲ੍ਹ ਤਾਂ ਤੂੰ ਸਾਡੇ ਘਰ ਪਾਣੀ ਭਰਦਾ ਸੈਂ ਤੇ ਅੱਜ ਗੁਰੂ ਬਣ ਕੇ ਬਹਿ ਗਿਆ ਹੈਂ? ਚੱਲ ਉੱਠ। ਗੱਦੀ ਦੇ ਮਾਲਕ ਪੁੱਤਰ ਹੁੰਦੇ ਨੇ, ਨੌਕਰ ਨਹੀਂ।"

ਨਾਲ ਹੀ ਦਾਤੂ ਜੀ ਨੇ ਗੁੱਸੇ ਵਿਚ ਗੁਰੂ ਜੀ ਨੂੰ ਲੱਤ ਕੱਢ ਮਾਰੀ। ਬਿਰਧ ਸਰੀਰ ਗੁਰੂ ਅਮਰਦਾਸ ਜੀ ਸਿੰਘਾਸਣ ਤੋਂ ਥੱਲੇ ਡਿੱਗ ਪਏ। ਅੱਗੋਂ ਮੰਦਾ ਕਹਿਣ ਦੀ ਥਾਂ ਗੁਰੂ ਮਹਾਰਾਜ ਬੜੀ ਮਿੱਠੀ ਸੁਰ ਵਿਚ ਬੋਲੇ, "ਆਪ ਮੇਰੇ ਗੁਰਦੇਵ ਦੇ ਸਾਹਿਬਜ਼ਾਦੇ ਹੋ। ਮੇਰਾ ਸੁੱਕਾ ਹੋਇਆ ਸਰੀਰ ਤੇ ਆਪ ਜੀ ਦੇ ਕੋਮਲ ਚਰਨ। ਕਿਤੇ ਆਪ ਜੀ ਨੂੰ ਚੋਟ ਤਾਂ ਨਹੀਂ ਲੱਗੀ ?" ਨਾਲ ਹੀ ਮਹਾਰਾਜ ਦਾਤੂ ਦੇ ਪੈਰ ਘੁੱਟਣ ਲੱਗ ਪਏ।

ਇਹ ਨਿਮਰਤਾ ਤੇ ਸਹਿਨਸ਼ੀਲਤਾ ਵੇਖ ਕੇ ਸੰਗਤ ਹੈਰਾਨ ਰਹਿ ਗਈ। ਸ਼ਰਧਾਲੂਆਂ ਦੀਆਂ ਅੱਖਾਂ ਵਿਚੋਂ ਪਾਣੀ ਵਹਿਣ ਲੱਗ ਪਿਆ।

ਗੁਰੂ ਜੀ ਉੱਠ ਕੇ ਆਪਣੇ ਰਿਹਾਇਸ਼ੀ ਅਸਥਾਨ ਨੂੰ ਚਲੇ ਗਏ। ਦਾਤੂ ਸਿੰਘਾਸਣ 'ਤੇ ਬਹਿ ਕੇ ਸੰਗਤਾਂ ਨੂੰ ਉਪਦੇਸ਼ ਕਰਨ ਲੱਗ ਪਿਆ। ਉਹਦੇ ਉਪਦੇਸ਼ ਦਾ ਨਿਚੋੜ ਇਹ ਸੀ, "ਮੈਂ ਗੁਰੂ ਅੰਸ਼ ਹੋਣ ਕਰਕੇ ਅਸਲੀ ਗੁਰੂ ਹਾਂ। ਜੋ ਮੈਨੂੰ ਗੁਰੂ ਮੰਨਣਗੇ, ਮੈਂ ਉਨ੍ਹਾਂ ਨੂੰ ਮੂੰਹ-ਮੰਗੇ ਵਰ ਦਿਆਂਗਾ। ਪਰ ਜਿਹੜੇ ਸਿੱਖ ਮੈਨੂੰ ਛੱਡ ਕੇ ਮੇਰੇ ਨੌਕਰ ਅਮਰੂ (ਗੁਰੂ ਅਮਰਦਾਸ ਜੀ) ਨੂੰ ਗੁਰੂ ਮੰਨਣਗੇ, ਉਹ ਮੇਰੇ ਸਰਾਪ ਦੇ ਭਾਗੀ ਬਣਨਗੇ।"

ਕਿੱਥੇ ਗੁਰੂ ਅਮਰਦਾਸ ਜੀ ਦੀ ਸ਼ਾਂਤ ਬਾਣੀ ਤੇ ਕਿੱਥੇ ਦਾਤੂ ਦੀਆਂ ਧਮਕੀਆਂ। ਹੌਲੀ ਹੌਲੀ ਸਾਰੀ ਸੰਗਤ ਉੱਠ ਕੇ ਚਲੀ ਗਈ, ਪਿਛੇ ਰਹਿ ਗਏ ਇਕ ਦਾਤੂ ਜੀ ਤੇ ਦੋ-ਚਾਰ ਉਹਦੇ ਮੰਦੇ ਸਲਾਹਕਾਰ। ਨਿਰਾਸ਼ ਹੋ ਕੇ ਉਹ ਵੀ ਉਠ ਕੇ ਖਡੂਰ ਸਾਹਿਬ ਵਾਪਸ ਆ ਗਏ।

## ਗੁਰੂ ਅਮਰਦਾਸ ਜੀ ਦਾ ਅਗਿਆਤਵਾਸ

ਰਾਤੀਂ ਗੁਰੂ ਅਮਰਦਾਸ ਜੀ ਨੇ ਸੋਚਿਆ, 'ਕੁਝ ਸਮੇਂ ਵਾਸਤੇ ਸਾਨੂੰ ਏਥੋਂ ਦੂਰ ਚਲੇ ਜਾਣਾ ਚਾਹੀਦਾ ਹੈ। ਐਸਾ ਨਾ ਹੋਵੇ ਕਿ ਸਾਡੇ ਕਾਰਨ ਗੁਰੂ ਨਾਨਕ ਦੇ ਘਰ ਵਿਚ ਕਿਸੇ ਕਿਸਮ ਦੀ ਫੁੱਟ ਪੈਦਾ ਹੋ ਜਾਵੇ।'

ਬਿਨਾਂ ਕਿਸੇ ਨੂੰ ਖ਼ਬਰ ਕੀਤਿਆਂ ਮਹਾਰਾਜ ਰਾਤ ਹੀ ਗੋਇੰਦਵਾਲ ਛੱਡ ਕੇ ਤੁਰ ਪਏ। ਦਿਨ ਚੜ੍ਹਦੇ ਤੱਕ ਉਹ ਆਪਣੇ ਪੁਰਾਣੇ ਪਿੰਡ ਬਾਸਰਕੇ ਜਾ ਪੁੱਜੇ। ਪਿੰਡੋਂ ਬਾਹਰ ਖੇਤਾਂ ਵਿਚ ਇਕ ਕੱਚਾ ਕੋਠਾ ਸੀ। ਗੁਰੂ ਮਹਾਰਾਜ ਉਸ ਵਿਚ ਜਾ ਬੈਠੇ। ਗੁਰਦੇਵ ਨੇ ਬੂਹੇ ਉੱਤੇ ਲਿਖ ਕੇ ਲਾ ਦਿੱਤਾ 'ਜੋ ਇਹ ਬੂਹਾ ਖੋਲ੍ਹੇਗਾ, ਉਹ ਸਾਡਾ ਸਿੱਖ ਨਹੀਂ।' ਗੁਰਦੇਵ ਇਕਾਂਤ ਮੱਲ ਕੇ ਭਜਨ ਵਿਚ ਲੀਨ ਹੋ ਗਏ।

## ਗੁਰਦੁਆਰਾ ਸੰਨ੍ਹ ਸਾਹਿਬ

ਦੂਰੋਂ ਦੂਰੋਂ ਸੰਗਤਾਂ ਗੋਇੰਦਵਾਲ ਆਉਂਦੀਆਂ, ਪਰ ਗੁਰੂ ਮਹਾਰਾਜ ਦੇ ਦਰਸ਼ਨ ਨਾ ਹੋਣ ਕਰਕੇ ਨਿਰਾਸ਼ ਹੋ ਕੇ ਮੁੜ ਜਾਂਦੀਆਂ। ਕੁਝ ਨਾਮਵਰ ਸਿੱਖਾਂ ਨੇ ਇਸ ਘਾਟ ਨੂੰ ਮਹਿਸੂਸ ਕਰਕੇ ਗੁਰਦੇਵ ਨੂੰ ਭਾਲਣ ਦੀ ਧਾਰੀ। ਬਾਬੇ ਬੁੱਢੇ ਦੀ ਅਗਵਾਈ ਵਿਚ ਸੰਗਤਾਂ ਨੇ ਗੁਰੂ ਨਾਨਕ ਦੇਵ ਜੀ ਦਾ ਨਾਮ ਲੈ ਕੇ ਅਰਦਾਸ ਕੀਤੀ। ਜਿਸ ਘੋੜੀ ਉੱਤੇ ਗੁਰੂ ਅਮਰਦਾਸ ਜੀ ਅਸਵਾਰ ਹੋਇਆ ਕਰਦੇ ਸਨ, ਉਹ ਘੋੜੀ ਛੱਡ ਦਿੱਤੀ ਤੇ ਕੁਝ ਸਿੱਖ ਉਸ ਦੇ ਮਗਰ ਲੱਗ ਕੇ ਤੁਰ ਪਏ। ਜਿਸ ਰਾਹੇ ਗੁਰੂ ਅਮਰਦਾਸ ਜੀ ਗਏ ਸਨ, ਘੋੜੀ ਉਸੇ ਰਾਹੇ ਚੱਲਦੀ ਚੱਲਦੀ ਉਸ ਕੋਠੇ ਦੇ ਬੂਹੇ ਅੱਗੇ ਜਾ ਖਲੋਤੀ, ਜਿਥੇ ਗੁਰੂ ਮਹਾਰਾਜ ਬੈਠੇ ਤਪ ਕਰ ਰਹੇ ਸਨ। ਜਿੱਥੇ ਗੁਰੂ ਜੀ ਦੇ ਅਸਥਾਨ ਦੇ ਮਿਲ ਜਾਣ ਦੀ ਸਿੱਖਾਂ ਨੂੰ ਖ਼ੁਸ਼ੀ ਹੋਈ, ਉਥੇ ਬੂਹੇ ਅੱਗੇ ਲਿਖਿਆ ਹੋਇਆ ਗੁਰਦੇਵ ਦਾ ਹੁਕਮ ਪੜ੍ਹ ਕੇ ਨਿਰਾਸ਼ਾ ਵੀ ਹੋਈ। ਕੁਝ ਚਿਰ ਸੋਚਣ ਪਿੱਛੋਂ ਬਾਬਾ ਬੁੱਢਾ ਜੀ ਨੇ ਸਾਥੀਆਂ ਨੂੰ ਕਿਹਾ, "ਗੁਰੂ ਮਹਾਰਾਜ ਨੇ ਕੇਵਲ ਏਨਾ ਲਿਖਿਆ ਹੈ ਕਿ ਜੋ ਇਹ ਬੂਹਾ ਖੋਲ੍ਹੇਗਾ, ਉਹ ਸਾਡਾ ਸਿੱਖ ਨਹੀਂ। ਸਿਰਫ਼ ਬੂਹਾ ਨਾ ਖੋਲ੍ਹਣ ਦੀ ਸ਼ਰਤ ਹੈ, ਹੋਰ ਕੋਈ ਨਹੀਂ। ਅਸੀਂ ਇਹ ਸ਼ਰਤ ਨਹੀਂ ਤੋੜਦੇ, ਪਰ ਗੁਰੂ ਜੀ ਦੇ ਚਰਨਾਂ ਤੱਕ ਜ਼ਰੂਰ ਅਪੜਾਂਗੇ।"

ਉਸ ਕੋਠੇ ਦੇ ਪਿਛਲੇ ਪਾਸਿਉਂ ਪਾੜ ਮਾਰ ਕੇ (ਸੰਨ੍ਹ ਲਾ ਕੇ) ਬਾਬਾ ਬੁੱਢਾ ਜੀ ਅੰਦਰ ਲੰਘ ਕੇ ਗੁਰੂ ਜੀ ਦੇ ਚਰਨਾਂ 'ਤੇ ਜਾ ਡਿੱਗੇ। ਗੁਰੂ ਜੀ ਦੀ ਸਮਾਧੀ ਖੁੱਲ੍ਹੀ। ਸਾਹਮਣੇ ਬਾਬਾ ਬੁੱਢਾ ਜੀ ਨੂੰ ਵੇਖ ਕੇ ਮਹਾਰਾਜ ਨੇ ਕਿਹਾ, "ਬਾਬਾ ਬੁੱਢਾ ਜੀ, ਤੁਸੀਂ ਸਾਡਾ ਹੁਕਮ....।"

"ਮਹਾਰਾਜ! ਸੇਵਕ ਨੇ ਆਪ ਜੀ ਦੇ ਹੁਕਮ ਦੀ ਉਲੰਘਣਾ ਨਹੀਂ ਕੀਤੀ।" ਬਾਬਾ ਬੁੱਢਾ ਜੀ ਨੇ ਦੋਵੇਂ ਹੱਥ ਜੋੜ ਕੇ ਨਿਮਰਤਾ ਨਾਲ ਕਿਹਾ, "ਵੇਖ ਲਓ, ਬੂਹਾ ਓਵੇਂ ਬੰਦ ਹੈ। ਸੇਵਕ ਤਾਂ ਐਸ ਪਾਸਿਉਂ (ਸੰਨ੍ਹ ਵੱਲੇ ਇਸ਼ਾਰਾ ਕਰਕੇ) ਆਇਆ ਹੈ।"

ਗੁਰੂ ਮਹਾਰਾਜ ਸੰਨ੍ਹ ਵੱਲੇ ਵੇਖ ਕੇ ਹੱਸ ਪਏ। "ਬਾਬਾ ਬੁੱਢਾ ਜੀ! ਤੁਹਾਡੇ ਕੌਤਕ ਵੀ ਨਿਰਾਲੇ ਹਨ, ਪਰ ਅਸੀਂ ਕੁਝ ਸਮਾਂ ਇਕਾਂਤ ਵਿਚ ਰਹਿ ਕੇ ਏਥੇ ਤਪ ਕਰਨਾ ਚਾਹੁੰਦੇ ਹਾਂ।" ਮਹਾਰਾਜ ਨੇ ਕੁਝ ਗੰਭੀਰ ਹੋ ਕੇ ਕਿਹਾ।

ਬਾਬਾ ਬੁੱਢਾ ਜੀ ਨੇ ਗੋਇੰਦਵਾਲ ਦੇ ਸਾਰੇ ਹਾਲਾਤ ਬਾਰੇ ਤੇ ਸੰਗਤਾਂ ਦੀ ਬਿਹਬਲਤਾ ਦੱਸ ਕੇ ਨਾਲ ਹੀ ਗੁਰੂ ਅੰਗਦ ਦੇਵ ਜੀ ਵੱਲੋਂ ਸੌਂਪੀਆਂ ਜ਼ਿੰਮੇਵਾਰੀਆਂ

ਦਾ ਵੀ ਚੇਤਾ ਕਰਾ ਦਿੱਤਾ। ਕੁਝ ਚਿਰ ਸੋਚ ਕੇ ਗੁਰਦੇਵ ਨੇ ਬੂਹਾ ਖੋਲ੍ਹਣ ਦੀ ਆਗਿਆ ਦੇ ਦਿੱਤੀ। ਬਾਕੀ ਸਿੱਖ ਵੀ ਅੰਦਰ ਲੰਘ ਕੇ ਗੁਰਦੇਵ ਦੇ ਚਰਨਾਂ ਵਿਚ ਆ ਢੱਠੇ। ਇਸ ਅਨੋਖੀ ਘਟਨਾ ਦੀ ਯਾਦ ਵਿਚ ਉਸ ਕੱਚੇ ਕੋਠੇ ਦੀ ਥਾਂ ਅੱਜ ਸ਼ਾਨਦਾਰ ਗੁਰਦੁਆਰਾ 'ਸੰਨ੍ਹ ਸਾਹਿਬ' ਬਣਿਆ ਹੋਇਆ ਹੈ।

## ਗੁਰੂ ਅਮਰਦਾਸ ਜੀ ਫਿਰ ਗੋਇੰਦਵਾਲ ਵਿਚ

ਬਾਬਾ ਬੁੱਢਾ ਜੀ ਤੇ ਬਾਕੀ ਸਿੱਖ ਗੁਰੂ ਮਹਾਰਾਜ ਨੂੰ ਘੋੜੀ ਉੱਤੇ ਚੜ੍ਹਾ ਕੇ ਵਾਪਸ ਗੋਇੰਦਵਾਲ ਲੈ ਆਏ। ਉਸੇ ਤਰ੍ਹਾਂ ਫੇਰ ਗੁਰੂ ਘਰ ਵਿਚ ਰੌਣਕਾਂ ਲੱਗ ਗਈਆਂ।

## ਸਾਂਝੇ ਲੰਗਰ ਦੇ ਸਖ਼ਤ ਨਿਯਮ

ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ 'ਸਾਂਝੇ ਲੰਗਰ' ਦੀ ਮਰਯਾਦਾ ਚਲਾਈ ਸੀ। ਇਸ ਦੇ ਵੱਡੇ ਮਨੋਰਥ ਦੋ ਸਨ : 'ਇਕ ਤਾਂ ਛੂਤ ਛਾਤ ਦੇ ਵਿਰੁੱਧ ਇਹ ਅਮਲੀ ਉੱਦਮ ਸੀ। ਸਾਰੀਆਂ ਜਾਤੀਆਂ ਦੇ ਲੋਕ ਇੱਕ ਪੰਗਤ ਵਿਚ ਬਹਿ ਕੇ ਲੰਗਰ ਛੱਕਦੇ। ਦੂਸਰਾ ਸਰੀਰ ਦੀ ਸਭ ਤੋਂ ਪਹਿਲੀ ਲੋੜ ਭੋਜਨ ਹੈ। ਗੁਰੂ ਕਾ ਲੰਗਰ ਇਨਸਾਨ ਦੀ ਇਹ ਲੋੜ ਪੂਰੀ ਕਰਦਾ ਸੀ।

ਗੁਰੂ ਅੰਗਦ ਦੇਵ ਜੀ ਵੀ 'ਗੁਰੂ ਕਾ ਲੰਗਰ' ਉਹਨਾਂ ਲੀਹਾਂ ਉੱਤੇ ਚਲਾਉਂਦੇ ਰਹੇ। ਗੁਰੂ ਅਮਰਦਾਸ ਜੀ ਨੇ ਇਸ ਮਰਯਾਦਾ ਵਿਚ ਇਕ ਹੋਰ ਵਾਧਾ ਕਰ ਦਿੱਤਾ। ਆਪ ਜੀ ਨੇ ਗੁਰੂ ਕੇ ਲੰਗਰ ਵਿਚ ਬਹਿ ਕੇ ਪ੍ਰਸ਼ਾਦ ਛੱਕਣਾ ਹਰ ਇਕ ਵਾਸਤੇ ਲਾਜ਼ਮੀ ਕਰਾਰ ਦੇ ਦਿੱਤਾ। ਉੱਚੀ ਜਾਤ ਦੇ ਅਭਿਮਾਨੀਆਂ ਵਾਸਤੇ ਇਹ ਪ੍ਰੀਖਿਆ ਦੀ ਘੜੀ ਬਣ ਗਈ। ਉਹ ਦੀਵਾਨ ਵਿਚ ਬਹਿ ਕੇ ਕੀਰਤਨ ਵੀ ਸੁਣਦੇ ਤੇ ਪਿੱਛੋਂ ਗੁਰੂ ਮਹਾਰਾਜ ਜੀ ਦੇ ਮੁੱਖੋਂ ਉੱਤਮ ਵੀਚਾਰ ਵੀ ਸੁਣਦੇ, ਪਰ ਜਦੋਂ ਪ੍ਰਸ਼ਾਦ ਵਰਤਣ ਜਾਂ ਲੰਗਰ ਛੱਕਣ ਦਾ ਸਮਾਂ ਆਉਂਦਾ ਤਾਂ ਉਹ ਉਠ ਕੇ ਚਲੇ ਜਾਂਦੇ। ਗੁਰਦੇਵ ਨੇ ਇਹ ਵੇਖ ਕੇ ਆਪਣੇ ਨਿਯਮ ਨੂੰ ਹੋਰ ਸਖ਼ਤ ਕਰ ਦਿੱਤਾ। ਹਜ਼ੂਰ ਨੇ ਹੁਕਮ ਦੇ ਦਿੱਤਾ ਕਿ ਸਾਡਾ ਦਰਸ਼ਨ ਓਹੋ ਕਰ ਸਕੇਗਾ, ਜਿਹੜਾ ਪਹਿਲਾਂ ਸੰਗਤ ਵਿਚ ਬਹਿ ਕੇ ਪ੍ਰਸ਼ਾਦ ਛਕੇਗਾ। ਏਸ ਗੱਲ ਤੋਂ ਕੁਝ ਉੱਚ-ਜਾਤੀਏ ਬਹੁਤ ਹੀ ਔਖੇ ਹੋ ਗਏ।

## ਗੁਰੂ ਜੀ ਦੇ ਵਿਰੋਧੀ

ਥੋੜ੍ਹੇ ਸਮੇਂ ਵਿਚ ਹੀ ਗੋਇੰਦਵਾਲ ਇਕ ਅੱਛਾ ਕਸਬਾ ਬਣ ਗਿਆ ਸੀ। ਉਸ ਵਿਚ ਬ੍ਰਾਹਮਣ ਖੱਤਰੀ, ਮੁਸਲਮਾਨ (ਵਧੇਰੇ ਖੋਜੇ) ਤੇ ਕੁਝ ਹੋਰ ਕਿਰਤੀ ਲੋਕ ਵੀ ਵਸ ਗਏ ਸਨ। ਉਹਨਾਂ ਵਿਚੋਂ ਬ੍ਰਾਹਮਣ ਤੇ ਕੁਝ ਖੱਤਰੀ ਛੂਤਛਾਤ ਬਾਰੇ ਬੜੇ ਕੱਟੜ ਸਨ। ਉਹ ਗੁਰਦੇਵ ਦੇ ਸਾਂਝੇ ਲੰਗਰ ਵਾਲੀ ਮਰਯਾਦਾ ਦੇ ਸਖ਼ਤ ਵਿਰੋਧੀ ਸਨ।

ਗੋਂਦੇ ਨੇ ਨਗਰ ਵਸਾਉਣ ਵਿਚ ਗੁਰੂ ਮਹਾਰਾਜ ਦੀ ਸਹਾਇਤਾ ਲਈ ਸੀ।

ਦੂਸਰੇ ਸ਼ਬਦਾਂ ਵਿਚ ਨਗਰ ਵਸਾਇਆ ਹੀ ਗੁਰੂ ਅਮਰਦਾਸ ਜੀ ਨੇ ਸੀ ਪਰ ਜਦੋਂ ਗੋਂਦੇ ਨੇ ਵੇਖਿਆ ਕਿ ਨਵੇਂ ਵਸੇ ਨਗਰ ਉੱਤੇ ਉਹਦੀ ਚੌਧਰ ਕਾਇਮ ਨਹੀਂ ਹੋ ਸਕੀ ਤਾਂ ਉਹ ਵੀ ਬਾਕੀ ਬਰਾਦਰੀ ਨਾਲ ਮਿਲ ਕੇ ਗੁਰੂ ਜੀ ਦੇ ਵਿਰੁੱਧ ਹੋ ਗਿਆ। ਸੋ ਪੰਡਤਾਂ ਤੇ ਖੱਤਰੀਆਂ ਦੇ ਕੁਝ ਆਗੂ ਗੁਰੂ ਜੀ ਦੇ ਵਿਰੁੱਧ ਫ਼ਰਿਆਦ ਕਰਨ ਵਾਸਤੇ ਅਕਬਰ ਦੇ ਦਰਬਾਰ ਵਿਚ ਜਾ ਪੁੱਜੇ।

### ਅਕਬਰ ਬਾਦਸ਼ਾਹ ਬਣਿਆ

ਬਾਦਸ਼ਾਹ ਹਮਾਯੂੰ ੨੧ ਜਨਵਰੀ, ੧੫੫੬ ਈ. ਨੂੰ ਦਿੱਲੀ ਵਿਚ ਆਪਣੇ ਮਹੱਲ ਦੀਆਂ ਪੌੜੀਆਂ ਤੋਂ ਡਿੱਗ ਕੇ ਸਖ਼ਤ ਜ਼ਖਮੀ ਹੋ ਗਿਆ ਤੇ ੨੫ ਜਨਵਰੀ ਨੂੰ ਮਰ ਗਿਆ।* ਉਸ ਦੇ ਪਿੱਛੋਂ ਉਸ ਦਾ ਪੁੱਤਰ 'ਜਲਾਲੁੱਦੀਨ ਅਕਬਰ' ਬਾਦਸ਼ਾਹ ਬਣਿਆ। ਉਸ ਦੀ ਤਾਜਪੋਸ਼ੀ ਦੀ ਰਸਮ ੧੫ ਫਰਵਰੀ, ੧੫੫੬ ਈ. ਨੂੰ ਕਲਾਨੌਰ ਵਿਚ ਅਦਾ ਕੀਤੀ ਗਈ।† ਉਥੋਂ ਅਕਬਰ ਲਾਹੌਰ ਆ ਗਿਆ। ਗੋਂਦਾ ਤੇ ਉਸ ਦੇ ਸਾਥੀ ਲਾਹੌਰ ਹੀ ਅਕਬਰ ਦੇ ਦਰਬਾਰ ਵਿਚ ਹਾਜ਼ਰ ਹੋਏ।

### ਗੁਰੂ ਜੀ ਦੇ ਵਿਰੋਧੀ ਅਕਬਰ ਪਾਸ

ਗੁਰੂ ਜੀ ਦੇ ਵਿਰੋਧੀਆਂ ਵੱਲੋਂ ਵਧੇਰੇ ਇਲਜ਼ਾਮ ਇਹ ਲਾਇਆ ਗਿਆ ਕਿ ਗੁਰੂ ਜੀ ਨੇ ਹਿੰਦੂ ਧਰਮ ਦੀ ਪੁਰਾਣੀ ਸਾਰੀ ਮਰਯਾਦਾ ਖ਼ਤਮ ਕਰ ਦਿੱਤੀ ਹੈ। ਨਾ ਉਹ ਠਾਕਰ ਪੂਜਾ ਕਰਦੇ ਹਨ, ਨਾ ਪੁਰਾਣੇ ਧਾਰਮਿਕ ਰਸਮੋ ਰਿਵਾਜਾਂ ਨੂੰ ਮੰਨਦੇ ਹਨ। ਉਹ ਛੂਤ ਛਾਤ ਦਾ ਵਿਤਕਰਾ ਮਿਟਾ ਕੇ ਉਚ ਨੀਚ ਸਭ ਨੂੰ ਇਕੋ ਥਾਂ ਬਹਿ ਕੇ ਲੰਗਰ ਛੱਕਣ ਵਾਸਤੇ ਮਜਬੂਰ ਕਰਦੇ ਹਨ। ਇਸ ਤਰ੍ਹਾਂ ਹਿੰਦੂ ਧਰਮ ਦੀ ਹਾਨੀ ਹੁੰਦੀ ਹੈ। ਗੁਰੂ ਜੀ ਨੂੰ ਇਸ ਕਰਮ ਤੋਂ ਰੋਕਿਆ ਜਾਵੇ।•

ਅਕਬਰ ਬੜਾ ਨੀਤੀਵਾਨ ਸੀ। ਉਹ ਗੁਰੂ ਮਹਾਰਾਜ ਦਾ ਵੀ ਸਤਿਕਾਰ ਕਰਦਾ ਸੀ। ਉਹਨੇ ਬੜੇ ਨਰਮ ਸ਼ਬਦਾਂ ਵਿਚ ਗੁਰੂ ਜੀ ਨੂੰ ਲਿਖ ਭੇਜਿਆ ਕਿ ਆਪ ਆ ਕੇ ਵਿਰੋਧੀਆਂ ਦੀ ਸ਼ਿਕਾਇਤ ਦਾ ਉੱਤਰ ਦੇਣ।

ਵਡੇਰੀ ਉਮਰ ਹੋਣ ਕਰਕੇ ਗੁਰਦੇਵ ਆਪ ਅਕਬਰ ਦੇ ਦਰਬਾਰ ਵਿਚ ਨਾ ਗਏ, ਪਰ ਵਿਰੋਧੀਆਂ ਦੀ ਸ਼ਿਕਾਇਤ ਦਾ ਉੱਤਰ ਦੇਣ ਵਾਸਤੇ ਆਪਣੇ ਵੱਲੋਂ ਭਾਈ ਜੇਠਾ ਜੀ (ਪਿਛੋਂ ਗੁਰੂ ਰਾਮਦਾਸ ਜੀ ਬਣੇ) ਨੂੰ ਭੇਜਿਆ। ਜੇਠਾ ਜੀ ਦੀ ਉਮਰ ਉਸ ਵੇਲੇ ੨੩ ਸਾਲ ਦੀ ਸੀ। ਜਿਸ ਯੋਗਤਾ ਨਾਲ ਉਹਨਾਂ ਅਕਬਰ ਦੇ ਦਰਬਾਰ ਵਿਚ ਵਿਰੋਧੀਆਂ ਦੀਆਂ ਸਭ ਸ਼ਿਕਾਇਤਾਂ ਦਾ ਉੱਤਰ ਦਿੱਤਾ, ਉਹ ਉਹਨਾਂ ਦੇ ਉਚੇਰੇ ਗੁਣਾਂ ਨੂੰ ਪ੍ਰਗਟ ਕਰਦਾ ਹੈ। ਅਕਬਰ ਤੇ ਉਸ ਦੇ ਸਰਪ੍ਰਸਤ

* History of the Punjab, by Syad Muhammed Latif, P. 134.

† ਅਕਬਰ ਦੀ ਉਮਰ ਉਸ ਵੇਲੇ ੧੩ ਸਾਲ, ੪ ਮਹੀਨੇ ਦੀ ਸੀ। ਉਸ ਦਾ ਜਨਮ ੧੪ ਅਕਤੂਬਰ, ੧੫੪੨ ਈ. ਦਾ ਸੀ। ਲਤੀਫ਼, ਪੰਨਾ ੧੨੭।

• ਮੈਕਾਲਫ਼, ਜਿਲਦ ਦੂਸਰੀ, ਪੰਨਾ ੧੦੫।

ਬਹਿਰਮ ਖ਼ਾਂ ਨੇ ਗੁਰੂ ਜੀ ਦੇ ਹੱਕ ਵਿਚ ਫ਼ੈਸਲਾ ਦਿੰਦਿਆਂ ਕਿਹਾ, "ਗੁਰੂ ਨਾਨਕ ਦਾ ਧਰਮ ਸਾਰੇ ਇਨਸਾਨਾਂ ਵਾਸਤੇ ਸਾਂਝਾ ਤੇ ਲਾਭਦਾਇਕ ਹੈ। ਇਸ ਦੇ ਕਾਰਨ ਕਿਸੇ ਦੇ ਧਰਮ ਦੀ ਹਾਨੀ ਨਹੀਂ ਹੁੰਦੀ।"

## ਮੁਸਲਮਾਨ ਖੋਜੇ ਤੇ ਸਿੱਖ

ਗੁਰਦੇਵ ਦੇ ਵਿਰੋਧੀ ਬਾਦਸ਼ਾਹ ਵੱਲੋਂ ਮੂੰਹ ਦੀ ਖਾ ਕੇ ਮੁੜੇ, ਪਰ ਉਹਨਾਂ ਦੇ ਮਨੋਂ ਈਰਖਾ ਦੀ ਅੱਗ ਨਾ ਬੁਝੀ। ਹੁਣ ਉਹਨਾਂ ਗੋਇੰਦਵਾਲ ਵਿਚ ਵਸਦਿਆਂ ਮੁਸਲਮਾਨਾਂ ਨੂੰ ਅੱਗੇ ਲਾ ਕੇ ਗੁਰੂ ਜੀ ਦਾ ਵਿਰੋਧ ਸ਼ੁਰੂ ਕੀਤਾ। ਖੋਜਿਆਂ ਦੇ ਮੁੰਡੇ ਕੁਝ ਬਹੁਤ ਹੀ ਭੂਹੇ ਆਏ ਹੋਏ ਸਨ। ਉਹਨਾਂ ਸਿੱਖਾਂ ਦੇ ਵਿਰੁੱਧ ਸ਼ਰਾਰਤਾਂ ਸ਼ੁਰੂ ਕਰ ਦਿੱਤੀਆਂ। ਏਥੋਂ ਤੱਕ ਕਿ ਕਈ ਵਾਰ ਪਾਣੀ ਭਰਨ ਆਏ ਸਿੱਖਾਂ ਦੇ ਘੜੇ ਭੰਨ ਦੇਣੇ। ਹੋ ਸਕਦਾ ਹੈ, ਇਸ ਨਿੱਤ ਦੀ ਛੇੜਖ਼ਾਨੀ ਕਾਰਨ ਸਿੱਖਾਂ ਤੇ ਮੁਸਲਮਾਨਾਂ ਵਿਚ ਝਗੜਾ ਵਧੇਰੇ ਵੱਧ ਜਾਂਦਾ, ਪਰ ਗੁਰੂ ਮਹਾਰਾਜ ਦੇ ਉੱਚੇਚੇ ਹੁਕਮ ਦੇ ਕਾਰਨ ਸਿੱਖ ਸ਼ਾਂਤ ਰਹੇ। ਇਸ ਸਹਿਨਸ਼ੀਲਤਾ ਦਾ ਤਰਫੈਣ ਤੇ ਇਨਸਾਫ਼-ਪਸੰਦ ਲੋਕਾਂ ਦੇ ਮਨ 'ਤੇ ਬਹੁਤ ਚੰਗਾ ਅਸਰ ਪਿਆ।

## ਤੀਰਥ-ਯਾਤਰਾ

ਗੁਰੂ ਅਮਰਦਾਸ ਜੀ (ਗੁਰੂ ਬਣਨ ਤੋਂ ਪਹਿਲਾਂ) ਬਹੁਤ ਵਾਰ ਤੀਰਥ-ਯਾਤਰਾ ਕਰਨ ਜਾਂਦੇ ਰਹੇ ਸਨ। ਗੁਰੂ ਬਣਨ ਤੋਂ ਪਿੱਛੋਂ ਵੀ ਹਜ਼ੂਰ ਨੇ ਇਕ ਯਾਤਰਾ ਕੀਤੀ, ਪਰ ਪਹਿਲੀਆਂ ਯਾਤਰਵਾਂ ਤੇ ਹੁਣ ਵਾਲੀ ਯਾਤਰਾ ਦੇ ਉਦੇਸ਼ ਵਿਚ ਫ਼ਰਕ ਸੀ। ਪਹਿਲਾਂ ਆਪ ਜਾਂਦੇ ਸਨ ਤੀਰਥ ਇਸ਼ਨਾਨ ਦੁਆਰਾ ਮੁਕਤੀ ਪ੍ਰਾਪਤ ਕਰਨ ਵਾਸਤੇ, ਪਰ ਇਸ ਵਾਰ ਆਪ ਤੀਰਥਾਂ 'ਤੇ ਗਏ ਲੋਕਾਂ ਦੇ ਪਾਰ-ਉਤਾਰੇ ਵਾਸਤੇ। ਇਸ ਯਾਤਰਾ ਬਾਰੇ ਗੁਰੂ ਰਾਮਦਾਸ ਸਾਹਿਬ ਫੁਰਮਾਉਂਦੇ ਹਨ :

"ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥"

(ਪੰਨਾ ੧੧੧੬)

ਸੂਰਜ ਗ੍ਰਹਿਣ ਦਾ 'ਅਭੀਚ' ਪੁਰਬ ਨੇੜੇ ਆ ਰਿਹਾ ਸੀ। 'ਅਭੀਚ' ਸੰਸਕ੍ਰਿਤ ਦੇ ਸ਼ਬਦ 'ਅਭਿਜਿੱਤ' ਤੋਂ ਬਣਿਆ ਹੈ, ਜਿਸ ਦਾ ਅਰਥ ਹੈ 'ਵੈਰੀ ਉੱਤੇ ਜਿੱਤ ਪ੍ਰਾਪਤ ਕਰਨਾ'। ਇਸ ਸਮੇਂ ਕੁਰਖੇਤ੍ਰ ਵਿਚ ਬੜਾ ਭਾਰੀ ਮੇਲਾ ਲੱਗਦਾ ਹੈ।

ਲੋਕਾਂ ਨੂੰ ਵਹਿਮ ਵਿਚੋਂ ਕੱਢਣ ਲਈ ਗੁਰੂ ਮਹਾਰਾਜ ਕੁਰਖੇਤ੍ਰ ਵੱਲ ਤੁਰ ਪਏ। ਬਹੁਤ ਸਾਰੇ ਨਿਕਟਵਰਤੀ ਸਿੱਖ ਵੀ ਗੁਰਦੇਵ ਦੇ ਨਾਲ ਸਨ। ਭਾਈ ਜੇਠਾ ਜੀ ਵੀ ਮਹਾਰਾਜ ਦੀ ਸੇਵਾ ਵਿਚ ਹਾਜ਼ਰ ਸਨ।

ਦਰਿਆ ਪਾਰ ਕਰਕੇ ਸਭ ਤੋਂ ਪਹਿਲਾਂ ਹਜ਼ੂਰ ਸੁਲਤਾਨਪੁਰ ਪੁੱਜੇ। ਹਜ਼ੂਰ ਨੇ ਗੁਰੂ ਨਾਨਕ ਦੇਵ ਜੀ ਦੀਆਂ ਸਭ ਥਾਵਾਂ ਵੇਖੀਆਂ ਤੇ ਸਭ ਥਾਈਂ ਸਿਰ ਝੁਕਾਇਆ।

ਸੁਲਤਾਨਪੁਰ ਤੋਂ ਚੱਲ ਕੇ ਮਹਾਰਾਜ ਪਿੰਡਾਂ ਵਿਚਦੀ ਸਿੱਖੀ ਦਾ ਪ੍ਰਚਾਰ

ਕਰਦੇ ਹੋਏ ਕੁਰਖੇਤ੍ਰ ਪੁੱਜੇ। ਮੇਲੇ ਦਾ ਸਾਰਾ ਸਮਾਂ ਮਹਾਰਾਜ ਨੇ ਉਥੇ ਗੁਜ਼ਾਰਿਆ। ਕੱਟੜਪੰਥੀ ਪੰਡਿਤ ਚਰਚਾ ਕਰਨ ਆਏ, ਪਰ ਗੁਰੂ ਨਾਨਕ ਦੇ ਸਰਬ-ਸਾਂਝੇ ਤੇ ਉੱਤਮ ਸਿਧਾਂਤ ਸਾਹਮਣੇ ਟਿਕ ਨਾ ਸਕੇ। ਸਿੱਖੀ ਪ੍ਰਚਾਰ ਨੇ ਬਹੁਤ ਸਾਰੇ ਭੁੱਲੇ ਲੋਕਾਂ ਨੂੰ ਸੱਚ ਦਾ ਮਾਰਗ ਦਿਖਾਇਆ।

ਕੁਰਖੇਤ੍ਰ ਤੋਂ ਚੱਲ ਕੇ ਮਹਾਰਾਜ 'ਹਰਿਦੁਆਰ' ਪੁੱਜੇ। ਉਥੇ ਕਈ ਦਿਨ ਰਹਿ ਕੇ ਆਪ ਜੀ ਨੇ ਸਿੱਖੀ ਦਾ ਪ੍ਰਚਾਰ ਕੀਤਾ। ਤੀਰਥ, ਪੁਰਬ, ਮੇਲੇ ਪ੍ਰਚਾਰ ਦਾ ਬਹੁਤ ਵੱਡਾ ਸਾਧਨ ਹਨ। ਹਰਿਦੁਆਰ ਤੋਂ ਵਾਪਸੀ ਸਮੇਂ ਮਹਾਰਾਜ ਪਿੰਡਾਂ ਤੇ ਸ਼ਹਿਰਾਂ ਵਿਚ ਦੀ ਪ੍ਰਚਾਰ ਕਰਦੇ ਹੋਏ ਵਾਪਸ ਗੋਇੰਦਵਾਲ ਆ ਪੁੱਜੇ।

ਧਾਰਮਿਕ ਤੀਰਥਾਂ ਦੀ ਮਹਾਨਤਾ ਸੁਭਾਵਿਕ ਹੀ ਸ਼ਰਧਾਲੂ ਲੋਕਾਂ ਦੇ ਦਿਲਾਂ ਵਿਚ ਸਮਾਈ ਹੁੰਦੀ ਹੈ। ਉਹਨਾਂ ਥਾਵਾਂ 'ਤੇ ਜਾ ਕੇ ਆਦਮੀ ਦੇ ਮਨ ਦੀਆਂ ਰੁਚੀਆਂ ਉੱਤੇ ਅਸਰ ਵੀ ਪੈਂਦਾ ਹੈ। ਸੁਤੇ ਹੀ ਮਨ ਚੰਗੇ ਪਾਸੇ ਪ੍ਰੇਰਿਆ ਜਾਂਦਾ ਹੈ। ਗੁਰੂ ਰਾਮਦਾਸ ਜੀ ਇਸ ਭੇਤ ਤੋਂ ਭਲੀ ਭਾਂਤ ਜਾਣੂ ਸਨ। ਆਪ ਨੇ ਸੋਚਿਆ, 'ਸਿੱਖਾਂ ਵਾਸਤੇ ਵੀ ਇਕ ਅਜਿਹਾ ਤੀਰਥ ਰਚਣਾ ਚਾਹੀਦਾ ਹੈ, ਜਿਥੇ ਇਸ ਸੁਭਾਉ ਦੇ ਲੋਕਾਂ ਦੀ ਲੋੜ ਪੂਰੀ ਹੋ ਸਕੇ। ਨਹੀਂ ਤਾਂ ਪੁਰਾਣੇ ਸੰਸਕਾਰਾਂ ਦੇ ਕਾਰਨ ਸਿੱਖ ਓਨਾ ਹੀ ਪੁਰਾਣੇ ਤੀਰਥਾਂ ਉੱਤੇ ਜਾਇਆ ਕਰਨਗੇ ਤੇ ਉਹਨਾਂ ਭਰਮਾਂ ਵਿਚ ਫਸੇ ਰਹਿਣਗੇ, ਜਿਨ੍ਹਾਂ ਵਿਚੋਂ ਗੁਰੂ ਨਾਨਕ ਜੀ ਭੁੱਲੜ ਲੋਕਾਂ ਨੂੰ ਕੱਢਣਾ ਚਾਹੁੰਦੇ ਸਨ।'

## ਬਾਉਲੀ ਸਾਹਿਬ

ਬੜੀ ਲੰਮੀ ਸੋਚ ਵਿਚਾਰ ਪਿੱਛੋਂ ਗੁਰੂ ਅਮਰਦਾਸ ਜੀ ਨੇ ਬਿਆਸ ਦਰਿਆ ਦੇ ਕੰਢੇ ਉੱਤੇ ਗੋਇੰਦਵਾਲ ਵਿਚ ਚੁਰਾਸੀ ਪੌੜੀਆਂ ਵਾਲੀ ਬਾਉਲੀ ਲਾਉਣ ਦੀ ਵਿਉਂਤ ਸੋਚੀ। ਏਸ ਕਾਰਜ ਵਾਸਤੇ ਮਹਾਰਾਜ ਨੇ ਲੋੜੀਂਦੀ ਜ਼ਮੀਨ ਮਾਲਕਾਂ ਕੋਲੋਂ ਮੁੱਲ ਖ਼ਰੀਦ ਲਈ।* ਆਸਾ ਦੀ ਵਾਰ ਦੇ ਕੀਰਤਨ ਪਿਛੋਂ ਸੰਗਤ ਨੇ ਅਰਦਾਸ ਕਰਕੇ ਬਾਉਲੀ ਦਾ ਟੱਕ ਲਾਇਆ। ਉਸ ਦਿਨ ਸੰਮਤ ੧੬੧੬ ਬਿ. ਦੇ ਕੱਤਕ ਦੀ ਪੂਰਨਮਾਸ਼ੀ ਸੀ।†

ਸਿੱਖਾਂ ਵਾਸਤੇ ਇਹ ਪਹਿਲਾ ਤੀਰਥ ਸੀ, ਜੋ ਗੁਰੂ ਅਮਰਦਾਸ ਜੀ ਨੇ ਬਣਾਉਣਾ ਆਰੰਭਿਆ। ਗੋਇੰਦਵਾਲ ਢਾਹੇ ਦੇ ਉਪਰ ਹੈ। ਇਸ ਵਾਸਤੇ ਪਾਣੀ ਬਹੁਤ ਡੂੰਘਾ ਨਿਕਲਿਆ। ਬਾਉਲੀ ਦੇ ਤਿਆਰ ਹੋਣ ਵਿਚ ਪੰਜ-ਛੇ ਸਾਲ ਲੱਗ

---

* ਮੈਕਾਲਿਫ਼, ਜਿਲਦ ਦੂਸਰੀ, ਪੰਨਾ ੮੭

† ਸ਼ੁਰੂ ਬਾਉਲੀ ਗੁਰੂ ਕਰੀ ਥੀ ਮਧ ਸੋਲਾਂ ਸੈ ਸੋਲਾਂ। ਸੋਲਾਂ ਸੈ ਇਕੀ ਵਿਚ ਟੂਟਿਓ ਕੜ ਫਿਰ ਤਾਂਹਿ ਅਮੋਲਾ। (ਪੰਥ ਪ੍ਰਕਾਸ਼, ਗਿ. ਗਿਆਨ ਸਿੰਘ, ਛੇਵੀਂ ਐਡੀਸ਼ਨ, ਛਪੀ ੧੯੨੩, ਪੰਨਾ ੮੫ 'ਕੱਤਕ ਪੂਰਨਮਾਸ਼ੀ ਸੀ', ਮੈਕਾਲਿਫ਼, ਜਿਲਦ ਦੂਸਰੀ, ਪੰਨਾ ੮੭।

ਗਏ। ਪਾਣੀ ਦੇ ਨੇੜੇ ਜਾ ਕੇ ਮਿੱਟੀ ਦਾ ਇਕ ਸਖ਼ਤ ਕੜ• ਆ ਗਿਆ। ਟੋਭਿਆਂ ਨੇ ਦੱਸਿਆ ਕਿ ਇਸ ਕੜ ਨੂੰ ਲੋਹੇ ਦੀਆਂ ਛੈਣੀਆਂ ਨਾਲ ਤੋੜਿਆ ਜਾ ਸਕਦਾ ਹੈ, ਪਰ ਇਹ ਬੜਾ ਜਾਨ-ਜੋਖੋਂ ਦਾ ਕੰਮ ਹੈ। ਇਹ ਵੰਗਾਰ ਸੁਣ ਕੇ ਇਕ ਗੱਭਰੂ ਸਿੱਖ ਮਾਣਕ ਚੰਦ ਅੱਗੇ ਵਧਿਆ। ਗੁਰਦੇਵ ਪਾਸੋਂ ਆਗਿਆ ਲੈ ਕੇ ਉਹ ਬਾਉਲੀ ਵਿਚ ਉਤਰ ਗਿਆ। ਲੋਹੇ ਦੇ ਸੁੰਬੇ ਤੇ ਹਥੌੜੇ ਦੀ ਮਦਦ ਨਾਲ ਬੜੀ ਸਖ਼ਤ ਮਿਹਨਤ ਪਿੱਛੋਂ ਉਹਨੇ ਉਸ ਸਖ਼ਤ ਕੜ ਵਿਚ ਛੇਕ ਪਾ ਦਿੱਤਾ। ਹੇਠੋਂ ਪਾਣੀ ਏਨੇ ਜ਼ੋਰ ਨਾਲ ਨਿਕਲਿਆ ਕਿ ਮਾਣਕ ਚੰਦ ਉਸ ਦੀ ਲਪੇਟ ਵਿਚ ਆ ਗਿਆ। ਕੁਝ ਘੰਟਿਆਂ ਪਿਛੋਂ ਮਾਣਕ ਚੰਦ ਮੁਰਦਾ ਹਾਲਤ ਵਿਚ ਟੋਭਿਆਂ ਨੇ ਪਾਣੀ ਦੇ ਥੱਲਿਉਂ ਕੱਢਿਆ। ਸਿੱਖਾਂ ਨੇ ਉਸ ਨੂੰ ਚੁੱਕ ਕੇ ਗੁਰਦੇਵ ਦੇ ਚਰਨਾਂ ਵਿਚ ਲਿਆ ਰੱਖਿਆ। ਹਜ਼ੂਰ ਨੇ ਹੁਕਮ ਕੀਤਾ, 'ਸਾਨੂੰ ਘਬਰਾਉਣਾ ਨਹੀਂ ਚਾਹੀਦਾ। ਗੁਰੂ ਨਾਨਕ ਦੀ ਮੇਹਰ ਬਹੁਤ ਵੱਡੀ ਹੈ। ਇਸ ਨੂੰ ਬਚਾਉਣ ਦਾ ਯਤਨ ਕਰਨਾ ਚਾਹੀਦਾ ਹੈ। ਅਕਾਲ ਪੁਰਖ ਭਲੀ ਕਰੇਗਾ।'

ਮਾਣਕ ਚੰਦ ਨੂੰ ਘੜੇ ਉੱਤੇ ਢਿੱਡ ਪਰਨੇ ਮੂਧਾ ਪਾ ਕੇ ਉਹਦੀ ਪਿੱਠ ਤੇ ਛਾਤੀ ਉੱਤੇ ਮਾਲਸ਼ ਕਰਨੀ ਸ਼ੁਰੂ ਕਰ ਦਿੱਤੀ। ਉਸ ਦੇ ਪੇਟ ਵਿਚ ਪਿਆ ਬੇਲੋੜਾ ਪਾਣੀ ਨਿਕਲ ਗਿਆ। ਮਾਲਸ਼ ਕਰਨ ਤੇ ਬਾਹੀਂ ਹਿਲਾਉਣ ਨਾਲ ਰੁਕਿਆ ਹੋਇਆ ਸਾਹ ਫਿਰ ਚੱਲ ਪਿਆ। ਮਾਣਕ ਚੰਦ ਨੂੰ ਹੋਸ਼ ਆ ਗਈ ਤੇ ਉਹ ਉੱਠ ਕੇ ਗੁਰਦੇਵ ਦੇ ਚਰਨਾਂ ਉੱਤੇ ਢਹਿ ਪਿਆ। ਹਰ ਪਾਸਿਉਂ 'ਧੰਨ ਗੁਰੂ ਅਮਰਦਾਸ' ਦੀ ਧੁਨੀ ਗੂੰਜਣ ਲੱਗ ਪਈ। ਪੁਰਾਤਨ ਸੰਸਕਾਰਾਂ ਦੇ ਅਸਰ ਥੱਲੇ ਲੋਕਾਂ ਨੇ ਇਸ ਨੂੰ ਗੁਰੂ ਮਹਾਰਾਜ ਦੀ ਕਰਾਮਾਤ ਮੰਨਿਆ।

ਬਾਉਲੀ ਬਣ ਕੇ ਤਿਆਰ ਹੋਈ। ਮਿੱਥੀ ਹੋਈ ਵਿਉਂਤ ਅਨੁਸਾਰ ਉਸ ਦੀਆਂ ਚੌਰਾਸੀ ਪੌੜੀਆਂ ਬਣਾਈਆਂ ਗਈਆਂ। ਗੁਰਦੇਵ ਨੇ ਹੁਕਮ ਕੀਤਾ, 'ਜੋ ਸ਼ਰਧਾਵਾਨ ਸਾਫ਼ ਦਿਲ ਨਾਲ ਇਸ ਦੀ ਹਰ ਪੌੜੀ 'ਤੇ ਬਹਿ ਕੇ ਜਪੁਜੀ ਸਾਹਿਬ ਦਾ ਪਾਠ ਕਰੇਗਾ, ਉਸ ਦੀ ਚੌਰਾਸੀ ਕੱਟੀ ਜਾਏਗੀ।'

ਹਰ ਆਸ਼ਾਵਾਦੀ ਧਰਮ ਨਾਲ ਕੁਝ ਅਜਿਹੇ ਵਿਸ਼ਵਾਸ ਅਤਿ ਜ਼ਰੂਰੀ ਹੁੰਦੇ ਹਨ। ਅਜਿਹੇ ਸੰਸਕਾਰ ਮਨ ਨੂੰ ਭਲੇ ਪਾਸੇ ਪ੍ਰੇਰਦੇ ਹਨ।

## ਸਿੱਖਾਂ ਦਾ ਪਹਿਲਾ ਮੇਲਾ ਵਿਸਾਖੀ

ਸਿੱਖਾਂ ਦਾ ਪਹਿਲਾ 'ਤੀਰਥ' ਤਿਆਰ ਹੋ ਗਿਆ। ਹੁਣ ਗੁਰੂ ਮਹਾਰਾਜ ਨੇ ਇਕ ਧਾਰਮਿਕ ਮੇਲਾ ਲਾਉਣ ਦੀ ਧਾਰੀ। ਸੋ ਸਿੱਖਾਂ ਦਾ ਸਭ ਤੋਂ ਪਹਿਲਾ

---

• ਇਤਿਹਾਸ ਤੋਂ ਅਣਜਾਣ ਲੋਕਾਂ ਵਿਚ ਇਕ ਅਫ਼ਵਾਹ ਪ੍ਰਚਲਤ ਹੈ ਕਿ ਜਦੋਂ ਬਾਉਲੀ ਦਾ ਕੜ ਟੁੱਟੇਗਾ, ਉਦੋਂ ਚਿਤੌੜ ਦਾ ਕਿਲ੍ਹਾ ਫ਼ਤਹਿ ਹੋਵੇਗਾ। ਪਰ ਇਹਨਾਂ ਦੋਹਾਂ ਘਟਨਾਵਾਂ ਦੇ ਵਾਪਰਨ ਵਿਚ ਤਿੰਨ ਸਾਲ ਦਾ ਫ਼ਰਕ ਹੈ। ਬਾਉਲੀ ੧੬੨੧ ਬਿ. ਵਿਚ ਮੁਕੰਮਲ ਹੋ ਗਈ, ਪਰ ਅਕਬਰ ਨੇ ਚਿਤੌੜ ਦੇ ਕਿਲ੍ਹੇ ਨੂੰ ੧੬੨੪ ਬਿ. ਵਿਚ ਘੇਰਾ ਪਾਇਆ ਸੀ। ਸੋ ਚਿਤੌੜ ਦੇ ਕਿਲ੍ਹੇ ਬਾਰੇ ਗੁਰੂ ਜੀ ਦੇ ਵਰ ਦੇਣ ਦੀ ਕਹਾਣੀ ਮਨਘੜਤ ਹੈ।

ਧਾਰਮਿਕ ਮੇਲਾ ਗੋਇੰਦਵਾਲ ਵਿਚ ਵਿਸਾਖੀ ਦਾ ਲੱਗਾ।

ਇਸ ਸਮੇਂ ਗੁਰੂ ਅਮਰਦਾਸ ਜੀ ਨੇ ਬਹੁਤ ਵੱਡਾ ਜੱਗ ਕੀਤਾ। ਪੰਡਿਤਾਂ ਨੇ ਪਹਿਲਾਂ ਸੰਗਤਾਂ ਨਾਲ ਇਕੋ ਪੰਗਤ ਵਿਚ ਬਹਿ ਕੇ ਭੋਜਨ ਛੱਕਣ ਤੋਂ ਇਨਕਾਰ ਕੀਤਾ, ਪਰ ਜਦ ਗੁਰੂ ਜੀ ਨੇ ਖ਼ਾਹਸ਼ਮੰਦ ਲੋਕਾਂ ਨੂੰ ਭੋਜਨ ਦੇ ਨਾਲ ਦੱਛਣਾ ਦੇਣ ਦਾ ਲਾਲਚ ਦਿੱਤਾ ਤਾਂ ਪੰਡਿਤ ਜੱਗ ਵਿਚ ਸ਼ਾਮਿਲ ਹੋਣਾ ਮੰਨ ਗਏ।

## ਗੋਇੰਦਵਾਲ ਦਾ ਤਪਾ

ਗੋਇੰਦਵਾਲ ਵਿਚ ਇਕ ਕੰਨਪਾਟਾ ਜੋਗੀ ਰਹਿੰਦਾ ਸੀ। ਉਹ ਆਪਣੇ ਆਪ ਨੂੰ 'ਤਪਾ' ਅਖਵਾਉਂਦਾ ਸੀ। ਗੁਰੂ ਮਹਾਰਾਜ ਦੀ ਵਧੇਰੇ ਵਿਰੋਧਤਾ ਓਹਾ ਕਰਦਾ ਸੀ। ਨਿਰਵੈਰ ਹਿਰਦੇ ਗੁਰਦੇਵ ਨੇ ਉਸ ਨੂੰ ਵੀ ਸੱਦਾ ਭੇਜਿਆ ਪਰ ਈਰਖਾ ਦੇ ਕਾਰਨ ਉਹ ਜੱਗ ਵਿਚ ਸ਼ਾਮਿਲ ਹੋਣਾ ਨਾ ਮੰਨਿਆ। ਤਪਾ ਮੂੰਹੋਂ ਇਨਕਾਰ ਕਰ ਬੈਠਾ, ਪਰ ਦੱਛਣਾ ਦੇ ਲਾਲਚ ਨੇ ਉਸ ਨੂੰ ਬੇਚੈਨ ਕਰ ਦਿੱਤਾ। ਕਿਸੇ ਨੇ ਉਹਦੇ ਕੰਨ ਭਿਣਕ ਪਾ ਦਿੱਤੀ ਕਿ ਗੁਰੂ ਮਹਾਰਾਜ ਪੰਡਿਤਾਂ ਤੇ ਸਾਧੂਆਂ ਨੂੰ ਸੋਨੇ ਦੀਆਂ ਮੋਹਰਾਂ ਦੱਛਣਾ ਵਜੋਂ ਦੇਣਗੇ। ਇਹ ਸੁਣ ਕੇ ਤਪਾ ਆਪਣੇ ਲਾਲਚ 'ਤੇ ਕਾਬੂ ਨਾ ਪਾ ਸਕਿਆ। ਉਹਨੇ ਆਪਣੇ ਪੁੱਤਰ ਨੂੰ ਸਿਖਾਅ ਕੇ ਜੱਗ ਵਿਚ ਭੇਜ ਦਿੱਤਾ। ਉਹ ਚੁੱਪ-ਚੁਪੀਤਾ ਹੀ ਸਾਧੂਆਂ ਤੇ ਪੰਡਿਤਾਂ ਦੀ ਪੰਗਤ ਵਿਚ ਆ ਬੈਠਾ। ਜਾਣੂ ਲੋਕ ਤਪੇ ਦੀ ਕਰਤੂਤ ਵੇਖ ਕੇ ਵਿਚੇ ਵਿਚ ਹੱਸਣ ਲੱਗੇ। ਏਸ ਘਟਨਾ ਕਾਰਨ 'ਤਪੇ' ਦੀ ਬਹੁਤ ਬਦਨਾਮੀ ਹੋਈ। ਲੋਕਾਂ ਨੂੰ ਉਸ ਦੇ ਹਰ ਤਰ੍ਹਾਂ ਦੇ ਚਲਨ ਬਾਰੇ ਸ਼ੱਕ ਹੋ ਗਿਆ। ਇਕ ਦਿਨ ਨਗਰ ਦੇ ਕੁਝ ਪਤਵੰਤੇ ਚੌਧਰੀ ਬਿਨਾਂ ਦੱਸੇ ਤਪੇ ਦੇ ਅੰਦਰ ਜਾ ਵੜੇ। ਉਹਨਾਂ ਇਲਾਕੇ ਦੇ ਜ਼ਿੰਮੀਂਦਾਰ ਦੀ ਪਤਨੀ ਨਾਲ ਵਿਭਚਾਰ ਕਰਦੇ ਤਪੇ ਨੂੰ ਪਕੜ ਲਿਆ। ਲੋਕ ਦੋਹਾਂ ਨੂੰ ਪਕੜ ਕੇ ਜ਼ਿੰਮੀਂਦਾਰ ਦੇ ਕੋਲ ਲੈ ਗਏ। ਜ਼ਿੰਮੀਂਦਾਰ ਨੇ ਬਦਲੇ ਦੀ ਅੱਗ ਸ਼ਾਂਤ ਕਰਨ ਵਾਸਤੇ ਬੜੇ ਤਸੀਹੇ ਦੇ ਕੇ ਤਪੇ ਨੂੰ ਜਾਨੋਂ ਮਾਰਿਆ।*

## ਅਕਬਰ ਗੁਰੂ ਜੀ ਦੇ ਦਰਬਾਰ ਵਿਚ

ਗੁਰੂ ਅਮਰਦਾਸ ਜੀ ਨੇ ਤਿੰਨਾਂ ਗੱਲਾਂ 'ਤੇ ਵਧੇਰੇ ਜ਼ੋਰ ਦਿੱਤਾ। ਸਭ ਤੋਂ ਪਹਿਲਾਂ 'ਗੁਰੂ ਕੇ ਲੰਗਰ' ਵੱਲ ਧਿਆਨ ਦਿੱਤਾ। 'ਸਾਂਝਾ ਲੰਗਰ' ਛੂਤ ਛਾਤ ਦਾ ਭਰਮ ਦੂਰ ਕਰਨ ਵਾਸਤੇ ਸਭ ਤੋਂ ਉੱਤਮ ਢੰਗ ਸੀ। ਕੁਝ ਉੱਚ ਜਾਤੀਏ ਸੰਗਤ ਵਿਚ ਤਾਂ ਆਉਂਦੇ, ਪਰ ਸਾਂਝੀ ਪੰਗਤ ਵਿਚ ਬਹਿ ਕੇ ਲੰਗਰ ਨਾ ਛੱਕਦੇ। ਗੁਰੂ ਮਹਾਰਾਜ ਨੇ ਹੁਕਮ ਦੇ ਦਿੱਤਾ ਕਿ ਜੋ ਪਹਿਲਾਂ ਸਾਂਝੀ ਪੰਗਤ ਵਿਚ ਬਹਿ ਕੇ ਗੁਰੂ ਕਾ ਲੰਗਰ ਛਕੇਗਾ, ਓਹਾ ਸਾਡੇ ਦਰਸ਼ਨ ਕਰ ਸਕੇਗਾ। ਇਸ ਹੁਕਮ ਦੀ ਪਾਲਣਾ ਬੜੀ ਸਖ਼ਤੀ ਨਾਲ ਕੀਤੀ ਜਾਂਦੀ। ਏਥੋਂ ਤੱਕ ਕਿ ਸੰਨ ੧੫੬੫ ਈ. ਵਿਚ ਬਾਦਸ਼ਾਹ ਅਕਬਰ ਗੋਇੰਦਵਾਲ ਆਇਆ ਤਾਂ ਉਸ ਨੂੰ ਵੀ ਪੰਗਤ ਵਿਚ ਬਹਿ ਕੇ

* ਮੈਕਾਲਿਫ਼, ਦੂਸਰੀ ਜਿਲਦ, ਪੰਨਾ ੯੯।

ਬਾਕੀਆਂ ਵਾਂਗ ਲੰਗਰ ਛੱਕਣਾ ਪਿਆ। ਅਕਬਰ ਇਸ ਅਸੂਲ 'ਤੇ ਬਹੁਤ ਪ੍ਰਸੰਨ ਹੋਇਆ ਕਿ ਗੁਰੂ ਦੀ ਸੰਗਤ ਤੇ ਪੰਗਤ ਵਿਚ ਬਾਦਸ਼ਾਹ ਜਾਂ ਫ਼ਕੀਰ ਤੇ ਉਚ ਜਾਂ ਨੀਚ ਵਾਸਤੇ ਕੋਈ ਵਿਤਕਰਾ ਨਹੀਂ। ਲੰਗਰ ਛੱਕਣ ਪਿੱਛੋਂ ਅਕਬਰ ਗੁਰਦੇਵ ਦੇ ਦਰਸ਼ਨ ਕਰਨ ਗਿਆ। ਅਕਬਰ ਨੇ ਗੁਰੂ ਕੇ ਲੰਗਰ ਵਾਸਤੇ ਜਾਗੀਰ ਦੇਣੀ ਚਾਹੀ, ਪਰ ਗੁਰਦੇਵ ਨੇ ਪਰਵਾਨ ਨਾ ਕੀਤੀ। ਗੁਰਦੇਵ ਨੇ ਫੁਰਮਾਇਆ ਕਿ ਗੁਰੂ ਕਾ ਲੰਗਰ ਸ਼ਰਧਾਲੂਆਂ ਦੀ ਕਮਾਈ ਨਾਲ ਹੀ ਚੱਲਣਾ ਚਾਹੀਦਾ ਹੈ। ਇਹ ਸੁਣ ਕੇ ਅਕਬਰ ਇਤਨਾ ਪ੍ਰਭਾਵਿਤ ਹੋਇਆ ਕਿ ਉਹਨੇ ਬੜੀ ਸ਼ਰਧਾ ਨਾਲ ਬੇਨਤੀ ਕੀਤੀ, 'ਮਹਾਰਾਜ ਫਿਰ ਕੁਝ ਤਾਂ ਸੇਵਾ ਬਖ਼ਸ਼ੋ। ਮੈਂ ਆਪ ਜੀ ਦੀ ਖ਼ੁਸ਼ੀ ਹਾਸਲ ਕਰਨਾ ਚਾਹੁੰਦਾ ਹਾਂ।'

ਗੁਰਦੇਵ ਨੇ ਅੱਗੋਂ ਉਤਰ ਦਿੱਤਾ, 'ਐ ਬਾਦਸ਼ਾਹ! ਸਾਡੀ ਖ਼ੁਸ਼ੀ ਚਾਹੁੰਦਾ ਹੈਂ ਤਾਂ ਦੋ ਕੰਮ ਕਰ। ਇਕ : ਆਪਣੀ ਹਿੰਦੂ ਪਰਜਾ ਤੋਂ ਜਜ਼ੀਆ* ਤੇ ਯਾਤਰੀ ਟੈਕਸ† ਮਾਫ਼ ਕਰ ਦੇ। ਦੂਸਰੇ : ਹਿੰਦੂ ਇਸਤਰੀਆਂ ਨੂੰ ਮਰੇ ਪਤੀ ਨਾਲ ਸਤੀ ਹੋਣ ਲਈ ਬਲ ਪੂਰਬਕ ਮਜਬੂਰ ਨਾ ਕੀਤਾ ਜਾਵੇ।'

ਅਕਬਰ ਨੇ ਸਿਰ ਝੁਕਾਉਂਦਿਆਂ ਕਿਹਾ, "ਮਹਾਰਾਜ, ਆਪ ਸੱਚੇ ਸੰਤ ਤੇ ਗ਼ਰੀਬਾਂ ਦੇ ਦਰਦੀ ਹੋ।"

ਅਕਬਰ ਨੇ ਗੁਰਦੇਵ ਦੇ ਦੋਵੇਂ ਹੁਕਮ ਮੰਨ ਲਏ। ਜਜ਼ੀਆ ਵੀ ਮਾਫ਼ ਕਰ ਦਿੱਤਾ ਤੇ ਜ਼ਬਰਦਸਤੀ ਕਿਸੇ ਨੂੰ ਸਤੀ ਕਰਨਾ ਕਾਨੂੰਨ ਵਿਰੁੱਧ ਕਰਾਰ ਦੇ ਦਿੱਤਾ। ਕੁਝ ਸਮੇਂ ਪਿੱਛੋਂ ਅਕਬਰ ਨੇ ਝਬਾਲ ਪਰਗਣੇ ਦਾ ਪਟਾ ਜਾਗੀਰ ਵਜੋਂ ਬੀਬੀ ਭਾਨੀ ਦੇ ਨਾਮ ਲਿਖ ਕੇ ਭੇਜ ਦਿੱਤਾ।

ਦੂਸਰਾ ਕੰਮ ਗੁਰਦੇਵ ਨੇ ਸਿੱਖਾਂ ਵਾਸਤੇ ਪਹਿਲਾ ਤੀਰਥ 'ਬਾਉਲੀ' ਬਣਾਉਣ ਦਾ ਕੀਤਾ। ਪੁਰਾਤਨ ਸੰਸਕਾਰਾਂ ਦੇ ਕਾਰਨ ਜਿਨ੍ਹਾਂ ਲੋਕਾਂ ਵਿਚ ਤੀਰਥ-ਯਾਤਰਾ ਦੀ ਲਗਨ ਸੀ ਤੇ ਉਹ ਇਹ ਭੁੱਖ ਮਿਟਾਉਣ ਵਾਸਤੇ ਹਿੰਦੂਆਂ ਦੇ ਤੀਰਥਾਂ 'ਤੇ ਜਾਂਦੇ ਸਨ, ਉਹਨਾਂ ਦੀ ਲੋੜ ਪੂਰੀ ਹੋ ਗਈ।

## ਬਾਈ ਮੰਜੀਆਂ

ਤੀਸਰਾ ਕੰਮ ਗੁਰਦੇਵ ਨੇ 'ਬਾਈ ਮੰਜੀਆਂ' ਸਥਾਪਨ ਕਰਨ ਦਾ ਕੀਤਾ। ਉਸ ਸਮੇਂ ਤੱਕ ਸਿੱਖਾਂ ਦੀ ਗਿਣਤੀ ਦੇਸ਼ ਵਿਚ ਕਾਫ਼ੀ ਹੋ ਗਈ ਸੀ। ਗੁਰੂ ਨਾਨਕ ਦੇਵ ਜੀ ਨੇ ਕੁਝ ਸਿੱਖਾਂ ਨੂੰ ਸਿੱਖੀ ਦਾ ਪ੍ਰਚਾਰ ਕਰਨ ਵਾਸਤੇ 'ਮੰਜੀਆਂ' ਬਖ਼ਸ਼ੀਆਂ ਸਨ। ਪ੍ਰਚਾਰ ਕਰਨ ਵਾਲਾ ਮੰਜੀ 'ਤੇ ਬਹਿ ਕੇ ਉਪਦੇਸ਼ ਦਿਆ ਕਰਦਾ ਸੀ। ਸੋ, ਕਿਸੇ ਸਿੱਖ ਨੂੰ 'ਮੰਜੀ ਬਖ਼ਸ਼ਣ' ਦਾ ਅਰਥ ਸੀ ਕਿ ਗੁਰਦੇਵ ਵੱਲੋਂ ਉਹਨੂੰ ਸਿੱਖੀ ਦਾ ਪ੍ਰਚਾਰ ਕਰਨ ਦਾ ਅਧਿਕਾਰ ਦਿੱਤਾ ਗਿਆ ਹੈ।

---

* ਉਹ ਟੈਕਸ, ਜੋ ਹਿੰਦੂਆਂ ਤੋਂ, ਇਸਲਾਮੀ ਰਾਜ ਵਿਚ ਵਸਣ ਬਦਲੇ ਲਿਆ ਜਾਂਦਾ ਸੀ।

† ਤੀਰਥਾਂ ਦੀ ਯਾਤਰਾ ਕਰਨ ਵਾਲਿਆਂ ਤੋਂ ਜੋ ਮਸੂਲ ਲਿਆ ਜਾਂਦਾ ਸੀ।

ਗੁਰੂ ਅਮਰਦਾਸ ਜੀ ਨੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਆਪਣੇ ਵੱਲੋਂ ਬਾਈ ਪ੍ਰਚਾਰਕ ਥਾਪੇ। ਦੂਸਰੇ ਸ਼ਬਦਾਂ ਵਿਚ ਆਪ ਨੇ ਬਾਈ ਸਿੱਖਾਂ ਨੂੰ ਮੰਜੀਆਂ ਬਖ਼ਸ਼ੀਆਂ। 'ਬਾਈ ਮੰਜੀਆਂ' ਦੇ ਮਾਲਕ ਸਿੱਖ ਸਨ :

੧. ਸਾਵਲ ਮੱਲ (ਗੁਰੂ ਅਮਰਦਾਸ ਜੀ ਦਾ ਭਤੀਜਾ) ਨੂੰ ਪਹਾੜੀ ਇਲਾਕੇ ਹਰੀਪੁਰ ਵਿਚ ਨੀਯਤ ਕੀਤਾ ਗਿਆ।

੨. ਅਲਾਹ ਯਾਰ ਖ਼ਾਂ ਦਿੱਲੀ ਦਾ ਪਠਾਣ ਸੀ। ਉਹ ਗੁਰੂ ਕਾ ਸਿੱਖ ਬਣਿਆ ਤੇ ਪ੍ਰਚਾਰਕ ਥਾਪਿਆ ਗਿਆ। ਪਿੱਛੋਂ ਲੋਕ ਉਸ ਨੂੰ 'ਅਲਾਹ ਸ਼ਾਹ' ਆਖਣ ਲੱਗ ਪਏ।

੩. 'ਸਾਧਾਰਨ' ਗੋਇੰਦਵਾਲ ਦਾ ਲੁਹਾਰ ਸੀ।

੪. 'ਸੁੱਖਣ' ਪਿੰਡ ਧਮਿਆਲ (ਜ਼ਿਲ੍ਹਾ ਰਾਵਲਪਿੰਡੀ) ਦਾ ਖੱਤਰੀ ਸੀ। ਪਹਿਲਾਂ ਇਹ 'ਦੇਵੀ ਭਗਤ' ਹੁੰਦਾ ਸੀ।

੫. ਸੱਚਨ ਸੱਚ, ਹਰ ਗੱਲ ਨਾਲ 'ਸੱਚਨ ਸੱਚ' ਕਿਹਾ ਕਰਦਾ ਸੀ। ਇਸ ਵਾਸਤੇ ਉਸ ਦਾ ਨਾਮ ਹੀ 'ਸੱਚਨ ਸੱਚ' ਪ੍ਰਸਿੱਧ ਹੋ ਗਿਆ। ਉਸ ਦਾ ਅਸਲੀ ਨਾਮ 'ਪੇਰੋ ਮੱਲ' ਸੀ। ਉਹ ਪਿੰਡ 'ਧੁੰਨੀ ਮੱਲਾਂ' ਤਹਿਸੀਲ ਹਾਫ਼ਜ਼ਾਬਾਦ, ਜ਼ਿਲ੍ਹਾ ਗੁਜਰਾਂਵਾਲਾ ਦਾ 'ਧੋਬੜ' ਗੋਤ ਦਾ ਜੱਟ ਸੀ। ਉਸ ਦੇ ਖ਼ਾਨਦਾਨ ਦੇ ਲੋਕ ਇਸ ਵੇਲੇ ਪਿੰਡ 'ਸੈਦੋ ਵਾਲਾ ਰੰਘੜਾ', ਜ਼ਿਲ੍ਹਾ ਬਠਿੰਡਾ ਵਿਚ ਆਬਾਦ ਹਨ।*

੬. 'ਹੰਦਾਲ' ਨਗਰ ਜੰਡਿਆਲਾ (ਜ਼ਿਲ੍ਹਾ ਅੰਮ੍ਰਿਤਸਰ) ਦਾ ਜੱਟ ਸੀ। ਉਹ ਗੁਰੂ ਕੇ ਲੰਗਰ ਦੀ ਸੇਵਾ ਕਰਦਾ ਤੇ ਹਰ ਵੇਲੇ 'ਨਿਰੰਜਨ ਨਿਰੰਜਨ' ਜਾਪ ਜਪਦਾ ਰਹਿੰਦਾ। ਇਸ ਵਾਸਤੇ ਉਸ ਦੀ ਅੱਲ 'ਨਿਰੰਜਨੀਆਂ' ਪੈ ਗਈ। ਪਿੱਛੋਂ ਉਸ ਦੀ ਔਲਾਦ ਨੇ ਆਪਣੀ ਵੱਖਰੀ 'ਸੰਪਰਦਾ' ਚਲਾ ਲਈ ਤੇ ਗੱਦੀ ਲਾ ਕੇ ਗੁਰੂ ਬਣ ਬੈਠੇ। ਉਹ ਸੰਪਰਦਾਇ 'ਨਿਰੰਜਨੀ' ਅਖਵਾਉਂਦੀ ਹੈ ਤੇ ਜੰਡਿਆਲਾ ਵੀ ਅੱਜ ਕੱਲ੍ਹ 'ਗੁਰੂ ਕਾ ਜੰਡਿਆਲਾ' ਕਿਹਾ ਜਾਂਦਾ ਹੈ। ਇਹਨਾਂ ਹੰਦਾਲੀਆਂ (ਨਿਰੰਜਨੀਆਂ) ਨੇ ਹੀ ਗੁਰੂ ਨਾਨਕ ਦੇਵ ਜੀ ਦੀ ਉਹ 'ਜਨਮ ਸਾਖੀ' ਲਿਖੀ ਸੀ, ਜੋ ਅੱਜ ਕੱਲ੍ਹ 'ਭਾਈ ਬਾਲੇ ਵਾਲੀ ਜਨਮ ਸਾਖੀ' ਕਹੀ ਜਾਂਦੀ ਹੈ।

੭. ਕੇਦਾਰੀ, ਲੂੰਬਾ ਗੋਤ ਦਾ ਖੱਤਰੀ, ਬਟਾਲੇ ਦਾ ਸੀ।

੮. ਖੇਡਾ ਬ੍ਰਹਿਮਣ, ਨਗਰ ਖੇਮਕਰਨ (ਹੁਣ ਜ਼ਿਲ੍ਹਾ ਅੰਮ੍ਰਿਤਸਰ) ਦਾ ਸੀ।

੯. ਗੰਗੂ ਸ਼ਾਹ ਗੜ੍ਹਸ਼ੰਕਰ ਬਸੀ ਦਾ ਖੱਤਰੀ ਸੀ। ਇਹ 'ਸਿਰਮੌਰ' ਆਦਿ ਪਹਾੜੀ ਰਿਆਸਤਾਂ ਵਿਚ ਸਿੱਖੀ ਦਾ ਪ੍ਰਚਾਰ ਕਰਦਾ ਰਿਹਾ।

੧੦. ਦਰਬਾਰੀ, ਲੂੰਬਾ ਗੋਤ ਦਾ ਖੱਤਰੀ ਨਗਰ ਮਜੀਠਾ (ਜ਼ਿਲ੍ਹਾ ਅੰਮ੍ਰਿਤਸਰ) ਦਾ ਸੀ।

੧੧. ਪਾਰੋ ਜੁਲਕਾ ਗੋਤ ਦਾ ਖੱਤਰੀ, ਪਿੰਡ ਡੱਲਾ (ਦੁਆਬਾ ਜਲੰਧਰ) ਦਾ

---

* ਸੰਤ ਤਾਰਾ ਸਿੰਘ ਸੈਦੋਵਾਲਾ ਦੀ ਜ਼ੁਬਾਨੀ।

ਸੀ। ਭਗਤੀ ਸਿਮਰਨ ਦਾ ਫਲ, ਲੋਕ ਇਸ ਨੂੰ 'ਪਰਮਹੰਸ' ਕਿਹਾ ਕਰਦੇ ਸਨ।

੧੨. ਫੇਰਾ, ਕਟਾਰਾ ਗੋਤ ਦਾ ਖੱਤਰੀ ਮੀਰਪੁਰ (ਜੰਮੂ) ਦਾ ਸੀ। ਪਹਿਲਾਂ ਇਹ ਜੋਗੀਆਂ ਦਾ ਚੇਲਾ ਸੀ।

੧੩. ਬੂਆ, ਤੇਹਣ ਗੋਤ ਦਾ ਖੱਤਰੀ ਸੀ। ਉਸ ਦੀ ਸੰਤਾਨ ਹਰਿਗੋਬਿੰਦਪੁਰ (ਜ਼ਿਲ੍ਹਾ ਗੁਰਦਾਸਪੁਰ) ਵਿਚ ਹੈ।

੧੪. ਬੇਣੀ (ਬੇਣੀ ਮਾਧੋ) ਇਕ ਵਿਦਵਾਨ ਪੰਡਿਤ, ਚੂਹਣੀਆਂ (ਜ਼ਿਲ੍ਹਾ ਲਾਹੌਰ) ਦਾ ਸੀ।

੧੫. ਮਹੇਸ਼ਾ, ਧੀਰ ਗੋਤ ਦਾ ਖੱਤਰੀ, ਸੁਲਤਾਨਪੁਰ ਦਾ ਸੀ।

੧੬. ਮਾਈ ਦਾਸ ਪੰਡਿਤ ਮਾਝੇ ਦਾ ਰਹਿਣ ਵਾਲਾ ਸੀ। ਪਹਿਲਾਂ ਇਹ ਵੈਸ਼ਨਵ-ਮੱਤ ਦਾ ਧਾਰਨੀ ਸੀ।

੧੭. ਮਾਣਕ ਚੰਦ, ਪਥਰੀਆ ਗੋਤ ਦਾ ਖੱਤਰੀ, ਪਿੰਡ ਵੈਰੋਵਾਲ (ਜ਼ਿਲ੍ਹਾ ਅੰਮ੍ਰਿਤਸਰ) ਦਾ ਸੀ। ਇਹ ਓਹਾ ਮਾਣਕ ਚੰਦ ਹੈ, ਜੋ ਬਾਉਲੀ ਦਾ ਕੜ ਤੋੜਨ ਲੱਗਿਆਂ ਡੁੱਬ ਗਿਆ ਸੀ। ਦੁਬਾਰਾ ਜੀਵਨ ਪ੍ਰਾਪਤ ਹੋਣ ਉੱਤੇ ਮਹਾਰਾਜ ਨੇ ਇਸ ਦਾ ਨਾਮ 'ਮਰ-ਜੀਵੜਾ' ਧਰ ਦਿੱਤਾ। ਵੈਰੋਵਾਲ ਵਿਚ ਇਸ ਦੀ ਸੰਤਾਨ ਅਜੇ ਤੱਕ 'ਮਰਜੀਵੜੇ' ਅਖਵਾਉਂਦੀ ਹੈ।

੧੮. ਮੁਰਾਰੀ—ਜ਼ਿਲ੍ਹਾ ਲਾਹੌਰ ਦੇ ਰਹਿਣ ਵਾਲ ਇਹ ਓਹਾ ਪ੍ਰੇਮਾ ਖੱਤਰੀ ਸੀ, ਜਿਸ ਦਾ ਗੁਰੂ ਅਮਰਦਾਸ ਜੀ ਨੇ ਕੋਹੜ ਦੂਰ ਕੀਤਾ ਸੀ। ਪਿੱਛੋਂ ਸ਼ੀਹੇ ਉਪਲ ਦੀ ਲੜਕੀ ਮੱਥੋ ਨਾਲ ਇਸ ਦਾ ਵਿਆਹ ਹੋ ਗਿਆ। ਇਹ ਸੁਭਾਗ ਜੋੜੀ ਸੰਗਤਾਂ ਵਿਚ 'ਮੱਥੋ ਮੁਰਾਰੀ' ਕਰਕੇ ਪ੍ਰਸਿੱਧ ਸੀ।

੧੯. ਰਾਜਾ ਰਾਮ, ਸਾਰਸੁਤ ਬ੍ਰਾਹਮਣ ਸੀ। ਉਸ ਦੀ ਬੰਸ ਇਸ ਵੇਲੇ ਪਿੰਡ ਸੰਧਮਾ (ਜ਼ਿਲ੍ਹਾ ਜਲੰਧਰ) ਵਿਚ ਮੌਜੂਦ ਹੈ।

੨੦. ਰੰਗ ਸ਼ਾਹ ਜ਼ਿਲ੍ਹਾ ਜਲੰਧਰ ਦਾ ਅਰੋੜਾ ਸੀ। ਉਸ ਦੀ ਸੰਤਾਨ ਪਿੰਡ ਬੰਗੇ ਵਿਚ ਹੈ।

੨੧. ਰੰਗ ਦਾਸ, ਭੰਡਾਰੀ ਗੋਤ ਦਾ ਖੱਤਰੀ ਪਿੰਡ ਘੜੂਆਂ (ਜ਼ਿਲ੍ਹਾ ਅੰਬਾਲਾ) ਦਾ ਸੀ। ਪਹਿਲਾਂ ਇਹ ਬੈਰਾਗੀਆਂ ਦਾ ਚੇਲਾ ਸੀ।

੨੨. ਲਾਲੋ, ਸਭਰਵਾਲ ਗੋਤ ਦਾ ਖੱਤਰੀ, ਪਿੰਡ ਡੱਲਾ (ਜ਼ਿਲ੍ਹਾ ਜਲੰਧਰ) ਦਾ ਇਕ ਪ੍ਰਸਿੱਧ ਵੈਦ ਸੀ। ਤੇਈਏ ਤਾਪ (ਮਲੇਰੀਆ) ਦਾ ਇਲਾਜ ਕਰਨ ਵਿਚ ਉਸ ਨੂੰ ਕਮਾਲ ਹਾਸਲ ਸੀ।

## ਦੂਸਰਾ ਕਾਂਡ

### ਮੁੱਖ ਉਦੇਸ਼ ਤੇ ਚੋਣ

ਗੁਰੂ ਅਮਰਦਾਸ ਜੀ ਬਹੁਤ ਵੱਡੇ ਸੁਧਾਰਕ ਸਨ। ਉਹਨਾਂ ਦਾ ਮੁੱਖ ਉਦੇਸ਼ ਮਨੁੱਖ ਦੀ ਭਲਾਈ ਸੀ। ਧਰਮ ਤੇ ਸਮਾਜ ਵਿਚ ਜੋ ਕੁਰੀਤੀਆਂ ਪ੍ਰਚਲਤ ਸਨ, ਮਹਾਰਾਜ ਨੇ ਉਹਨਾਂ ਵਿਰੁੱਧ ਅਮਲੀ ਉੱਦਮ ਕੀਤਾ। ਉਹਨਾਂ ਦੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਤੋਂ ਇਹ ਸਭ ਕੁਝ ਸਿੱਧ ਹੋ ਜਾਂਦਾ ਹੈ।

### ਪ੍ਰਿਥੀ ਮੱਲ ਤੇ ਤੁਲਸਾ

ਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਚਲਦੇ ਹੋਏ ਗੁਰੂ ਅਮਰਦਾਸ ਜੀ ਜਾਤ ਪਾਤ ਨਹੀਂ ਸਨ ਮੰਨਦੇ। ਆਪ ਕੁਰਖੇਤਰ ਨੂੰ ਜਾਣ ਸਮੇਂ ਦੁਆਬਾ ਜਲੰਧਰ ਦੇ ਪਿੰਡ ਡੱਲੇ ਵਿਚ ਟਿਕੇ ਹੋਏ ਸਨ। ਪ੍ਰਿਥੀ ਮੱਲ ਤੇ ਤੁਲਸਾ ਗੁਰੂ ਮਹਾਰਾਜ ਦੇ ਦਰਸ਼ਨਾਂ ਵਾਸਤੇ ਆਏ। ਉਹਨਾਂ ਅਪਣੱਤ ਜਤਾਉਣ ਦੇ ਇਰਾਦੇ ਨਾਲ ਕਿਹਾ, "ਮਹਾਰਾਜ! ਆਪ ਵੀ ਭੱਲੇ ਖੱਤਰੀ ਹੋ ਤੇ ਅਸੀਂ ਵੀ ਭੱਲੇ ਹਾਂ। ਅਸੀਂ ਇਕ ਗੋਤ ਦੇ ਹੋਣ ਕਰਕੇ ਵਧੇਰੇ ਮਾਣ ਨਾਲ ਆਏ ਹਾਂ। ਸੋ ਸਾਡਾ ਤੁਹਾਡੇ ਉੱਤੇ ਵਧੇਰੇ ਹੱਕ ਹੈ।"

ਗੁਰਦੇਵ ਨੇ ਅੱਗੋਂ ਉੱਤਰ ਦਿੱਤਾ, "ਪੁਰਖੋ, ਸਾਡੀ ਤਾਂ ਕੋਈ ਜਾਤ ਗੋਤ ਨਹੀਂ। ਅਸੀਂ ਤਾਂ ਕੇਵਲ ਇਨਸਾਨ ਹਾਂ ਤੇ ਗੁਰੂ ਨਾਨਕ ਨੂੰ ਮੰਨਣ ਵਾਲੇ ਹਾਂ।"

ਕੋਲੋਂ ਇਕ ਪੰਡਿਤ ਨੇ ਕਿਹਾ, "ਮਹਾਰਾਜ! ਫਿਰ ਵੀ ਜਨਮ ਕਰਕੇ ਕੋਈ ਜਾਤ ਤਾਂ ਹੁੰਦੀ ਹੈ ਤੇ ਉੱਚੀ ਜਾਤ ਵਾਲੇ ਨੂੰ ਉਸ ਉੱਤੇ ਮਾਣ ਵੀ ਹੋਣਾ ਹੋਇਆ।"

ਗੁਰੂ ਮਹਾਰਾਜ ਨੇ ਅੱਗੋਂ ਮੁਸਕਰਾਉਂਦਿਆਂ ਉੱਤਰ ਦਿੱਤਾ :

"ਜਾਤਿ ਕਾ ਗਰਬੁ ਨ ਕਰੀਅਹੁ ਕੋਈ॥
ਬ੍ਰਹਮੁ ਬਿੰਦੇ†, ਸੋ ਬ੍ਰਾਹਮਣੁ ਹੋਈ॥
ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸੁ ਗਰਬ ਤੇ ਚਲਹਿ ਬਹੁਤੁ ਵਿਕਾਰਾ॥" (ਪੰਨਾ ੧੧੨੭)

ਗੁਰਦੇਵ ਕਹਿੰਦੇ ਗਏ, "ਪੁਰਖੋ! ਜਦ ਇਕ ਈਸ਼ਵਰ ਦੀ ਰਚਨਾ ਸਾਰੇ ਪ੍ਰਾਣੀ ਪੰਜਾਂ ਤੱਤਾਂ ਦੇ ਬਣੇ ਹੋਏ ਹਨ ਤਾਂ ਫਿਰ ਉਹਨਾਂ ਵਿਚੋਂ ਉੱਚਾ ਜਾਂ ਨੀਵਾਂ ਕੌਣ ਹੋਇਆ ?"

---

† ਜਾਣੇ, ਜੋ ਬ੍ਰਹਮ (ਈਸ਼ਵਰ) ਨੂੰ ਜਾਣ ਸਕੇ, ਉਹ ਬ੍ਰਾਹਮਣ ਹੈ।

## ਪ੍ਰੇਮਾ ਕੋਹੜੀ

ਗੋਇੰਦਵਾਲ ਵਿਚ ਇਕ ਕੋਹੜੀ ਗੁਰੂ ਜੀ ਦੀ ਸ਼ਰਨ ਆਇਆ। ਉਹਨੇ ਹੱਥ ਬੰਨ੍ਹ ਕੇ ਤਰਲਾ ਲੈਂਦਿਆਂ ਕਿਹਾ, "ਮਹਾਰਾਜ! ਮੇਰਾ ਨਾਮ ਪ੍ਰੇਮਾ ਹੈ। ਮੈਂ ਅਮੀਰ ਮਾਪਿਆਂ ਦਾ ਪੁੱਤਰ ਸਾਂ। ਅਮੀਰੀ ਦੇ ਨਸ਼ੇ ਵਿਚ ਮੈਂ ਮੰਦੇ ਕੰਮਾਂ ਵਿਚ ਪੈ ਗਿਆ। ਮੇਰੇ ਕੀਤੇ ਕੁਕਰਮਾਂ ਦਾ ਫਲ ਮੈਨੂੰ ਕੋਹੜ ਹੋ ਗਿਆ ਹੈ। ਗੁਰੂ ਨਾਨਕ ਗ਼ਰੀਬ-ਨਿਵਾਜ਼ ਹੈ। ਹੁਣ ਉਹਦੇ ਦਰ 'ਤੇ ਆ ਢੱਠਾ ਹਾਂ। ਦਾਤਾ! ਕਿਰਪਾ ਕਰੋ। ਵਿਗੜੀ ਨੂੰ ਸੁਧਾਰਨ ਦਾ ਏਸੇ ਜਨਮ ਵਿਚ ਮੌਕਾ ਦਿਓ।"

ਨਰਮ-ਦਿਲ ਗੁਰੂ ਅਮਰਦਾਸ ਜੀ ਨੂੰ ਉਸ ਕੋਹੜੀ ਉੱਤੇ ਤਰਸ ਆ ਗਿਆ। ਹਜ਼ੂਰ ਨੇ ਉਸ ਦਾ ਇਲਾਜ ਕਰਾਉਣਾ ਸ਼ੁਰੂ ਕਰ ਦਿੱਤਾ। ਨਾਲੇ ਦਵਾ, ਨਾਲੇ ਦੁਆ, ਗੁਰੂ ਦੀ ਕਿਰਪਾ ਨਾਲ ਪ੍ਰੇਮਾ ਰਾਜ਼ੀ ਹੋ ਗਿਆ। ਉਹ ਅੱਠੇ ਪਹਿਰ ਸਿਮਰਨ ਤੇ ਸੇਵਾ ਵਿਚ ਗੁਜ਼ਾਰਨ ਲੱਗਾ।

ਇਕ ਦਿਨ ਗੁਰਦੇਵ ਨੇ ਉਸ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਸੰਗਤ ਵਿਚ ਕਿਹਾ, "ਭਾਈ, ਕੋਈ ਸਿੱਖ ਪ੍ਰੇਮੇ ਵਾਸਤੇ ਕੰਨਿਆ ਦਾ ਰਿਸ਼ਤਾ ਦੇਵੇ। ਅਸੀਂ ਇਸ ਦੇ ਜੀਵਨ ਨੂੰ ਹਰ ਪੱਖੋਂ ਪੂਰਨ ਬਣਾਉਣਾ ਚਾਹੁੰਦੇ ਹਾਂ।"

ਗੁਰਦੇਵ ਦਾ ਹੁਕਮ ਸੁਣ ਕੇ ਉੱਪਲ ਗੋਤ ਦੇ ਖੱਤਰੀ ਸ਼ੀਂਹੇ ਨੇ ਉਠ ਕੇ ਬੇਨਤੀ ਕੀਤੀ, "ਮਹਾਰਾਜ, ਗੁਰੂ ਦੀ ਖ਼ੁਸ਼ੀ ਹੀ ਸਿੱਖ ਵਾਸਤੇ ਕਲਿਆਣ ਦਾ ਮਾਰਗ ਹੈ। ਮੇਰੀ ਕੰਨਿਆ 'ਮੱਥੋ' ਵਿਆਹੁਣ ਯੋਗ ਹੈ। ਮੇਰੇ ਵੱਲੋਂ ਉਸ ਦਾ ਰਿਸ਼ਤਾ ਹਾਜ਼ਰ ਹੈ।"

ਸ਼ੀਂਹੇ ਦੀ ਇਸਤਰੀ ਨੇ ਪਤੀ ਦੀ ਗੱਲ ਦਾ ਵਿਰੋਧ ਕਰਦਿਆਂ ਹੱਥ ਬੰਨ੍ਹ ਕੇ ਕਿਹਾ, "ਮਹਾਰਾਜ! ਇਹ ਧੱਕਾ ਨਾ ਕਰਿਓ। ਪ੍ਰੇਮੇ ਦੇ ਪਹਿਲੇ ਕੁਕਰਮਾਂ ਬਾਰੇ ਕਿਸੇ ਨੂੰ ਭੁੱਲੇਖਾ ਨਹੀਂ। ਇਕ ਭੈੜੇ ਬੰਦੇ ਦੇ ਲੜ ਲਾ ਕੇ ਮੈਂ ਆਪਣੀ ਕੰਨਿਆ ਡੋਬਣੀ ਨਹੀਂ। ਨਾਲੇ ਇਸ ਦੀ ਕੁਲ ਜਾਤ ਦਾ ਪਤਾ ਨਹੀਂ। ਮੈਨੂੰ ਇਹ ਰਿਸ਼ਤਾ ਪਰਵਾਨ ਨਹੀਂ।"

ਗੁਰੂ ਮਹਾਰਾਜ ਨੇ ਹੱਥ ਦੇ ਇਸ਼ਾਰੇ ਨਾਲ ਉਸ ਨੂੰ ਧੀਰਜ ਦਿੰਦਿਆਂ ਕਿਹਾ, "ਭਲੇ ਪੁਰਸ਼ੋ, ਕਿਸੇ ਦੇ ਬੀਤੇ ਜੀਵਨ ਵੱਲ ਨਾ ਵੇਖੋ। ਵੇਖਣਾ ਇਹ ਚਾਹੀਦਾ ਹੈ ਕਿ ਉਹ ਹੁਣ ਕਿਹੋ ਜਿਹਾ ਹੈ। ਇਨਸਾਨ ਜਿਊਂਦੀ ਜਾਗਦੀ ਸ਼ਕਤੀ ਹੈ। ਉਹ ਚੰਗੇ ਤੋਂ ਬੁਰਾ ਬਣ ਸਕਦਾ ਹੈ ਤਾਂ ਬੁਰੇ ਤੋਂ ਚੰਗਾ ਵੀ ਬਣ ਸਕਦਾ ਹੈ। ਗੁਰੂ ਨਾਨਕ ਦੇ ਘਰੋਂ ਪ੍ਰੇਮੇ ਨੂੰ ਨਵਾਂ ਜਨਮ ਮਿਲਿਆ ਹੈ। ਪ੍ਰੇਮਾ ਹੁਣ ਤਾਂ ਚੰਗਾ ਹੈ ਨਾ! ਬਾਕੀ ਗੱਲ ਰਹੀ ਕੁਲ ਜਾਤ ਦੀ। ਪ੍ਰੇਮਾ ਸਾਡਾ ਪੁੱਤਰ ਹੈ। ਜੋ ਸਾਡੀ ਜਾਤ, ਓਹਾ ਪ੍ਰੇਮੇ ਦੀ ਜਾਤ। ਹੋਰ ਦੱਸੋ, ਤੁਸੀਂ ਕੀ ਚਾਹੁੰਦੇ ਹੋ ?"

ਗੁਰਦੇਵ ਦੇ ਮੁੱਖੋਂ ਮਿੱਠੇ ਬਚਨ ਸੁਣ ਕੇ ਸ਼ੀਂਹੇ ਦੀ ਇਸਤਰੀ ਵੀ ਮੰਨ ਗਈ।

ਗੁਰੂ ਮਹਾਰਾਜ ਨੇ ਆਪਣੇ ਹੱਥੀਂ ਪ੍ਰੇਮੇ ਤੇ ਮੱਥੋ ਦਾ ਵਿਆਹ ਕੀਤਾ। ਹਜ਼ੂਰ ਨੇ

ਪ੍ਰੇਮੇ ਨੂੰ ਸਿੱਖ ਧਰਮ ਦਾ ਪ੍ਰਚਾਰਕ ਥਾਪਿਆ, ਜੋ ਉਸ ਸਮੇਂ ਸਿੱਖਾਂ ਵਿਚ ਬਹੁਤ ਉੱਚੀ ਪਦਵੀ ਮੰਨੀ ਜਾਂਦੀ ਸੀ।

## ਹਰੀਪੁਰ ਦੀ ਰਾਣੀ

ਗੋਇੰਦਵਾਲ ਵਸਾਉਣ ਲੱਗਿਆਂ ਗੁਰੂ ਅਮਰਦਾਸ ਜੀ ਨੇ ਆਪਣੇ ਭਤੀਜੇ ਸਾਵਣ ਮੱਲ ਨੂੰ ਪਹਾੜੀ ਇਲਾਕੇ ਵਿਚੋਂ ਇਮਾਰਤੀ ਲੱਕੜੀ ਲੈਣ ਵਾਸਤੇ ਭੇਜਿਆ ਸੀ। ਸਾਵਣ ਮੱਲ ਦੀ ਸੱਚੀ ਸੁੱਚੀ ਰਹਿਣੀ ਨੇ ਹਰੀਪੁਰ ਦੇ ਰਾਜੇ ਦੇ ਮਨ ਉੱਤੇ ਬਹੁਤ ਅਸਰ ਕੀਤਾ। ਸਾਵਣ ਮੱਲ ਦੀ ਪ੍ਰੇਰਨਾ ਨਾਲ ਹਰੀਪੁਰ ਦਾ ਰਾਜਾ—ਸਮੇਤ ਪਰਿਵਾਰ—ਗੋਇੰਦਵਾਲ ਗੁਰੂ ਜੀ ਦੇ ਦਰਸ਼ਨ ਕਰਨ ਆਇਆ। ਕਰਮ-ਸੰਜੋਗ ਦਾ ਫਲ, ਹਰੀਪੁਰ ਦੇ ਰਾਜੇ ਦੀ ਇਕ ਰਾਣੀ ਪਾਗ਼ਲ ਹੋ ਗਈ। ਰਾਜਾ ਵਾਪਸ ਜਾਂਦਾ ਹੋਇਆ ਉਸ ਨੂੰ ਗੋਇੰਦਵਾਲ ਹੀ ਛੱਡ ਗਿਆ।

ਉਹ ਪਾਗ਼ਲ ਰਾਣੀ ਨੂੰ ਗੁਰੂ ਮਹਾਰਾਜ ਨੇ ਆਪਣੀ ਸ਼ਰਨ ਵਿਚ ਲੈ ਲਿਆ ਤੇ ਉਸ ਦਾ ਇਲਾਜ ਬੜੇ ਧਿਆਨ ਨਾਲ ਕਰਾਇਆ। ਗੁਰੂ ਦੀ ਮੇਹਰ ਸਦਕਾ ਰਾਣੀ ਬਿਲਕੁਲ ਅਰੋਗ ਹੋ ਗਈ। ਗੁਰਦੇਵ ਇਹ ਪਸੰਦ ਨਹੀਂ ਸਨ ਕਰਦੇ ਕਿ ਇਕ ਜਵਾਨ ਇਸਤਰੀ ਨੂੰ ਸਾਰੀ ਉਮਰ ਇਕੱਲਿਆਂ ਗੁਜ਼ਾਰਨ ਵਾਸਤੇ ਮਜਬੂਰ ਕੀਤਾ ਜਾਵੇ। ਸੋ ਮਹਾਰਾਜ ਨੇ ਉਸ ਦਾ ਵਿਆਹ 'ਸੱਚਨ ਸੱਚ' ਨਾਲ ਕਰ ਦਿੱਤਾ।

## ਉੱਤਰ-ਅਧਿਕਾਰੀ ਦੀ ਲੋੜ

ਗੁਰੂ ਮਹਾਰਾਜ ਦੀ ਉਮਰ ਬਹੁਤ ਹੋ ਗਈ ਸੀ। ਹੁਣ ਮਹਾਰਾਜ ਨੇ ਆਪਣੇ ਉਤਰ-ਅਧਿਕਾਰੀ ਬਾਰੇ ਸੋਚਣਾ ਸ਼ੁਰੂ ਕਰ ਦਿੱਤਾ। ਇਹ ਮਸਲਾ ਸਭ ਤੋਂ ਕਠਿਨ ਹੈ, ਆਸਾਨ ਨਹੀਂ।

ਗੁਰੂ ਅਮਰਦਾਸ ਜੀ ਦੇ ਦੋ ਸਾਹਿਬਜ਼ਾਦੇ ਤੇ ਦੋ ਸਾਹਿਬਜ਼ਾਦੀਆਂ ਸਨ। ਸਭ ਤੋਂ ਵੱਡੀ ਬੀਬੀ ਦਾਨੀ ਸੀ। ਉਸ ਤੋਂ ਛੋਟੀ ਬੀਬੀ ਭਾਨੀ ਤੇ ਉਸ ਤੋਂ ਛੋਟੇ ਬਾਬਾ ਮੋਹਨ ਜੀ ਸਨ। ਬਾਬਾ ਮੋਹਰੀ ਜੀ ਸਭ ਤੋਂ ਛੋਟੇ ਸਨ। ਸਿੱਖ ਇਤਿਹਾਸ ਵਿਚ ਬੀਬੀ ਭਾਨੀ ਦਾ ਹਿੱਸਾ ਸਭ ਤੋਂ ਵਧੇਰੇ ਹੈ।

## ਬੀਬੀ ਭਾਨੀ

ਬੀਬੀ ਭਾਨੀ ਦਾ ਜਨਮ ੨੧ ਮਾਘ, ੧੫੯੧ ਬਿ. ਨੂੰ ਪਿੰਡ ਬਾਸਰਕੇ ਵਿਚ ਹੋਇਆ ਸੀ। ਉਹ ਉੱਨੀ ਸਾਲ ਦੀ ਹੋਈ ਤਾਂ ੨੨ ਫਗਣ, ੧੬੧੦ ਬਿ. ਨੂੰ ਉਸ ਦਾ ਵਿਆਹ ਭਾਈ ਜੇਠੇ ਨਾਲ ਕਰ ਦਿੱਤਾ ਗਿਆ।

ਭਾਈ ਜੇਠਾ ਜੀ ਦਾ ਜਨਮ ੨੬ ਅੱਸੂ, ੧੫੯੧ ਬਿ. ਨੂੰ ਚੂਨਾ ਮੰਡੀ (ਲਾਹੌਰ) ਦੇ ਇਕ ਛੋਟੇ ਜਿਹੇ ਮਕਾਨ ਵਿਚ ਹੋਇਆ। ਉਹਨਾਂ ਦੇ ਪਿਤਾ ਦਾ ਨਾਮ ਹਰਿਦਾਸ ਅਤੇ ਮਾਤਾ ਦਾ ਦਯਾ ਕੌਰ ਸੀ। ਮਾਪਿਆਂ ਨੇ ਬਾਲਕ ਦਾ ਨਾਮ ਰਾਮਦਾਸ ਰੱਖਿਆ, ਪਰ ਪਲੇਠੀ ਦਾ ਬੱਚਾ ਹੋਣ ਕਰਕੇ ਲੋਕ ਉਸ ਨੂੰ 'ਜੇਠਾ' ਆਖਣ ਲੱਗ ਪਏ। ਇਸ ਵਾਸਤੇ 'ਜੇਠਾ' ਨਾਮ ਹੀ ਪ੍ਰਸਿੱਧ ਹੋ ਗਿਆ। ਜੇਠਾ ਜੀ

ਦੀ ਮਾਤਾ ਬਚਪਨ ਵਿਚ ਹੀ ਚਲਾਣਾ ਕਰ ਗਈ। ਆਪ ਸੱਤ ਸਾਲ ਦੇ ਹੋਏ ਤਾਂ ਪਿਤਾ ਵੀ ਸਵਰਗ ਸਿਧਾਰ ਗਏ। ਜੇਠਾ ਜੀ ਰਹਿ ਗਏ ਸੱਤ ਸਾਲ ਦੇ ਯਤੀਮ।

ਬਾਸਰਕੇ ਜੇਠਾ ਜੀ ਦੇ ਨਾਨਕੇ ਸਨ। ਬਿਰਧ ਨਾਨੀ ਜੇਠਾ ਜੀ ਨੂੰ ਆਪਣੇ ਕੋਲ ਲੈ ਆਈ। ਨਾਨੀ ਵੀ ਗ਼ਰੀਬ ਸੀ। ਸੋ ਛੋਟੀ ਉਮਰ ਤੋਂ ਹੀ ਜੇਠਾ ਜੀ ਨੂੰ ਉਪਜੀਵਕਾ ਵਾਸਤੇ ਘੁੰਗਣੀਆਂ ਵੇਚਣ ਦਾ ਕੰਮ ਕਰਨਾ ਪਿਆ।

ਸਾਰਾ ਪਿੰਡ ਉਸ ਨਾਨੀ ਦੋਹਤਰੇ ਨਾਲ ਹਮਦਰਦੀ ਕਰਦਾ ਸੀ। ਕੋਮਲ ਹਿਰਦਾ (ਗੁਰੂ) ਅਮਰਦਾਸ ਜੀ ਨੂੰ ਉਹਨਾਂ ਵੱਲ ਵੇਖ ਕੇ ਬਹੁਤ ਹੀ ਤਰਸ ਆਉਂਦਾ। ਆਪ ਜਦ ਵੀ ਕਦੇ ਮਿਲਦੇ, ਜੇਠਾ ਜੀ ਨੂੰ ਹੌਂਸਲਾ ਦਿੰਦੇ ਤੇ ਪਿਆਰ ਕਰਦੇ। ਗੋਇੰਦਵਾਲ ਵੱਸਿਆ ਤਾਂ (ਗੁਰੂ) ਅਮਰਦਾਸ ਜੀ ਦੀ ਪ੍ਰੇਰਨਾ ਨਾਲ ਜੇਠਾ ਜੀ ਵੀ ਗੋਇੰਦਵਾਲ ਆ ਵਸੇ।

ਸ੍ਰੀ ਅਮਰਦਾਸ ਜੀ ਗੁਰੂ ਬਣੇ ਤਾਂ ਜੇਠਾ ਜੀ ਪੂਰੀ ਸ਼ਰਧਾ ਨਾਲ ਉਹਨਾਂ ਦੀ ਸੇਵਾ ਵਿਚ ਲੱਗ ਗਏ। ਜੇਠਾ ਜੀ ਸੰਗਤਾਂ ਵਾਸਤੇ ਲੰਗਰ ਦੀ ਸੇਵਾ ਕਰਦੇ, ਜੂਠੇ ਭਾਂਡੇ ਸਾਫ਼ ਕਰਦੇ, ਪੱਖਾ ਝੱਲਦੇ, ਸਮੇਂ ਸਿਰ ਗੁਰੂ ਮਹਾਰਾਜ ਦੀ ਸੇਵਾ ਵੀ ਕਰਦੇ, ਪਰ ਆਪਣੀ ਉਪਜੀਵਕਾ ਵਾਸਤੇ ਘੁੰਗਣੀਆਂ ਵੇਚਣ ਦਾ ਹੀ ਕੰਮ ਕਰਦੇ। ਗੁਰੂ ਮਹਾਰਾਜ ਜੇਠਾ ਜੀ ਦੇ ਚੰਗੇ ਸੁਭਾਉ ਤੇ ਉੱਚੇ ਆਚਰਣ ਨੂੰ ਬਹੁਤ ਪਸੰਦ ਕਰਦੇ ਸਨ। ਮਹਾਰਾਜ ਨੇ ਬੀਬੀ ਭਾਨੀ ਦਾ ਰਿਸ਼ਤਾ ਜੇਠਾ ਜੀ ਨਾਲ ਕਰ ਦਿੱਤਾ। ਆਮ ਦੁਨੀਆਦਾਰਾਂ ਵਾਂਗ ਉਸ ਦਾ ਘਰ ਬਾਰ ਤੇ ਦੌਲਤ ਨਹੀਂ ਵੇਖੀ, ਸਗੋਂ ਉੱਚਾ ਸੁੱਚਾ ਚਲਨ ਵੇਖਿਆ। ਅੰਤ ੨੨ ਫੱਗਣ, ੧੬੧੦ ਬਿ. ਨੂੰ ਬੀਬੀ ਭਾਨੀ ਤੇ ਜੇਠਾ ਜੀ ਦਾ ਵਿਆਹ ਹੋ ਗਿਆ। ਫਿਰ ਜੇਠਾ ਜੀ ਸਾਰਾ ਨਿੱਜੀ ਵਿਹਾਰ ਛੱਡ ਕੇ ਗੁਰੂ ਜੋਗੇ ਹੀ ਹੋ ਗਏ।

ਗੁਰਦੇਵ ਦੇ ਸਾਹਿਬਜ਼ਾਦੇ ਮੋਹਨ ਜੀ ਕੁਝ ਉਦਾਸ ਪ੍ਰਕ੍ਰਿਤੀ ਦੇ ਪੁਰਸ਼ ਸਨ। ਦੁਨਿਆਵੀ ਕੰਮਾਂ ਵਿਚ ਉਹਨਾਂ ਦੀ ਰੁਚੀ ਉੱਕੀ ਨਹੀਂ ਸੀ। ਏਸੇ ਵਾਸਤੇ ਉਹਨਾਂ ਨੂੰ 'ਮਸਤਾਨਾ ਮੋਹਨ' ਕਿਹਾ ਜਾਂਦਾ ਸੀ। ਉਹ ਆਪਣੀ ਮੌਜ ਵਿਚ ਮਸਤ ਹਰ ਵੇਲੇ ਸਿਮਰਨ ਵਿਚ ਲੀਨ ਰਹਿੰਦੇ।

ਘਰ ਦਾ ਪ੍ਰਬੰਧ ਬੀਬੀ ਦਾਨੀ, ਬੀਬੀ ਭਾਨੀ ਤੇ ਸਭ ਤੋਂ ਛੋਟੇ ਸਾਹਿਬਜ਼ਾਦੇ ਮੋਹਰੀ ਜੀ ਦੇ ਸਪੁਰਦ ਸੀ। ਬੀਬੀ ਦਾਨੀ ਦੇ ਪਤੀ ਭਾਈ ਰਾਮਾ ਜੀ ਤੇ ਬੀਬੀ ਭਾਨੀ ਦੇ ਪਤੀ ਭਾਈ ਜੇਠਾ ਜੀ ਵੀ ਗੁਰੂ ਮਹਾਰਾਜ ਦੇ ਪਾਸ ਹੀ ਰਹਿੰਦੇ ਸਨ। ਸਾਰੇ ਹੀ ਗੁਰੂ ਮਹਾਰਾਜ ਦੇ ਹੁਕਮ ਦੀ ਪਾਲਣਾ ਤੇ ਉਹਨਾਂ ਦੀ ਸੇਵਾ ਕਰਨਾ ਆਪਣਾ ਧਰਮ ਸਮਝਦੇ ਸਨ, ਪਰ ਬੀਬੀ ਭਾਨੀ ਤੇ ਉਹਨਾਂ ਦੇ ਪਤੀ ਭਾਈ ਜੇਠਾ ਜੀ ਦੀ ਸ਼ਰਧਾ ਕੁਝ ਅਨੋਖੀ ਹੀ ਸੀ।

ਉਹ ਸਾਰੇ ਗੁਣ ਜੇਠਾ ਜੀ ਵਿਚ ਸਨ, ਜਿਨ੍ਹਾਂ ਦੀ ਕਿਸੇ ਧਾਰਮਿਕ ਆਗੂ ਵਾਸਤੇ ਲੋੜ ਹੁੰਦੀ ਹੈ। ਫਿਰ ਵੀ ਗੁਰੂ ਮਹਾਰਾਜ ਅੰਤਮ ਚੋਣ ਕਰਨੀ ਬੜੀ ਜ਼ਰੂਰੀ ਸਮਝਦੇ ਸਨ।

## ਉੱਤਰਅਧਿਕਾਰੀ ਦੀ ਚੋਣ

ਇਕ ਦਿਨ ਗੁਰੂ ਅਮਰਦਾਸ ਜੀ ਨੇ ਸਾਹਿਬਜ਼ਾਦਾ ਮੋਹਰੀ ਜੀ, ਭਾਈ ਰਾਮਾ ਜੀ ਤੇ ਭਾਈ ਜੇਠਾ ਜੀ ਨੂੰ ਹੁਕਮ ਕੀਤਾ ਕਿ ਬਾਉਲੀ ਦੇ ਨੇੜੇ ਖੁੱਲ੍ਹੇ ਮੈਦਾਨ ਵਿਚ ਇਕ ਥੜਾ ਬਣਾਉਣਾ ਚਾਹੀਦਾ ਹੈ। ਸ਼ਾਮ ਦੇ ਸਮੇਂ ਦੀਵਾਨ ਓਥੇ ਸਜਿਆ ਕਰੇਗਾ। ਤਿੰਨਾਂ ਨੂੰ ਵੱਖ-ਵੱਖ ਥੜੇ ਬਣਾਉਣ ਵਾਸਤੇ ਕਿਹਾ ਗਿਆ। ਨਾਲ ਹੀ ਇਹ ਵੀ ਹੁਕਮ ਹੋਇਆ ਕਿ ਜਿਹੜਾ ਥੜਾ ਪਸੰਦ ਆਵੇਗਾ, ਉਹ ਰੱਖ ਲਿਆ ਜਾਵੇਗਾ, ਬਾਕੀ ਢਾਹ ਦਿੱਤੇ ਜਾਣਗੇ।

ਮੋਹਰੀ ਜੀ ਨੇ ਸੋਚਿਆ ਕਿ ਜਦ ਥੜਾ ਕੇਵਲ ਇਕ ਹੀ ਕਾਇਮ ਰਹਿਣਾ ਹੈ ਤਾਂ ਤਿੰਨ ਬਣਾਉਣ ਦੀ ਕੀ ਲੋੜ। ਇਸ ਵਿਚਾਰ ਅਧੀਨ ਉਹਨਾਂ ਨੇ ਇਸ ਕੰਮ ਵਿਚ ਹਿੱਸਾ ਹੀ ਨਾ ਲਿਆ।

ਭਾਈ ਰਾਮਾ ਜੀ ਤੇ ਭਾਈ ਜੇਠਾ ਜੀ ਨੇ ਬੜੇ ਉੱਦਮ ਨਾਲ ਥੜੇ ਬਣਾਏ। ਸ਼ਾਮ ਨੂੰ ਗੁਰੂ ਮਹਾਰਾਜ ਨੇ ਦੋਵੇਂ ਵੇਖ ਕੇ ਨਾ-ਪਸੰਦ ਕਰ ਦਿੱਤੇ ਤੇ ਢਾਹ ਕੇ ਨਵਾਂ ਬਣਾਉਣ ਦਾ ਹੁਕਮ ਦਿੱਤਾ। ਅਗਲੇ ਦਿਨ ਫਿਰ ਦੋਹਾਂ ਨੇ ਥੜੇ ਬਣਾਏ। ਸ਼ਾਮ ਨੂੰ ਮਹਾਰਾਜ ਨੇ ਫਿਰ ਢੁਹਾ ਦਿੱਤੇ। ਭਾਈ ਰਾਮਾ ਜੀ ਤੀਸਰੇ ਦਿਨ ਹੌਂਸਲਾ ਹਾਰ ਗਏ। ਉਹਨਾਂ ਨੇ ਚੌਥੀ ਵਾਰ ਥੜਾ ਬਣਾਉਣ ਦਾ ਯਤਨ ਨਾ ਕੀਤਾ, ਪਰ ਜੇਠਾ ਜੀ ਸ਼ਰਧਾ ਨਾਲ ਲੱਗੇ ਰਹੇ। ਇਤਿਹਾਸ ਵਿਚ ਲਿਖਿਆ ਹੈ ਕਿ ਭਾਈ ਜੇਠਾ ਜੀ ਨੇ ਸੱਤ ਵਾਰ ਥੜਾ ਬਣਾਇਆ ਤੇ ਸੱਤੇ ਵਾਰ ਗੁਰੂ ਜੀ ਨੇ ਢੁਹਾ ਦਿੱਤਾ। ਆਖ਼ਰੀ ਵਾਰ ਭਾਈ ਜੇਠਾ ਜੀ ਨੇ ਗੁਰਦੇਵ ਦੇ ਚਰਨ ਪਕੜ ਕੇ ਬੜੇ ਤਰਲੇ ਨਾਲ ਬੇਨਤੀ ਕੀਤੀ, "ਦੀਨ ਦੁਨੀ ਦੇ ਮਾਲਕ! ਸੇਵਾ ਦਾ ਮੌਕਾ ਬਖ਼ਸ਼ਦੇ ਹੋ, ਤਾਂ ਸੇਵਾ ਦੀ ਜਾਚ ਵੀ ਬਖ਼ਸ਼ੋ। ਮੈਂ ਅਨਜਾਣ ਹਾਂ, ਮੈਨੂੰ ਸੁਮੱਤ ਬਖ਼ਸ਼ੋ, ਜਿਵੇਂ ਮੈਂ ਆਪ ਜੀ ਦੀ ਮਨਪਸੰਦ ਸੇਵਾ ਕਰ ਸਕਾਂ।"

ਇਹ ਨਿਮਰਤਾ ਭਾਵ ਵੇਖ ਕੇ ਗੁਰੂ ਮਹਾਰਾਜ ਬਹੁਤ ਪ੍ਰਸੰਨ ਹੋਏ। ਹਜ਼ੂਰ ਨੇ ਜੇਠਾ ਜੀ ਨੂੰ ਛਾਤੀ ਨਾਲ ਘੁੱਟ ਲਿਆ ਤੇ ਉਸੇ ਵੇਲੇ ਸਾਰੀ ਸੰਗਤ ਦੇ ਸਾਹਮਣੇ ਆਪਣੇ ਉੱਤਰ-ਅਧਿਕਾਰੀ ਦਾ ਐਲਾਨ ਕਰ ਦਿੱਤਾ।

## ਬੀਬੀ ਭਾਨੀ ਨੂੰ ਵਰ

ਇਸ ਚੋਣ ਵਿਚ ਬੀਬੀ ਭਾਨੀ ਜੀ ਦਾ ਵੀ ਖ਼ਾਸ ਹਿੱਸਾ ਸੀ। ਬੀਬੀ ਭਾਨੀ, ਗੁਰੂ ਅਮਰਦਾਸ ਜੀ ਦੀ ਸੇਵਾ, ਪਿਤਾ ਸਮਝ ਕੇ ਨਹੀਂ, ਗੁਰੂ ਸਮਝ ਕੇ ਕਰਿਆ ਕਰਦੀ ਸੀ। ਗੁਰਦੇਵ ਦੇ ਬਸਤਰ ਧੋਣੇ ਤੇ ਇਸ਼ਨਾਨ ਕਰਾਉਣਾ, ਇਹ ਸੇਵਾ ਬੀਬੀ ਭਾਨੀ ਬੜੇ ਚਾਅ ਤੇ ਸ਼ਰਧਾ ਨਾਲ ਕਰਿਆ ਕਰਦੀ ਸੀ। ਇਕ ਦਿਨ ਬੀਬੀ ਭਾਨੀ, ਗੁਰਦੇਵ ਦਾ ਇਸ਼ਨਾਨ ਕਰਾ ਰਹੀ ਸੀ ਜਾਂ ਚੌਂਕੀ ਦਾ ਇਕ ਪਾਵਾ ਟੁੱਟ ਗਿਆ। ਇਸ ਤੋਂ ਪਹਿਲਾਂ ਕਿ ਚੌਂਕੀ ਉਸ ਪਾਸੇ ਉਲਟਦੀ, ਬੀਬੀ ਜੀ ਨੇ ਟੁੱਟੇ ਹੋਏ ਪਾਵੇ ਹੇਠ ਆਪਣਾ ਹੱਥ ਦੇ ਦਿੱਤਾ। ਟੁੱਟੇ ਹੋਏ ਪਾਵੇ ਦਾ ਕਿੱਲ ਬੀਬੀ ਜੀ ਦੇ ਹੱਥ

ਵਿਚ ਖੁੱਭ ਗਿਆ। ਹੱਥ ਵਿਚੋਂ ਨਿਕਲੇ ਹੋਏ ਲਹੂ ਨੇ ਪਾਣੀ ਨੂੰ ਆਪਣੀ ਰੰਗਤ ਦੇ ਦਿੱਤੀ। ਗੁਰਦੇਵ ਨੂੰ ਸਾਰੀ ਘਟਨਾ ਦਾ ਪਤਾ ਲੱਗਾ ਤਾਂ ਪੁਛਿਓ ਨੇ, "ਬੇਟਾ! ਤੂੰ ਐਨਾ ਕਸ਼ਟ ਕਿਉਂ ਸਹਾਰਿਆ ?"

ਬੀਬੀ ਭਾਨੀ ਨੇ ਅੱਗੋਂ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਕਿਹਾ, "ਗੁਰਦੇਵ ਪਿਤਾ! ਇਹ ਮੈਂ ਨਹੀਂ ਕੀਤਾ, ਮੇਰੀ ਸ਼ਰਧਾ ਨੇ ਕਰਾਇਆ ਹੈ। ਗੁਰੂ ਦੇ ਸੁੱਖ ਦੀ ਕਾਮਨਾ ਵਿਚ ਹੀ ਸਿੱਖ ਦਾ ਕਲਿਆਣ ਹੈ। ਆਪ ਜੀ ਦੀ ਸੇਵਾ ਹੀ ਮੇਰੇ ਵਾਸਤੇ ਦੋਹਾਂ ਜਹਾਨਾਂ ਦਾ ਸੁਖ ਹੈ।"

ਗੁਰੂ ਮਹਾਰਾਜ ਇਹ ਸੁਣ ਕੇ ਬੜੇ ਪ੍ਰਸੰਨ ਹੋਏ। ਆਪ ਨੇ ਬੀਬੀ ਭਾਨੀ ਨੂੰ 'ਵਰ' ਮੰਗਣ ਵਾਸਤੇ ਕਿਹਾ।

ਬੀਬੀ ਭਾਨੀ ਨੇ ਅੱਗੋਂ ਸਿਰ ਝੁਕਾ ਕੇ ਕਿਹਾ, "ਮਹਾਰਾਜ! ਤੁੱਠੇ ਹੋ ਤਾਂ ਇਹ 'ਵਰ' ਦਿਓ ਕਿ ਗੁਰਗੱਦੀ ਮੇਰੀ ਅੰਸ਼ ਤੋਂ ਬਾਹਰ ਨਾ ਜਾਵੇ।"

ਭਾਈ ਗੁਰਦਾਸ ਜੀ ਇਸ ਗੱਲ ਦੀ ਗਵਾਹੀ ਦਿੰਦੇ ਹੋਏ ਲਿਖਦੇ ਹਨ :—

"ਜਾਣਿ ਨ ਦੇਸਾਂ ਸੋਢੀਓਂ, ਹੋਰਸਿ ਅਜਰੁ ਨ ਜਰਿਆ ਜਾਵੈ।"

(ਵਾਰ ੧, ਪਉੜੀ ੪੭)

ਏਥੇ 'ਸੋਢੀ' ਸ਼ਬਦ ਗੁਰੂ ਰਾਮਦਾਸ ਜੀ ਵਾਸਤੇ ਵਰਤਿਆ ਗਿਆ ਹੈ। ਬੀਬੀ ਭਾਨੀ ਆਪਣੇ ਪਤੀ ਨੂੰ 'ਸੋਢੀ ਸਾਹਿਬ' ਕਹਿ ਕੇ ਬੁਲਾਇਆ ਕਰਦੀ ਸੀ।

ਚੋਣ ਹੋ ਗਈ। ਸਾਰੀ ਸੰਗਤ ਦੇ ਸਾਹਮਣੇ, ਗੁਰੂ ਰਾਮਦਾਸ (ਜੇਠਾ) ਜੀ ਨੂੰ ਗੁਰਗੱਦੀ ਉੱਤੇ ਬਿਠਾ ਕੇ ਗੁਰੂ ਅਮਰਦਾਸ ਜੀ ਨੇ ਪੰਜ ਪੈਸੇ ਤੇ ਨਾਰੀਅਲ ਸਾਹਮਣੇ ਰੱਖ ਕੇ ਮੱਥਾ ਟੇਕਿਆ। ਬਾਬਾ ਬੁੱਢਾ ਜੀ ਨੇ ਚੌਥੇ ਪਾਤਸ਼ਾਹ ਨੂੰ ਗੁਰਿਆਈ ਦਾ ਤਿਲਕ ਦਿੱਤਾ। ਗੁਰਦੇਵ ਦੇ ਦੋਵੇਂ ਸਾਹਿਬਜ਼ਾਦੇ ਵੀ ਕੋਲ ਮੌਜੂਦ ਸਨ। ਬਾਬਾ ਮੋਹਰੀ ਜੀ ਨੇ ਮੱਥਾ ਟੇਕ ਦਿੱਤਾ, ਪਰ ਬਾਬਾ ਮੋਹਨ ਜੀ ਬਿਨਾਂ ਮੱਥਾ ਟੇਕੇ ਹੀ ਆਪਣੇ ਨਿਵਾਸ-ਅਸਥਾਨ ਨੂੰ ਚਲੇ ਗਏ। ਫਿਰ ਸਾਰੀ ਸੰਗਤ ਨੇ ਮੱਥਾ ਟੇਕਿਆ।

## ਜੋਤੀ ਜੋਤ ਸਮਾਏ

ਅੰਤ ਬੁੱਧਵਾਰ, ਭਾਦਰੋਂ ਸੁਦੀ ੧੫, ਦੋ ਅੱਸੂ, ੧੬੩੧ ਬਿ. (੧ ਸਤੰਬਰ, ੧੫੭੪ ਈ.) ਨੂੰ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ। ਆਪ ਜੀ ਨੇ ੨੨ ਸਾਲ, ੪ ਮਹੀਨੇ, ੩੦ ਦਿਨ ਗੁਰਿਆਈ ਕੀਤੀ ਤੇ ਕੁੱਲ ੯੫ ਸਾਲ, ੩ ਮਹੀਨੇ, ੨੩ ਦਿਨ ਉਮਰ ਮਾਣੀ।

# ਗੁਰੂ ਰਾਮਦਾਸ ਜੀ

## ਪਹਿਲਾ ਕਾਂਡ

### ਲਾਹੌਰ ਤੋਂ ਗੋਇੰਦਵਾਲ ਤੱਕ

ਪ੍ਰਸਿੱਧ ਸ਼ਹਿਰ ਲਾਹੌਰ ਦੇ ਮਹੱਲਾ ਚੂਨਾ ਮੰਡੀ ਦੇ ਇਕ ਛੋਟੇ ਜਿਹੇ ਮਕਾਨ ਵਿਚ ਗੁਰੂ ਰਾਮਦਾਸ ਜੀ ਅਸ਼੍ਵਨੀ ਨਛੱਤ੍ਰ, ਹਰਸ਼ਣ ਯੋਗ ਸਮੇਂ, ਵੀਰਵਾਰ, ਕੱਤਕ ਵਦੀ ਦੋ, ੨੬ ਅੱਸੂ, ਸੰਮਤ ੧੫੯੧ ਬਿ. (੨੪ ਸਤੰਬਰ, ੧੫੩੪ ਈ.) ਨੂੰ ਪ੍ਰਗਟ ਹੋਏ। ਆਪ ਦੇ ਪਿਤਾ ਦਾ ਨਾਮ ਹਰਿਦਾਸ ਜੀ ਤੇ ਮਾਤਾ ਦਾ ਦਯਾ ਕੌਰ ਸੀ। ਆਪ ਖੱਤਰੀਆਂ ਦੀ ਸੋਢੀ ਗੋਤ ਵਿਚੋਂ ਸਨ।

ਮਾਪਿਆਂ ਨੇ ਨਾਮ ਰਾਮਦਾਸ ਰੱਖਿਆ ਸੀ ਪਰ ਪਲੇਠੀ ਦਾ ਬਾਲਕ ਹੋਣ ਕਰਕੇ ਲੋਕ 'ਜੇਠਾ' ਕਹਿਣ ਲੱਗ ਪਏ।

ਹਜ਼ੂਰ ਦੀ ਦੁੱਧ ਦੀ ਉਮਰ ਹੀ ਸੀ, ਜਾਂ ਮਾਤਾ ਪਰਲੋਕ ਸਿਧਾਰ ਗਈ। ਕੁਦਰਤ ਦਾ ਖੇਲ, ਆਪ ਸੱਤ ਸਾਲ ਦੇ ਹੋਏ ਤਾਂ ਪਿਤਾ ਦਾ ਸਾਇਆ ਵੀ ਸਿਰ ਤੋਂ ਉੱਠ ਗਿਆ। ਸਾਰੇ ਸੰਸਾਰ ਵਿਚ ਜੇਠਾ ਜੀ ਦੀ ਜੋ ਇਕੋ ਠਾਹਰ ਸੀ ਉਸ ਵੇਲੇ, ਉਹ ਸੀ ਨਿਰਧਨ ਵਿਧਵਾ ਨਾਨੀ। ਨਾਨੀ, ਜੇਠਾ ਜੀ ਨੂੰ ਆਪਣੇ ਕੋਲ ਬਾਸਰਕੇ ਲੈ ਆਈ। ਗ਼ਰੀਬੀ ਦਾ ਇਹ ਹਾਲ ਸੀ ਕਿ ਪੇਟ ਪੂਰਤੀ ਵਾਸਤੇ ਬਿਰਧ ਨਾਨੀ ਤੇ ਸੱਤ ਸਾਲ ਦੇ ਜੇਠਾ ਨੂੰ ਆਪਣੀ ਉਪਜੀਵਕਾ ਆਪ ਕਮਾਉਣੀ ਪੈਂਦੀ। ਨਾਨੀ ਛੋਲਿਆਂ ਦੀਆਂ ਘੁੰਗਣੀਆਂ ਉਬਾਲ ਦਿੰਦੀ ਤੇ ਜੇਠਾ ਜੀ ਘਰ ਘਰ ਫਿਰ ਕੇ ਵੇਚ ਆਉਂਦੇ। ਨਾਨਕਿਆਂ ਦਾ ਪਿੰਡ, ਕੁਝ ਤਰਸ ਕਰਕੇ ਤੇ ਕੁਝ ਨਾਨੀ-ਦੋਹਤਰੇ ਦੇ ਚੰਗੇ ਸੁਭਾਉ ਕਰਕੇ ਸਾਰੇ ਲੋਕ ਉਹਨਾਂ ਨਾਲ ਪਿਆਰ ਕਰਦੇ।

ਨਵਾਂ ਨਗਰ ਗੋਇੰਦਵਾਲ ਵੱਸਿਆ ਤਾਂ ਗੁਰੂ ਅਮਰਦਾਸ ਜੀ ਦੀ ਪ੍ਰੇਰਨਾ ਨਾਲ ਜੇਠਾ ਜੀ ਸਣੇ ਬਿਰਧ ਨਾਨੀ ਦੇ ਉਥੇ ਜਾ ਵਸੇ। ਉਪਜੀਵਕਾ ਵਾਸਤੇ ਜੇਠਾ ਜੀ ਘੁੰਗਣੀਆਂ ਵੇਚਿਆ ਕਰਦੇ ਤੇ ਵਿਹਲੇ ਸਮੇਂ ਗੁਰੂ ਘਰ ਦੀ ਸੇਵਾ ਬੜੀ ਸ਼ਰਧਾ ਨਾਲ ਕਰਦੇ।

ਸ੍ਰੀ ਅਮਰਦਾਸ ਜੀ ਗੁਰੂ ਬਣੇ ਤਾਂ ਜੇਠਾ ਜੀ ਦੀ ਸ਼ਰਧਾ ਉਹਨਾਂ ਵਾਸਤੇ ਭਗਤੀ ਵਿਚ ਬਦਲ ਗਈ। ਗੁਰੂ ਮਹਾਰਾਜ ਦੀ ਸੇਵਾ ਵਿਚੋਂ ਉਹਨਾਂ ਨੂੰ ਆਤਮਕ ਅਨੰਦ ਪ੍ਰਾਪਤ ਹੁੰਦਾ।

ਗੁਰੂ ਅਮਰਦਾਸ ਜੀ ਜੇਠਾ ਨੂੰ ਬਾਲ ਉਮਰ ਤੋਂ ਜਾਣਦੇ ਸਨ। ਜੇਠਾ ਜੀ ਵਿਚ ਉਹ ਸਾਰੇ ਗੁਣ ਮੌਜੂਦ ਸਨ, ਜੋ ਕਿਸੇ ਦੂਰ-ਦਰਸ਼ੀ ਮਹਾਂ-ਪੁਰਸ਼ ਦਾ ਮਨ ਮੋਹ ਸਕਣ। ਇਹਨਾਂ ਗੁਣਾਂ 'ਤੇ ਰੀਝ ਕੇ ਗੁਰੂ ਅਮਰਦਾਸ ਜੀ ਨੇ ੨੨ ਫੱਗਣ,

ਸੰਮਤ ੧੬੧੦ ਬਿ. ਨੂੰ ਬੀਬੀ ਭਾਨੀ ਦਾ ਵਿਆਹ ਜੇਠਾ ਜੀ ਨਾਲ ਕਰ ਦਿੱਤਾ। ਜੇਠਾ ਜੀ ਦੀ ਉਮਰ ਉਸ ਵੇਲੇ ਲਗਭਗ ਸਾਢੇ ਉੱਨੀ ਸਾਲ ਦੀ ਸੀ। ਉਸ ਦਿਨ ਤੋਂ ਜੇਠਾ ਜੀ ਕੇਵਲ ਗੁਰੂ ਜੋਗੇ ਹੀ ਹੋ ਗਏ।

ਓਸੇ ਸ਼ਰਧਾ ਨਾਲ ਜੇਠਾ ਜੀ ਗੁਰੂ ਅਮਰਦਾਸ ਜੀ ਦੀ ਸੇਵਾ ਕਰਦੇ, ਜਿਸ ਸ਼ਰਧਾ ਨਾਲ ਗੁਰੂ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੀ ਕੀਤੀ ਸੀ। ਤੇ ਨਿਸ਼ਕਾਮ ਸੇਵਾ ਦਾ ਫਲ ਵੀ ਓਹਾ ਮਿਲਿਆ। ਉੱਤਰਾਅਧਿਕਾਰੀ ਦੀ ਚੋਣ ਵਿਚ ਗੁਰੂ ਅਮਰਦਾਸ ਜੀ ਨੇ ਜੇਠਾ ਜੀ ਨੂੰ ਹੀ ਚੁਣਿਆ। ਉਸ ਦਿਨ ਤੋਂ ਉਹਨਾਂ ਦਾ ਨਾਮ ਗੁਰੂ ਰਾਮਦਾਸ ਜੀ ਪ੍ਰਸਿੱਧ ਹੋਇਆ। ਆਪ ਬੁੱਧਵਾਰ, ਭਾਦਰੋਂ ਸੁਦੀ ੧੫, ਦੋ ਅੱਸੂ, ਸੰਮਤ ੧੬੩੧ ਬਿ. (੧ ਸਤੰਬਰ, ੧੫੭੪ ਈ.) ਨੂੰ ਗੁਰਗੱਦੀ ਉੱਤੇ ਬੈਠੇ।

ਬੀਤੀਆਂ ਘਟਨਾਵਾਂ 'ਤੇ ਵਿਚਾਰ ਕੀਤੀ ਜਾਏ ਤਾਂ ਗੁਰੂ ਅਮਰਦਾਸ ਜੀ ਕਾਫ਼ੀ ਸਮੇਂ ਤੋਂ ਜੇਠਾ ਜੀ ਵਿਚ ਆਪਣਾ ਉੱਤਰ-ਅਧਿਕਾਰੀ ਵੇਖ ਰਹੇ ਸਨ। ਇਸ ਖ਼ਿਆਲ ਦੇ ਹੱਕ ਵਿਚ ਦੋ ਦਲੀਲਾਂ ਦਿੱਤੀਆਂ ਜਾ ਸਕਦੀਆਂ ਹਨ :—

ਪਹਿਲੀ ਦਲੀਲ ਵਿਰੋਧੀਆਂ ਦੇ ਸ਼ਿਕਾਇਤ ਕਰਨ ਉੱਤੇ ਬਾਦਸ਼ਾਹ ਅਕਬਰ ਨੇ ਗੁਰੂ ਅਮਰਦਾਸ ਜੀ ਨੂੰ ਲਾਹੌਰ ਬੁਲਾਇਆ। ਗੁਰੂ ਅਮਰਦਾਸ ਜੀ ਆਪ ਨਹੀਂ ਗਏ, ਪਰ ਆਪਣੇ ਥਾਂ ਜੇਠਾ ਜੀ ਨੂੰ ਭੇਜਿਆ। ਆਪਣੇ ਸਾਹਿਬਜ਼ਾਦਿਆਂ ਤੇ ਹੋਰ ਬਜ਼ੁਰਗ ਸਿੱਖਾਂ ਦੇ ਪਾਸ ਹੁੰਦਿਆਂ ਹੋਇਆਂ ਵੀ ਗੁਰਦੇਵ ਨੇ ੨੩ ਸਾਲ ਦੇ ਜਵਾਨ ਜੇਠਾ ਜੀ ਨੂੰ ਹੀ ਚੁਣਿਆ। ਗੁਰੂ ਜੀ ਨੂੰ ਉਹ ਪੂਰਨ ਗੁਣ ਕੇਵਲ ਜੇਠਾ ਜੀ ਵਿਚ ਹੀ ਨਜ਼ਰ ਆਏ, ਜੋ ਉਸ ਸਮੇਂ ਬਾਦਸ਼ਾਹ ਦੇ ਦਰਬਾਰ ਵਿਚ ਸਿੱਖ ਧਰਮ ਦੀ ਵਿਆਖਿਆ ਕਰਨ ਲਈ ਜ਼ਰੂਰੀ ਸਨ ਤੇ ਗੁਰਗੱਦੀ ਦੇ ਮਾਲਕ ਦੀ ਚੋਣ ਕੇਵਲ ਗੁਣਾਂ ਦੇ ਆਧਾਰ 'ਤੇ ਹੋਣੀ ਸੀ।

ਦੂਸਰੀ ਦਲੀਲ : ਜੇਠਾ ਜੀ ਨੂੰ ਨਵਾਂ ਨਗਰ (ਅੰਮ੍ਰਿਤਸਰ) ਵਸਾਉਣ ਦਾ ਹੁਕਮ। ਗੁਰੂ ਅਮਰਦਾਸ ਜੀ ਸਮਝਦੇ ਸਨ ਕਿ ਜਿਨ੍ਹਾਂ ਕਾਰਨਾਂ ਕਰਕੇ ਗੁਰੂ ਅੰਗਦ ਦੇਵ ਜੀ ਨੂੰ ਕਰਤਾਰਪੁਰ ਦੀ ਥਾਂ ਖਡੂਰ ਸਾਹਿਬ ਤੇ ਉਹਨਾਂ ਨੂੰ ਖਡੂਰ ਸਾਹਿਬ ਦੀ ਥਾਂ ਗੋਇੰਦਵਾਲ ਵਿਚ ਆ ਕੇ ਰਹਿਣਾ ਪਿਆ ਹੈ, ਉਸੇ ਕਾਰਨ ਗੁਰੂ ਰਾਮਦਾਸ ਜੀ ਨੂੰ ਵੀ ਗੋਇੰਦਵਾਲ ਦੀ ਥਾਂ ਕਿਸੇ ਨਵੇਂ ਅਸਥਾਨ ਉੱਤੇ ਜਾ ਕੇ ਵਸਣਾ ਪਵੇਗਾ। ਉਹ ਅਸਥਾਨ ਬਾਸਰਕੇ ਜਾਂ ਲਾਹੌਰ ਹੋ ਸਕਦਾ ਸੀ ਪਰ ਗੁਰੂ ਅਮਰਦਾਸ ਜੀ ਨੂੰ ਉਹ ਦੋਵੇਂ ਥਾਂ ਪਸੰਦ ਨਹੀਂ ਸਨ। ਬਾਸਰਕੇ ਗੁਰੂ ਅਮਰਦਾਸ ਜੀ ਦਾ ਆਪਣਾ ਜੱਦੀ ਪਿੰਡ ਸੀ। ਉਥੋਂ ਦੇ ਭੱਲੇ ਇਹ ਪਸੰਦ ਨਹੀਂ ਕਰਨਗੇ ਕਿ ਮੋਹਨ ਜੀ ਜਾਂ ਮੋਹਰੀ ਜੀ ਦੀ ਥਾਂ ਜੇਠਾ ਜੀ ਗੁਰੂ ਬਣ ਜਾਣ। ਲਾਹੌਰ ਦੇ ਸੋਢੀ ਵੀ ਸ਼ਾਇਦ ਇਸ ਈਰਖਾ ਤੋਂ ਨਾ ਬਚ ਸਕਣ ਕਿ ਉਹਨਾਂ ਦਾ ਉਹ ਸ਼ਰੀਕ ਗੁਰੂ ਬਣੇ, ਜਿਸ ਨੇ ਸਹੁਰੇ ਘਰ ਟੋਕਰੀ ਢੋਅ ਕੇ ਉਹਨਾਂ ਦਾ ਸਿਰ ਨੀਵਾਂ ਕੀਤਾ ਸੀ। ਇਕ ਵਾਰ ਗੋਇੰਦਵਾਲ ਆਏ ਲਾਹੌਰ ਦੇ ਸੋਢੀਆਂ ਨੇ ਜੇਠਾ ਜੀ ਨੂੰ ਇਸ ਗੱਲ ਦਾ ਮੇਹਣਾ ਦਿੱਤਾ ਸੀ ਤੇ ਨਾਲ ਹੀ ਗੁਰੂ ਅਮਰਦਾਸ ਜੀ ਪਾਸ ਗਿਲ੍ਹਾ ਵੀ ਕੀਤਾ ਸੀ।

ਅੰਮ੍ਰਿਤਸਰ ਵਸਾਉਣ ਦਾ ਇਕ ਹੋਰ ਕਾਰਨ ਵੀ ਹੋ ਸਕਦਾ ਹੈ। ਗੁਰੂ ਅਮਰਦਾਸ ਜੀ ਤੀਰਥਾਂ ਦੀ ਮਹਾਨਤਾ ਨੂੰ ਸਮਝਦੇ ਸਨ। ਉਸ ਸਮੇਂ ਇਸ 'ਮਹਾਨਤਾ' ਤੋਂ ਇਨਕਾਰ ਵੀ ਨਹੀਂ ਕੀਤਾ ਜਾ ਸਕਦਾ ਸੀ। ਅਜੇ ਵੀ ਬਹੁ-ਗਿਣਤੀ ਇਸ 'ਮਹਾਨਤਾ' ਨੂੰ ਮੰਨਦੀ ਹੈ। ਗੁਰਦੇਵ ਨੇ ਆਪ ਗੋਇੰਦਵਾਲ ਵਿਚ ਬਾਉਲੀ ਸਾਹਿਬ ਬਣਵਾਇਆ ਸੀ, ਜੋ ਸਿੱਖਾਂ ਦਾ ਪਹਿਲਾ ਤੀਰਥ ਕਿਹਾ ਜਾ ਸਕਦਾ ਹੈ। ਆਪ ਦੇ ਮਨ ਵਿਚ ਉਸ ਤੋਂ ਵੀ ਵੱਡਾ ਤੀਰਥ ਰਚਣ ਦੀ ਕਲਪਨਾ ਸੀ। ਉਸ ਵਾਸਤੇ ਨਵਾਂ ਅਸਥਾਨ ਹੋਣਾ ਬਹੁਤ ਜ਼ਰੂਰੀ ਸੀ, ਜਿਸ ਦਾ ਇਤਿਹਾਸਕ ਪਿਛੋਕੜ ਕੋਈ ਨਾ ਹੋਵੇ। ਜਿਸ ਅਸਥਾਨ ਦੀ ਆਪਣੀ ਪੁਰਾਣੀ ਮਹਾਨਤਾ ਹੋਵੇ, ਉਸ ਥਾਂ 'ਤੇ ਰਚੇ ਗਏ ਨਵੇਂ ਤੀਰਥ ਨੂੰ ਉਹ ਮਾਨਤਾ ਨਹੀਂ ਮਿਲ ਸਕਦੀ, ਜਿਸ ਦਾ ਉਹ ਹੱਕਦਾਰ ਹੁੰਦਾ ਹੈ। ਇਹਨਾਂ ਸਾਰੀਆਂ ਗੱਲਾਂ ਨੂੰ ਮੁੱਖ ਰੱਖ ਕੇ ਗੁਰੂ ਅਮਰਦਾਸ ਜੀ ਨੇ ਅੰਮ੍ਰਿਤ ਸਰੋਵਰ ਰਚਣ ਵਾਸਤੇ ਇਹ ਥਾਂ ਚੁਣਿਆ ਸੀ। ਆਪ ਨੇ ਉਸ ਨੂੰ ਬਣਾਉਣ ਦੀ ਸਾਰੀ ਜ਼ਿੰਮੇਵਾਰੀ ਗੁਰੂ ਰਾਮਦਾਸ ਜੀ ਨੂੰ ਸੌਂਪ ਦਿੱਤੀ ਸੀ।

ਗੁਰਿਆਈ ਦਾ ਤਿਲਕ ਦੇ ਕੇ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਸਮੇਤ ਪਰਿਵਾਰ ਅੰਮ੍ਰਿਤਸਰ ਜਾ ਵੱਸਣ ਦਾ ਹੁਕਮ ਦਿੱਤਾ। ਗੁਰਦੇਵ ਦੀ ਆਗਿਆ ਦਾ ਪਾਲਣ ਕਰਦੇ ਹੋਏ ਗੁਰੂ ਰਾਮਦਾਸ ਜੀ ਸਦਾ ਵਾਸਤੇ ਅੰਮ੍ਰਿਤਸਰ ਆ ਵੱਸੇ।

# ਦੂਸਰਾ ਕਾਂਡ

## ਅੰਮ੍ਰਿਤਸਰੁ ਸਿਫਤੀ ਦਾ ਘਰੁ

ਮਨੁੱਖੀ ਸਮਾਜ ਉੱਨਤੀ ਕਰਦਾ ਹੈ ਤਾਂ ਪੁਰਾਣੇ ਵਿਸ਼ਵਾਸ ਡੋਲਣ ਲੱਗ ਪੈਂਦੇ ਹਨ। ਨਵੇਂ ਮਨੁੱਖ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਨਵੇਂ ਧਰਮ ਵਜੂਦ ਵਿਚ ਆਉਂਦੇ ਹਨ। ਕੁਝ ਰਸਮਾਂ-ਰੀਤਾਂ ਉਹ ਪੁਰਾਣੇ ਸਮਾਜ ਦੀਆਂ ਹੂ-ਬ-ਹੂ ਅਪਣਾ ਲੈਂਦੇ ਹਨ, ਕੁਝ ਦਾ ਪੂਰੀ ਤਰ੍ਹਾਂ ਵਿਰੋਧ ਕਰਦੇ ਹਨ ਤੇ ਕੁਝ ਦੀ ਕੇਵਲ ਸ਼ਕਲੋ-ਸੂਰਤ ਜਾਂ ਢੰਗ ਬਦਲੇ ਜਾਂਦੇ ਹਨ।

'ਤੀਰਥ' ਸ਼ਬਦ ਭਾਰਤ ਦੀ ਸਭਿਅਤਾ ਵਿਚ ਬਹੁਤ ਰਚ ਚੁੱਕਾ ਹੈ। ਅਜੇ ਤੱਕ ਵੀ ਤੀਰਥ-ਯਾਤਰਾ ਨੂੰ ਕਲਿਆਣ ਜਾਂ ਆਤਮਿਕ-ਸ਼ੁੱਧੀ ਦਾ ਸਾਧਨ ਮੰਨਿਆ ਜਾਂਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਭਾਵੇਂ ਨਾਮ ਸਿਮਰਨ ਨੂੰ ਹੀ ਸੱਚਾ 'ਤੀਰਥ' ਮੰਨਿਆ ਹੈ, ਪਰ ਅਮਲੀ ਤੌਰ 'ਤੇ ਤੀਰਥ-ਅਸਥਾਨਾਂ ਦੀ ਮਹਾਨਤਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਅਸਥਾਨ ਦਾ ਪਵਿੱਤਰ ਇਤਿਹਾਸ ਉਸ ਦੀ ਮਾਨਤਾ ਦਾ ਕਾਰਨ ਹੁੰਦਾ ਹੈ। ਉਹ ਯਾਤਰੂ ਦੇ ਮਨ 'ਤੇ ਚੰਗਾ ਪ੍ਰਭਾਵ ਵੀ ਪਾਉਂਦਾ ਹੈ। ਤੀਸਰੇ ਪਾਤਸ਼ਾਹ ਨੇ ਸਿੱਖਾਂ ਦਾ ਸਭ ਤੋਂ ਪਹਿਲਾ ਤੀਰਥ 'ਬਾਉਲੀ ਸਾਹਿਬ' ਗੋਇੰਦਵਾਲ ਵਿਚ ਰਚਿਆ। ਉਹਨਾਂ ਦੀ ਚਾਅ ਇਕ ਬਹੁਤ ਵੱਡਾ ਤੀਰਥ ਰਚਣ ਦੀ ਵੀ ਸੀ। ਇਹ ਜ਼ਿੰਮੇਵਾਰੀ ਉਹਨਾਂ ਆਪਣੇ ਬਣਨ ਵਾਲੇ ਉੱਤਰ-ਅਧਿਕਾਰੀ ਗੁਰੂ ਰਾਮਦਾਸ ਜੀ ਨੂੰ ਸੌਂਪੀ।

ਗੁਰੂ ਅਮਰਦਾਸ ਜੀ ਦੀ ਆਗਿਆ ਪਾ ਕੇ (ਗੁਰੂ) ਰਾਮਦਾਸ ਜੀ ਨੇ ਹਾੜ ਵਦੀ ੧੨, ੧੬੨੯ ਬਿ.* (੧੫੭੨ ਈ.) ਨੂੰ ਇਕ ਸਰੋਵਰ ਦਾ ਟੱਕ ਲਾਇਆ, ਜਿਸ ਨੂੰ ਇਸ ਵੇਲੇ 'ਸੰਤੋਖਸਰ' ਕਹਿੰਦੇ ਹਨ। ਨਾਲ ਹੀ ਗੁਰੂ ਮਹਾਰਾਜ ਨੇ ਇਕ ਨਵਾਂ ਨਗਰ ਵਸਾਉਣ ਦੀ ਰਸਮ ਅਦਾ ਕੀਤੀ (ਮੋਹੜੀ ਗੱਡੀ) ਤੇ ਉਸ ਦਾ ਨਾਮ 'ਗੁਰੂ ਕਾ ਚੱਕ' ਧਰਿਆ। ਪਿੱਛੋਂ ਇਸ ਨਗਰ ਦਾ ਨਾਮ 'ਰਾਮਦਾਸ ਪੁਰ' ਜਾਂ 'ਚੱਕ ਰਾਮਦਾਸ' ਪੈ ਗਿਆ ਤੇ ਅੱਜ ਕੱਲ੍ਹ 'ਅੰਮ੍ਰਿਤਸਰ' ਪ੍ਰਸਿੱਧ ਹੈ।

ਨਗਰ ਵਸਾਉਣ ਦਾ ਇਰਾਦਾ ਪੱਕਾ ਸੀ। ਮਹਾਰਾਜ ਨੇ ਆਪਣੀ ਰਿਹਾਇਸ਼ ਵਾਸਤੇ ਮਕਾਨ ਬਣਵਾਇਆ, ਜਿਸ ਨੂੰ ਹੁਣ 'ਗੁਰੂ ਕੇ ਮਹਿਲ' ਕਿਹਾ ਜਾਂਦਾ ਹੈ। ਉਸ ਦੇ ਆਸੇ-ਪਾਸੇ ਕੁਝ ਹੋਰ ਸਿੱਖ ਸੇਵਕਾਂ ਤੇ ਦੁਕਾਨਦਾਰਾਂ ਨੇ ਵੀ ਘਰ ਬਣਾ ਲਏ। ਗੁਰਿਆਈ ਮਿਲਣ ਤੋਂ ਪਿੱਛੋਂ ਤੀਸਰੇ ਪਾਤਸ਼ਾਹ ਦੇ ਹੁਕਮ ਅਨੁਸਾਰ ਗੁਰੂ

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੱਥਰ ਦਾ ਛਾਪਾ, ਪੰਨਾ ੧੮੭।
ਕੁਝ ਲੇਖਕ ਸੰਮਤ ੧੬੨੭ ਤੇ ਕੁਝ ੧੬੩੦ ਬਿ. ਵੀ ਮੰਨਦੇ ਹਨ।

ਰਾਮਦਾਸ ਜੀ ਸਮੇਤ ਪਰਿਵਾਰ ਪੱਕੇ ਤੌਰ 'ਤੇ ਅੰਮ੍ਰਿਤਸਰ ਆ ਵਸੇ।

ਨਵੇਂ ਵੱਸਣ ਵਾਲਿਆਂ ਦੀ ਲੋੜ ਪੂਰੀ ਕਰਨ ਵਾਸਤੇ ਗੁਰਦੇਵ ਨੇ ੧੬੩੪ ਬਿ. (੧੫੭੭ ਈ.) ਵਿਚ ਪਿੰਡ ਤੁੰਗ ਦੇ ਜ਼ਿਮੀਂਦਾਰਾਂ ਕੋਲੋਂ ਸੱਤ ਸੌ ਰੁਪਏ ਬਦਲੇ ਪੰਜ ਸੌ ਵਿਘੇ ਜ਼ਮੀਨ ਹੋਰ ਖ਼ਰੀਦ ਲਈ।

ਗੁਰਦੇਵ ਇਸ ਸ਼ਹਿਰ ਨੂੰ ਹਰ ਪੱਖ ਤੋਂ ਪੂਰਨ ਬਣਾਉਣਾ ਚਾਹੁੰਦੇ ਸਨ। ਸੋ ਲੁਹਾਰ, ਤਰਖਾਣ, ਜੁਲਾਹੇ, ਮੋਚੀ, ਸੁਨਿਆਰੇ, ਠਠਿਆਰ ਆਦਿ ਵੱਖ-ਵੱਖ ਕਿੱਤਿਆਂ ਦੇ ਹੁਨਰਮੰਦ ਲੋਕ ਸਹੂਲਤਾਂ ਦੇ ਕੇ ਵਸਾਏ ਗਏ। ਉਹਨਾਂ ਦੀਆਂ ਬਣੀਆਂ ਵਸਤਾਂ ਵੇਚਣ ਵਾਸਤੇ ਸਭ ਤੋਂ ਪਹਿਲਾਂ 'ਗੁਰੂ ਕਾ ਬਾਜ਼ਾਰ' ਬਣਾਇਆ ਗਿਆ।

ਗੁਰੂ ਕਾ ਚੱਕ ਕਿਸੇ ਦਰਿਆ ਦੇ ਕਿਨਾਰੇ 'ਤੇ ਨਹੀਂ ਸੀ। ਇਸ ਵਾਸਤੇ ਉਥੇ ਪਾਣੀ ਦੀ ਲੋੜ ਪੂਰੀ ਕਰਨ ਵਾਸਤੇ ਇਕ ਵੱਡੇ ਸਰੋਵਰ ਦੀ ਜ਼ਰੂਰਤ ਸੀ। ਸੰਤੋਖਸਰ ਦਾ ਨਕਸ਼ਾ ਜ਼ਰਾ ਛੋਟਾ ਉਲੀਕਿਆ ਗਿਆ ਸੀ। ਉਹਦੀ ਖੁਦਾਈ ਅਜੇ ਮੁਕੰਮਲ ਨਹੀਂ ਸੀ ਹੋਈ। ਗੁਰੂ ਰਾਮਦਾਸ ਜੀ ਨੇ ਹਾੜ ਸੁਦੀ ਤੇਰਾਂ, ੧੬੩੪ ਬਿ. (੧੫੭੭ ਈ.) ਨੂੰ ਇਕ ਨਵੇਂ ਸਰੋਵਰ ਦੀ ਖੁਦਾਈ ਸ਼ੁਰੂ ਕੀਤੀ, ਜਿਸ ਦਾ ਨਾਮ 'ਅੰਮ੍ਰਿਤਸਰ' (ਅੰਮ੍ਰਿਤ ਸਰੋਵਰ) ਰੱਖਿਆ। ਗੁਰਦੇਵ ਨੇ ਆਪਣੇ ਪਵਿੱਤਰ ਹੱਥਾਂ ਨਾਲ ਦੁੱਖ ਭੰਜਨੀ ਬੇਰੀ ਦੇ ਕੋਲ ਕਰਕੇ ਟੱਕ ਲਾਇਆ। ਬੜੇ ਉਤਸ਼ਾਹ ਨਾਲ ਕੰਮ ਸ਼ੁਰੂ ਹੋ ਗਿਆ।

ਕਾਰਜ ਬਹੁਤ ਵੱਡਾ ਸੀ। ਇਕ ਪਾਸੇ ਸਰੋਵਰ ਦੀ ਖੁਦਾਈ ਹੋ ਰਹੀ ਸੀ। ਇਕ ਪਾਸੇ ਨਵਾਂ ਨਗਰ ਵੱਸ ਰਿਹਾ ਸੀ। ਬੇਅੰਤ ਸੰਗਤਾਂ ਵਾਸਤੇ ਲੰਗਰ ਤੇ ਬਸਤਰ ਦੀ ਲੋੜ ਪੂਰੀ ਕਰਨੀ ਜ਼ਰੂਰੀ ਸੀ।

## ਮਸੰਦ ਥਾਪੇ

ਏਡੇ ਵੱਡੇ ਕਾਰਜ ਵਾਸਤੇ ਬਹੁਤ ਮਾਇਆ ਦੀ ਲੋੜ ਸੀ। ਇਹ ਮਾਇਆ ਮਿਲ ਸਕਦੀ ਸੀ ਸ਼ਰਧਾਲੂਆਂ ਪਾਸੋਂ ਹੀ। ਇਸ ਕੰਮ ਵਾਸਤੇ ਗੁਰਦੇਵ ਨੇ ਕੁਝ ਚੰਗੇ ਭਰੋਸੇਯੋਗ ਸਿੱਖਾਂ ਨੂੰ 'ਮਸੰਦ' ਥਾਪਿਆ, ਜੋ ਇਲਾਕਿਆਂ ਵਿਚ ਫਿਰ ਕੇ ਇਸ ਸ਼ੁਭ ਕਾਰਜ ਵਾਸਤੇ ਮਾਇਆ ਇਕੱਠੀ ਕਰਕੇ ਲਿਆਉਣ।

ਗੁਰੂ ਮਹਾਰਾਜ ਦੀ ਬੜੀ ਚਾਹ ਸੀ ਕਿ ਉਹਨਾਂ ਦੇ ਜੀਵਨ ਕਾਲ ਵਿਚ ਅੰਮ੍ਰਿਤ ਸਰੋਵਰ ਤੇ ਹਰਿਮੰਦਰ ਸਾਹਿਬ ਤਿਆਰ ਹੋ ਜਾਵੇ, ਪਰ ਕਾਰਜ ਬਹੁਤ ਵੱਡਾ ਹੋਣ ਕਰਕੇ ਪੂਰਾ ਨਾ ਹੋ ਸਕਿਆ। ਗੁਰਦੇਵ ਦੇ ਉਲੀਕੇ ਹੋਏ ਨਕਸ਼ੇ ਅਨੁਸਾਰ ਉਹਨਾਂ ਦੇ ਉਤਰ-ਅਧਿਕਾਰੀ ਗੁਰੂ ਅਰਜਨ ਦੇਵ ਜੀ ਨੇ ਪੂਰਾ ਕੀਤਾ। ਪਿੱਛੋਂ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਵੇਲੇ ਹਰਿਮੰਦਰ ਸਾਹਿਬ ਦੋ ਵਾਰ ਢਾਹਿਆ ਗਿਆ। ਮਿਸਲਾਂ ਦੇ ਸਮੇਂ ਸਿੱਖ ਸਰਦਾਰਾਂ ਨੇ ਉਸ ਨੂੰ ਫਿਰ ਬਣਾ ਲਿਆ। ਜੋ ਹਰਿਮੰਦਰ ਸਾਹਿਬ (Golden Temple) ਹੁਣ ਨਜ਼ਰ ਆਉਂਦਾ ਹੈ, ਇਹ ਮਹਾਰਾਜਾ ਰਣਜੀਤ ਸਿੰਘ ਨੇ ਬਣਾਇਆ ਸੀ।

## ਗੁਰੂ ਜੀ ਦੀ ਔਲਾਦ

ਗੁਰੂ ਰਾਮਦਾਸ ਜੀ ਦੇ ਘਰ ਤਿੰਨ ਸਾਹਿਬਜ਼ਾਦੇ ਹੋਏ। ਵੱਡੇ ਪ੍ਰਿਥੀ ਚੰਦ ਦਾ ਜਨਮ ੧੬੧੫ ਬਿ. ਵਿਚ ਹੋਇਆ, ਜੋ ੬੦ ਸਾਲ ਸੰਸਾਰ ਵਿਚ ਗੁਜ਼ਾਰ ਕੇ ੧੬੭੫ ਬਿ. ਵਿਚ ਪਰਲੋਕ ਸਿਧਾਰੇ। ਦੂਸਰੇ ਸਾਹਿਬਜ਼ਾਦੇ ਮਹਾਂਦੇਵ ਦਾ ਜਨਮ ੪ ਹਾੜ, ੧੬੧੭ ਬਿ. ਵਿਚ ਹੋਇਆ। ਉਹ ਬਿਲਕੁਲ ਮਸਤਾਨੀ ਤਬੀਅਤ ਦੇ ਸਨ। ਸੰਸਾਰੀ ਕੰਮਾਂ ਨਾਲ ਉਹਨਾਂ ਨੂੰ ਕੋਈ ਲਗਾਉ ਨਹੀਂ ਸੀ। ਉਹ ਗੋਇੰਦਵਾਲ ਵਿਚ ੧੬੬੨ ਬਿ. ਅੰਦਰ ਸਵਰਗਵਾਸ ਹੋਏ।

ਸਭ ਤੋਂ ਛੋਟੇ (ਗੁਰੂ) ਅਰਜਨ ਦੇਵ ਜੀ ਸਨ। ਉਹ ੧੯ ਵਿਸਾਖ, ੧੬੨੦ ਬਿ. ਨੂੰ ਪ੍ਰਗਟ ਹੋਏ।

ਬੀਬੀ ਭਾਨੀ ਦੇ 'ਵਰ' ਸਦਕਾ ਇਹ ਗੱਲ ਸਭ ਦੇ ਦਿਲ ਵਿਚ ਬੈਠ ਗਈ ਸੀ ਕਿ ਹੁਣ ਗੁਰਗੱਦੀ ਉਹਨਾਂ ਦੀ ਬੰਸ ਵਿਚ ਹੀ ਰਹੇਗੀ। ਜਿਹੜੀ ਚੀਜ਼ ਹਿੱਸਿਆਂ ਵਿਚ ਨਾ ਵੰਡੀ ਜਾ ਸਕੇ, ਉਸ ਦਾ ਮਾਲਕ ਵੱਡਾ ਪੁੱਤਰ ਮੰਨਿਆ ਜਾਂਦਾ ਹੈ। ਪੁਰਾਤਨ ਸਮੇਂ ਤੋਂ ਅੱਜ ਤੱਕ ਇਹ ਰਿਵਾਜ ਚੱਲਿਆ ਆਉਂਦਾ ਹੈ। (ਹਾਂ, ਜੇ ਵੱਡਾ ਪੁੱਤਰ ਉਸ ਪਦਵੀ ਦੇ ਯੋਗ ਨਾ ਹੋਵੇ ਤਾਂ ਪਿਤਾ ਉਸ ਦੀ ਥਾਂ ਕਿਸੇ ਹੋਰ ਹੱਕਦਾਰ ਨੂੰ ਉਹ ਪਦਵੀ ਦੇ ਸਕਦਾ ਹੈ।)

ਪ੍ਰਿਥੀ ਚੰਦ ਧਾਰਮਿਕ ਨਾਲੋਂ ਸੰਸਾਰੀ ਵਧੇਰੇ ਸੀ। ਇਸ ਕੰਮ ਵਿਚ ਉਹ ਲਾਇਕ ਵੀ ਸੀ। ਵੱਡਾ ਤੇ ਸਮਝਦਾਰ ਹੋਣ ਦੇ ਕਾਰਨ ਘਰ ਦਾ ਮਾਲੀ ਪ੍ਰਬੰਧ ਉਹ ਹੀ ਕਰਦਾ ਸੀ। ਇਸ ਵਾਸਤੇ ਮਸੰਦਾਂ ਤੇ ਵਿਹਾਰਕ ਲੋਕਾਂ ਵਿਚ ਉਹਦਾ ਰਸੂਖ਼ ਵੀ ਸੀ। ਸੋ ਉਹਦੇ ਮਨ ਵਿਚ ਪੱਕੀ ਬੈਠ ਗਈ ਕਿ ਪਿਤਾ ਦੇ ਪਿੱਛੋਂ ਗੁਰੂ ਉਸੇ ਨੇ ਬਣਨਾ ਹੈ। ਇਸ ਧਾਰਨਾ ਦਾ ਮਾੜਾ ਫਲ ਇਹ ਨਿਕਲਿਆ ਕਿ ਉਹ ਆਪਣੇ ਅੰਦਰ ਉਹ ਗੁਣ ਪੈਦਾ ਨਾ ਕਰ ਸਕਿਆ, ਜਿਨ੍ਹਾਂ ਦਾ ਗੁਰੂ ਬਣਨ ਵਾਲੇ ਵਿਚ ਹੋਣਾ ਜ਼ਰੂਰੀ ਸੀ।

ਮਹਾਂਦੇਵ ਮਸਤਾਨਾ ਸੀ। ਸੋ ਤੀਸਰੇ ਰਹਿ ਗਏ (ਗੁਰੂ) ਅਰਜਨ ਦੇਵ ਜੀ। ਉਹ ਹਰ ਪੱਖ ਤੋਂ ਇਸ ਪਦਵੀ ਦੇ ਯੋਗ ਸਨ।

ਇਨਸਾਨ ਦੀ ਹਾਲਤ ਕਮਜ਼ੋਰ ਹੋਵੇ ਤਾਂ ਉਸ ਦਾ ਕੋਈ 'ਆਪਣਾ' ਨਹੀਂ ਹੁੰਦਾ, ਪਰ ਜਦੋਂ ਉਹਦੇ ਦਿਨ ਫਿਰ ਜਾਣ ਤਾਂ ਬਹੁਤ ਸਾਰੇ 'ਆਪਣੇ' ਪੈਦਾ ਹੋ ਜਾਂਦੇ ਹਨ। ਜਦ ਨਿਰਧਨ ਜੇਠਾ ਜੀ ਦੇ ਮਾਤਾ ਪਿਤਾ ਪਰਲੋਕ ਸਿਧਾਰ ਗਏ ਸਨ ਤਾਂ ਉਸ ਸੱਤ ਸਾਲ ਦੇ ਨਿਆਸਰੇ ਬੱਚੇ ਦਾ ਚਾਚਾ-ਤਾਇਆ ਕੋਈ ਨਹੀਂ ਸੀ ਬਣਿਆ, ਪਰ ਅੱਜ ਗੁਰੂ ਰਾਮਦਾਸ ਜੀ ਨੂੰ ਉਹ ਸਾਰੇ ਹੀ 'ਆਪਣਾ' ਕਹਿ ਕੇ ਮਾਣ ਕਰਦੇ ਹਨ।

## ਅਰਜਨ ਦੇਵ ਜੀ ਦਾ ਲਾਹੌਰ ਜਾਣਾ

ਸੰਹਾਰੀ ਮੱਲ, ਗੁਰੂ ਰਾਮਦਾਸ ਜੀ ਦੇ ਤਾਏ ਦਾ ਪੁੱਤਰ ਸੀ। ਉਹਨੇ ਆਪਣੇ ਪੁੱਤਰ ਦਾ ਵਿਆਹ ਰਚਿਆ, ਤਾਂ ਉਹ ਆਪ ਅੰਮ੍ਰਿਤਸਰ ਚੱਲ ਕੇ ਗੁਰੂ ਮਹਾਰਾਜ

ਨੂੰ ਲੈਣ ਆਇਆ। ਗੁਰਦੇਵ ਨੇ ਆਪ ਜਾਣ ਦੀ ਥਾਂ ਪ੍ਰਿਥੀ ਚੰਦ ਨੂੰ ਜਾਣ ਦੀ ਆਗਿਆ ਕੀਤੀ। ਪਰੰਤੂ ਪ੍ਰਿਥੀ ਚੰਦ ਨੇ ਜਾਣ ਤੋਂ ਇਨਕਾਰ ਕਰ ਦਿੱਤਾ। ਉਸ ਨੂੰ ਗੁਰੂ ਦੇ 'ਹੁਕਮ' ਨਾਲ ਪਿਆਰ ਨਹੀਂ ਸੀ, ਸਗੋਂ ਚੜ੍ਹਾਵੇ ਦੀ ਮਾਇਆ ਨਾਲ ਮੋਹ ਸੀ। ਫਿਰ ਗੁਰਦੇਵ ਨੇ ਛੋਟੇ ਸਾਹਿਬਜ਼ਾਦੇ ਅਰਜਨ ਦੇਵ ਜੀ ਨੂੰ ਹੁਕਮ ਕੀਤਾ। ਉਹ 'ਸਤਿ ਬਚਨ' ਕਹਿ ਕੇ ਓਸੇ ਵੇਲੇ ਤਿਆਰ ਹੋ ਪਏ।

ਤੁਰਨ ਲੱਗਿਆਂ ਪਿਤਾ ਨੇ ਪੱਕੀ ਕੀਤੀ, "ਲਾਲ ਜੀ, ਜਿੱਥੇ ਰਹੋ, ਗੁਰੂ ਦੇ ਰਹਿਣਾ ਤੇ ਜਦੋਂ ਬੁਲਾਈਏ, ਉਦੋਂ ਆਉਣਾ।"

ਸ਼ਬਦ ਬੜੇ ਭਾਵ ਪੂਰਤ ਸਨ। (ਗੁਰੂ) ਅਰਜਨ ਦੇਵ ਜੀ ਨੇ ਦਿਲ ਵਿਚ ਵਸਾ ਲਏ। 'ਗੁਰੂ ਦੇ ਰਹਿਣਾ' ਦੇ ਅਰਥ ਬੜੇ ਸਾਫ਼ ਸਨ, ਪਰ ਬਿਨਾਂ ਬੁਲਾਏ ਨਾ ਆਉਣ ਦੀ ਬੰਦਸ਼ ਕਿਉਂ ? ਇਸ ਹੁਕਮ ਉੱਤੇ (ਗੁਰੂ) ਅਰਜਨ ਦੇਵ ਜੀ ਹੈਰਾਨ ਜ਼ਰੂਰ ਹੋਏ, ਪਰ ਇਕ ਚੰਗੇ ਸਿੱਖ ਦੀ ਹੈਸੀਅਤ ਵਿਚ ਸਿਰ ਝੁਕਾ ਕੇ ਚਲੇ ਗਏ।

ਵਿਆਹ ਦੇ ਦਿਨ ਬੀਤ ਗਏ। ਫਿਰ (ਗੁਰੂ) ਅਰਜਨ ਦੇਵ ਜੀ ਲੱਗੇ ਘੜੀਆਂ ਗਿਣਨ ਕਿ ਮਹਾਰਾਜ ਵੱਲੋਂ ਬੁਲਾਵਾ ਕਦੋਂ ਆਉਂਦਾ ਹੈ। (ਗੁਰੂ) ਅਰਜਨ ਦੇਵ ਜੀ ਦੇ ਦਿਲ ਵਿਚ ਚੌਥੇ ਪਾਤਸ਼ਾਹ ਵਾਸਤੇ ਪਿਤਾ ਨਾਲੋਂ ਗੁਰੂ ਭਾਵਨਾ ਪ੍ਰਬਲ ਸੀ। ਉਹ ਆਪਣੇ ਆਪ ਨੂੰ ਸੇਵਕ ਤੇ ਹਜ਼ੂਰ ਨੂੰ ਗੁਰੂ ਸਮਝ ਕੇ ਹੀ ਪਲ ਪਲ ਯਾਦ ਕਰਿਆ ਕਰਦੇ। ਵਿਛੋੜਾ ਸਹਿਣਾ ਅਸਹਿ ਹੋ ਗਿਆ ਤਾਂ ਆਪ ਨੇ ਲਾਹੌਰ ਤੋਂ ਆਪਣੇ ਗੁਰਦੇਵ ਵੱਲੇ ਇਕ ਪੱਤਰਕਾ ਲਿਖੀ :—

"ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ॥ ੧॥
ਹਉ ਘੋਲੀ, ਜੀਉ ਘੋਲਿ ਘੁਮਾਈ,
ਗੁਰ ਦਰਸਨ ਸੰਤ ਪਿਆਰੇ ਜੀਉ॥ ੧॥ ਰਹਾਉ॥"

(ਪੰਨਾ ੯੬)

ਇਹ ਚਿੱਠੀ ਪ੍ਰਿਥੀ ਚੰਦ ਦੇ ਹੱਥ ਆ ਗਈ। ਉਹਨੇ ਗੁਰੂ ਮਹਾਰਾਜ ਤੱਕ ਪਹੁੰਚਾਉਣ ਦੀ ਥਾਂ ਆਪਣੇ ਕੋਲ ਲੁਕਾ ਰੱਖੀ।

ਕੁਝ ਦਿਨ ਉਡੀਕ ਕੇ (ਗੁਰੂ) ਅਰਜਨ ਦੇਵ ਜੀ ਨੇ ਦੂਸਰਾ ਬੇਨਤੀ-ਪੱਤਰ ਲਿਖਿਆ :-

"ਤੇਰਾ ਮੁਖੁ ਸੁਹਾਵਾ ਜੀਉ, ਸਹਜ ਧੁਨਿ ਬਾਣੀ॥
ਚਿਰੁ ਹੋਆ ਦੇਖੇ ਸਾਰਿੰਗਪਾਣੀ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ,
ਮੇਰੇ ਸਜਣ ਮੀਤ ਮੁਰਾਰੇ ਜੀਉ॥੨॥
ਹਉ ਘੋਲੀ, ਹਉ ਘੋਲਿ ਘੁਮਾਈ,
ਗੁਰ ਸਜਣ ਮੀਤ ਮੁਰਾਰੇ ਜੀਉ॥੧॥ ਰਹਾਉ॥"

ਇਹ ਚਿੱਠੀ ਵੀ ਪ੍ਰਿਥੀਏ ਨੇ ਕਾਬੂ ਕਰ ਲਈ। (ਗੁਰੂ) ਅਰਜਨ ਦੇਵ ਜੀ ਨੇ ਤੀਸਰੀ ਚਿੱਠੀ ਲਿਖ ਕੇ ਭੇਜੀ ਤਾਂ ਸੇਵਕ ਨੂੰ ਪੱਕੀ ਕੀਤੀ ਕਿ ਇਹ ਪੱਤਰਕਾ ਆਪ ਗੁਰੂ ਮਹਾਰਾਜ ਤੱਕ ਪਹੁੰਚਾਉਣੀ ਹੋਵੇਗੀ :—

"ਇਕ ਘੜੀ ਨ ਮਿਲਤੇ, ਤਾ ਕਲਿਜੁਗੁ ਹੋਤਾ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥
ਮੋਹਿ ਰੈਣਿ ਨ ਵਿਹਾਵੈ, ਨੀਦ ਨ ਆਵੈ,
ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥
ਹਉ ਘੋਲੀ, ਜੀਉ ਘੋਲਿ ਘੁਮਾਈ,
ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ਰਹਾਉ॥" (ਪੰਨਾ ੯੬)

ਗੁਰੂ ਰਾਮਦਾਸ ਜੀ ਨੇ ਚਿੱਠੀ ਉੱਤੇ ਅੰਕ ੩ ਵੇਖ ਕੇ ਪ੍ਰਿਥੀ ਚੰਦ ਨੂੰ ਪਹਿਲੀਆਂ ਦੋ ਚਿੱਠੀਆਂ ਵਾਸਤੇ ਪੁੱਛਿਆ ਤਾਂ ਪ੍ਰਿਥੀ ਚੰਦ ਸਾਫ਼ ਮੁਕਰ ਗਿਆ, ਸਗੋਂ ਉਸ ਨੇ ਇਸ ਪੁੱਛ ਉੱਤੇ ਕੁਝ ਨਾਰਾਜ਼ਗੀ ਵੀ ਪ੍ਰਗਟ ਕੀਤੀ। ਗੁਰਦੇਵ ਨੇ ਸੇਵਕ ਭੇਜ ਕੇ ਪਹਿਲੀਆਂ ਦੋਵੇਂ ਚਿੱਠੀਆਂ ਵੀ ਪ੍ਰਿਥੀ ਚੰਦ ਦੇ ਘਰੋਂ ਮੰਗਵਾ ਲਈਆਂ। ਗੁਰਦੇਵ ਨੇ ਚਿੱਠੀਆਂ ਵਿਚੋਂ ਲੇਖਕ ਦੀ ਪੀੜਾ-ਸੱਲੀ ਆਤਮਾ ਤਕੀ ਤਾਂ ਹਜ਼ੂਰ ਦਾ ਦਿਲ ਭਰ ਆਇਆ। ਹਜ਼ੂਰ ਨੇ ਓਸੇ ਵੇਲੇ ਸੇਵਕ ਭੇਜ ਕੇ (ਗੁਰੂ) ਅਰਜਨ ਦੇਵ ਜੀ ਨੂੰ ਪਾਸ ਬੁਲਾ ਲਿਆ।

(ਗੁਰੂ) ਅਰਜਨ ਦੇਵ ਜੀ ਆਏ ਤੇ ਬਿਹਬਲ ਹੋ ਕੇ ਆਪਣੇ ਗੁਰਦੇਵ ਦੇ ਚਰਨਾਂ ਵਿਚ ਢਹਿ ਪਏ। ਨਾਲ ਹੀ ਗੁਰੂ ਮਹਾਰਾਜ ਦਾ ਉਪਕਾਰ ਮੰਨਦਿਆਂ ਹੋਇਆਂ ਆਪ ਨੇ ਸ਼ਬਦ ਦਾ ਚੌਥਾ ਅੰਕ ਉਚਾਰਿਆ :—

"ਭਾਗੁ ਹੋਆ ਗੁਰਿ ਸੰਤੁ ਮਿਲਾਇਆ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ॥
ਸੇਵ ਕਰੀ ਪਲੁ ਚਸਾ ਨ ਵਿਛੁੜਾ,
ਜਨ ਨਾਨਕ ਦਾਸ ਤੁਮਾਰੇ ਜੀਉ॥ ੪॥
ਹਉ ਘੋਲੀ, ਜੀਉ ਘੋਲਿ ਘੁਮਾਈ,
ਜਨ ਨਾਨਕ ਦਾਸ ਤੁਮਾਰੇ ਜੀਉ॥ ਰਹਾਉ॥੧॥੮॥"

(ਪੰਨਾ ੯੭)

ਸਾਰਾ ਸ਼ਬਦ ਇਕ ਵਾਰ ਫਿਰ ਪੜ੍ਹੋ। ਕਿਤਨਾ ਵੈਰਾਗ ਤੇ ਬਿਰਹਾ ਹੈ। ਸੱਚੇ ਬਿਰਹੀ ਦੇ ਮਨ ਦੀ ਸਹੀ ਤਸਵੀਰ ਹੈ। ਫਿਰ ਆਪ ਨੇ ਕਿਤੇ ਵੀ ਮਹਾਰਾਜ ਵਾਸਤੇ 'ਪਿਤਾ' ਸ਼ਬਦ ਨਹੀਂ ਵਰਤਿਆ। ਇਸ ਸ਼ਬਦ ਵਿਚ ਅਟੁੱਟ ਦੁਨਿਆਵੀ ਰਿਸ਼ਤੇ ਦਾ ਮਾਣ ਹੈ। ਮਹਾਰਾਜ ਵਾਸਤੇ ਸ਼ਬਦ ਵਰਤੇ ਗਏ ਹਨ : ਗੁਰ, ਸੰਤ, ਪਿਆਰੇ, ਸੱਜਣ, ਮੀਤ, ਪ੍ਰਿਅ ਭਗਵੰਤਾ, ਪ੍ਰਭੁ ਅਬਿਨਾਸੀ, ਜਿਨ੍ਹਾਂ ਦੇ ਦਰਸ਼ਨ ਵਾਸਤੇ ਆਪ ਦੀ ਆਤਮਾ ਚਾਤ੍ਰਿਕ ਵਾਂਗ ਵਿਲਕਦੀ ਹੈ ਤੇ ਜਿਨ੍ਹਾਂ ਦਾ ਵਿਛੋੜਾ ਕਲਿਜੁਗ ਦੇ ਵਸੇਬੇ ਜਿਹਾ ਦੁਖਦਾਈ ਹੈ।

ਗੁਰੂ ਰਾਮਦਾਸ ਜੀ ਸੁਣ ਕੇ ਬਹੁਤ ਪ੍ਰਸੰਨ ਹਏ। ਹਜ਼ੂਰ ਨੂੰ ਮਿਲ ਗਿਆ, ਜਿਸ ਦੀ ਲੋੜ ਸੀ, ਆਪਣਾ ਯੋਗ ਉੱਤਰ-ਅਧਿਕਾਰੀ। ਮਹਾਰਾਜ ਨੇ ਸਿੰਘਾਸਣ ਤੋਂ ਉਠ ਕੇ (ਗੁਰੂ) ਅਰਜਨ ਦੇਵ ਜੀ ਨੂੰ ਛਾਤੀ ਨਾਲ ਲਾ ਲਿਆ ਤੇ ਸਾਰੀ ਸੰਗਤ ਵਿਚ ਉਹਨਾਂ ਦੇ ਪੰਜਵਾਂ ਗੁਰੂ ਹੋਣ ਦਾ ਐਲਾਨ ਕਰ ਦਿੱਤਾ।

## ਗੁਰੂ ਅਰਜਨ ਦੇਵ ਜੀ ਨੂੰ ਗੁਰ ਗੱਦੀ ਸੌਂਪੀ

ਮਰਯਾਦਾ ਅਨੁਸਾਰ ਅਰਜਨ ਦੇਵ ਜੀ ਨੂੰ ਗੱਦੀ 'ਤੇ ਬਿਠਾ ਕੇ ਗੁਰੂ ਰਾਮਦਾਸ ਜੀ ਨੇ ਉਹਨਾਂ ਅੱਗੇ ਪੰਜ ਪੈਸੇ ਤੇ ਨਾਰੀਅਲ ਰੱਖ ਕੇ ਮੱਥਾ ਟੇਕ ਦਿੱਤਾ। ਹੁਕਮ ਮੰਨ ਕੇ ਸਾਰੀ ਸੰਗਤ ਨੇ ਵੀ ਮੱਥਾ ਟੇਕਿਆ।

ਇਸ ਫ਼ੈਸਲੇ ਦੇ ਵਿਰੁੱਧ ਪ੍ਰਿਥੀ ਚੰਦ ਨੇ ਬਹੁਤ ਝਗੜਾ ਕੀਤਾ। ਉਸ ਦੀ ਮੰਗ ਸੀ ਕਿ ਵੱਡਾ ਪੁੱਤਰ ਹੋਣ ਕਰਕੇ ਗੱਦੀ ਉੱਤੇ ਉਹਦਾ ਹੱਕ ਹੈ। ਗੁਰੂ ਰਾਮਦਾਸ ਜੀ ਨੇ ਬਥੇਰਾ ਸਮਝਾਇਆ ਕਿ ਗੁਰਗੱਦੀ ਗੁਣਾਂ ਕਰਕੇ ਮਿਲਦੀ ਹੈ, ਵੱਡਾ ਹੋਣ ਕਰਕੇ ਨਹੀਂ, ਪਰ ਪ੍ਰਿਥੀ ਚੰਦ ਇਹ ਦਲੀਲ ਸੁਣੇ ਹੀ ਨਾ। ਉਸ ਦੇ ਕ੍ਰੋਧ ਤੇ ਝਗੜੇ ਬਾਰੇ ਚੌਥੇ ਪਾਤਸ਼ਾਹ ਨੇ ਸ਼ਬਦ ਉਚਾਰਿਆ :

"ਕਾਹੇ ਪੂਤ, ਝਗਰਤ ਹਉ ਸੰਗਿ ਬਾਪ॥
ਜਿਨ ਕੇ ਜਣੇ ਬਡੀਰੇ ਤੁਮ ਹਉ, ਤਿਨ ਸਿਉ ਝਗਰਤ ਪਾਪ॥"

(ਪੰਨਾ ੧੨੦੦)

ਪਰੰਤੂ ਅਫ਼ਸੋਸ, ਪ੍ਰਿਥੀ ਚੰਦ ਦੇ ਮਨ 'ਤੇ ਕੋਈ ਅਸਰ ਨਾ ਹੋਇਆ। ਉਹਨੇ ਝਗੜਾ ਜਾਰੀ ਰੱਖਿਆ।

## ਜੋਤੀ ਜੋਤ ਸਮਾਏ

ਗੱਦੀ ਦਾ ਫ਼ੈਸਲਾ ਹੋ ਚੁੱਕਾ ਸੀ। ਸਿੱਖੀ ਦੀ ਸੌਂਪਣਾ ਗੁਰੂ ਅਰਜਨ ਦੇਵ ਜੀ ਨੂੰ ਕਰਕੇ ਗੁਰੂ ਰਾਮਦਾਸ ਜੀ ਆਪ ਗੋਇੰਦਵਾਲ ਚਲੇ ਗਏ। ਥੋੜ੍ਹੇ ਸਮੇਂ ਪਿੱਛੋਂ ਆਪ ਭਾਦਰੋਂ ਸੁਦੀ ਤਿੰਨ, ਸ਼ੁਕਰਵਾਰ, ਦੋ ਅੱਸੂ, ੧੬੩੮ ਬਿ. (੧ ਸਤੰਬਰ, ੧੫੮੧ ਈ.) ਨੂੰ ਜੋਤੀ ਜੋਤ ਸਮਾ ਗਏ। ਆਪ ਦੋ ਅੱਸੂ, ੧੬੩੧ ਬਿ. ਨੂੰ ਗੁਰਗੱਦੀ 'ਤੇ ਬੈਠੇ ਸਨ। ਪੂਰੇ ਸੱਤ ਵਰ੍ਹੇ ਗੁਰਿਆਈ ਕਰਕੇ ਤੇ ਕੁੱਲ ਉਮਰ ੪੬ ਵਰ੍ਹੇ, ੧੧ ਮਹੀਨੇ, ੭ ਦਿਨ ਭੋਗ ਕੇ ਆਪ ਸੱਚਖੰਡ ਪਧਾਰੇ।

# ਗੁਰੂ ਅਰਜਨ ਦੇਵ ਜੀ

## ਪਹਿਲਾ ਕਾਂਡ

### ਬਾਲ ਅਵਸਥਾ

ਗੁਰੂ ਅਰਜਨ ਦੇਵ ਜੀ ਮਹਾਰਾਜ ਅਭਿਜਿੱਤ ਨਛੱਤ੍ਰ, ਸੁਭਾ ਯੋਗ, ਵੀਰਵਾਰ, ਵਿਸਾਖ ਵਦੀ ਸੱਤ, ੧੯ ਵਿਸਾਖ, ੧੬੨੦ ਬਿ. (੧੫ ਅਪ੍ਰੈਲ, ੧੫੬੩ ਈ.) ਨੂੰ ਗੋਇੰਦਵਾਲ ਵਿਚ ਮਾਤਾ ਭਾਨੀ ਜੀ ਦੀ ਕੁੱਖੋਂ ਗੁਰੂ ਰਾਮਦਾਸ ਜੀ ਦੇ ਘਰ ਪ੍ਰਗਟ ਹੋਏ। ਗੁਰੂ ਅੰਗਦ ਦੇਵ ਜੀ ਪਹਿਲਾਂ ਦੇਵੀ ਦੇ ਪੂਜਕ ਸਨ। ਗੁਰੂ ਅਮਰਦਾਸ ਜੀ ਪਹਿਲਾਂ ਤੀਰਥ-ਯਾਤਰੀ ਸਨ। ਗੁਰੂ ਰਾਮਦਾਸ ਜੀ ਵੀ ਤੇਰਾਂ-ਚੌਦਾਂ ਸਾਲ ਦੀ ਉਮਰ ਵਿਚ ਗੋਇੰਦਵਾਲ ਗੁਰੂ ਅਮਰਦਾਸ ਜੀ ਦੀ ਸ਼ਰਨ ਆਏ ਸਨ। ਗੁਰੂ ਅਰਜਨ ਦੇਵ ਜੀ ਦਾ ਜਨਮ ਹੀ ਗੁਰੂ ਘਰ ਵਿਚ ਹੋਇਆ ਸੀ। ਇਉਂ ਸਮਝੋ ਕਿ ਆਪ ਨੂੰ ਗੁੜ੍ਹਤੀ ਦੇ ਨਾਲ ਹੀ ਸਿੱਖੀ ਮਿਲੀ ਸੀ। ਮਾਤਾ ਭਾਨੀ ਜੀ ਆਪਣੇ ਪਿਤਾ ਗੁਰੂ ਅਮਰਦਾਸ ਜੀ ਦੇ ਘਰ ਵਿਚ ਹੀ ਰਿਹਾ ਕਰਦੇ ਸਨ।

ਮਹਾਰਾਜ ਦੀਆਂ ਬਾਲ ਉਮਰ ਦੀਆਂ ਕਈ ਸਾਖੀਆਂ ਸਿੱਖ ਇਤਿਹਾਸ ਵਿਚ ਮਿਲਦੀਆਂ ਹਨ। ਇਕ ਦਿਨ ਰਿੜ੍ਹਦੇ ਰਿੜ੍ਹਦੇ ਬਾਲਕ (ਗੁਰੂ) ਅਰਜਨ ਦੇਵ ਜੀ ਗੁਰੂ ਅਮਰਦਾਸ ਜੀ ਦੇ ਪਲੰਘ ਕੋਲ ਜਾ ਅਪੜੇ। ਬਾਹੀ ਨੂੰ ਹੱਥ ਪਾ ਕੇ ਆਪ ਉੱਠ ਕੇ ਖੜੇ ਹੋ ਗਏ ਤੇ ਫਿਰ ਇਕ ਪੈਰ ਬਾਹੀ ਉੱਤੇ ਰੱਖ ਕੇ ਪਲੰਘ ਉੱਤੇ ਚੜ੍ਹਨ ਦਾ ਯਤਨ ਕਰਨ ਲੱਗੇ। ਕੰਮ ਕਰ ਰਹੀ ਮਾਤਾ ਭਾਨੀ ਜੀ ਦੀ ਨਿਗ੍ਹਾ ਉਨ੍ਹਾਂ ਉੱਤੇ ਪਈ ਤਾਂ ਉਹ ਬਾਲਕ ਨੂੰ ਪਕੜਨ ਵਾਸਤੇ ਦੌੜੀ। ਮਾਤਾ ਭਾਨੀ ਦੀ ਨਜ਼ਰ ਵਿਚ ਇਹ ਬਹੁਤ ਵੱਡੀ ਅਵੱਗਿਆ ਸੀ ਕਿ ਉਸ ਦਾ ਅਬੋਧ ਬਾਲਕ ਗੁਰੂ ਮਹਾਰਾਜ ਦੇ ਸਿੰਘਾਸਣ ਉੱਤੇ ਚੜ੍ਹ ਬੈਠੇ। ਘਬਰਾਈ ਹੋਈ ਮਾਤਾ ਭਾਨੀ ਨੇ ਬਾਲਕ ਨੂੰ ਉਠਾ ਲਿਆ। ਐਨ ਉਸੇ ਵੇਲੇ ਬਾਹਰੋਂ ਗੁਰੂ ਅਮਰਦਾਸ ਜੀ ਆ ਗਏ। ਉਹਨਾਂ ਇਹ ਸਭ ਕੁਝ ਵੇਖ ਲਿਆ ਸੀ। ਮਹਾਰਾਜ ਹੱਸ ਕੇ ਬੋਲੇ, "ਲਾਲ ਜੀ! ਬੜੇ ਉਤਾਵਲੇ ਹੋ ? ਏਸ ਸਿੰਘਾਸਣ ਉੱਤੇ ਪਹੁੰਚਣ ਵਾਸਤੇ ਬੜੀ ਕਠਿਨ ਘਾਲਣਾ ਤੇ ਲੰਮੇ ਸਮੇਂ ਦੀ ਲੋੜ ਹੈ। ਅਕਾਲ ਪੁਰਖ ਹਿੰਮਤ ਬਖ਼ਸ਼ੇ।"

ਇਹ ਕਹਿੰਦਿਆਂ ਗੁਰਦੇਵ ਨੇ ਬਾਲਕ ਨੂੰ ਬੀਬੀ ਭਾਨੀ ਕੋਲੋਂ ਚੁੱਕ ਲਿਆ ਤੇ ਗੋਦੀ ਵਿਚ ਲੈ ਕੇ ਆਪਣੇ ਪਲੰਘ ਉੱਤੇ ਬਹਿ ਗਏ। ਕਿੰਨਾ ਚਿਰ ਗੁਰਦੇਵ, ਬਾਲਕ ਨਾਲ ਨਿੱਕੀਆਂ ਨਿੱਕੀਆਂ ਗੱਲਾਂ ਕਰਦੇ ਰਹੇ, ਜਿਨ੍ਹਾਂ ਦਾ ਉਹ ਅਜੇ ਹੁੰਗਾਰਾ ਵੀ ਨਹੀਂ ਸੀ ਭਰ ਸਕਦਾ।

(ਗੁਰੂ) ਅਰਜਨ ਦੇਵ ਜੀ ਦੀ ਉਮਰ ਪੰਜ ਸਾਲ ਦੀ ਹੋਈ ਤਾਂ ਉਨ੍ਹਾਂ ਦੀ

ਪੜ੍ਹਾਈ ਦਾ ਉੱਚੇਚਾ ਪ੍ਰਬੰਧ ਕੀਤਾ ਗਿਆ। ਉਹਨਾਂ ਦੀ ਲਗਨ ਗੁਰਬਾਣੀ ਪੜ੍ਹਨ ਤੇ ਕੀਰਤਨ ਕਰਨ ਵੱਲ ਬਹੁਤ ਸੀ। ਗੁਰੂ ਅਮਰਦਾਸ ਜੀ ਦੀ ਨਿਗਰਾਨੀ ਵਿਚ ਇਹਨਾਂ ਦੋਹਾਂ ਲੋੜਾਂ ਦੀ ਪੂਰਤੀ ਵਾਸਤੇ ਪ੍ਰਬੰਧ ਕਰ ਦਿੱਤੇ ਗਏ।

ਪਹਿਲੇ ਦੋਹਾਂ ਗੁਰੂਆਂ ਦੀ ਬਾਣੀ ਪੋਥੀਆਂ ਦੇ ਰੂਪ ਵਿਚ ਗੁਰੂ ਅਮਰਦਾਸ ਜੀ ਦੇ ਪਾਸ ਸੀ। ਉਹਨਾਂ ਦੀ ਆਪਣੀ ਬਾਣੀ ਦੀ ਪੋਥੀ ਵੀ ਸੀ। (ਗੁਰੂ) ਅਰਜਨ ਦੇਵ ਜੀ ਉਹ ਬਾਣੀ ਬੜੀ ਸ਼ਰਧਾ ਨਾਲ ਪੜ੍ਹਦੇ ਤੇ ਉਸ ਦਾ ਭਾਵ ਸਮਝਣ ਦਾ ਯਤਨ ਕਰਦੇ। ਇਹ ਲਗਨ ਵੇਖ ਕੇ ਗੁਰੂ ਅਮਰਦਾਸ ਜੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ ਸੀ, 'ਦੋਹਤਾ, ਬਾਣੀ ਦਾ ਬੋਹਥਾ' (ਜਹਾਜ਼)। ਗੁਰਦੇਵ ਦਾ ਇਹ ਵਰ ਅੱਖਰ ਅੱਖਰ ਸੱਚ ਹੋਇਆ।

ਗੁਰੂ ਅਰਜਨ ਦੇਵ ਜੀ ਦੀ ਬਾਣੀ ਪੜ੍ਹਿਆਂ ਪਤਾ ਲੱਗਦਾ ਹੈ ਕਿ ਆਪ ਸਮੇਂ ਦੀ ਪ੍ਰਚਲਤ ਵਿੱਦਿਆ ਵਿਚ ਨਿਪੁੰਨ ਤੇ ਪੁਰਾਤਨ ਹਿੰਦੂ ਸ਼ਾਸਤਰਾਂ ਦੇ ਮਹਾਨ ਗਿਆਤਾ ਸਨ। ਏਥੇ ਹੀ ਬੱਸ ਨਹੀਂ, ਆਪ ਉੱਚ ਚੋਟੀ ਦੇ ਰਾਗੀ ਤੇ ਰਾਗ ਵਿੱਦਿਆ ਦੇ ਵੀ ਧਨੀ ਸਨ।

(ਗੁਰੂ) ਅਰਜਨ ਦੇਵ ਜੀ ਗਿਆਰਾਂ ਸਾਲ, ਚਾਰ-ਕੁ ਮਹੀਨੇ ਦੇ ਸਨ ਜਾਂ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾ ਗਏ ਤੇ ਗੁਰੂ ਰਾਮਦਾਸ ਜੀ ਗੱਦੀ 'ਤੇ ਬੈਠੇ। ਤੀਸਰੇ ਗੁਰੂ ਜੀ ਦੇ ਹੁਕਮ ਅਨੁਸਾਰ ਗੁਰੂ ਰਾਮਦਾਸ ਜੀ ਅੰਮ੍ਰਿਤਸਰ ਆ ਵਸੇ। (ਗੁਰੂ) ਅਰਜਨ ਦੇਵ ਜੀ ਦੀ ਪੜ੍ਹਾਈ ਏਥੇ ਵੀ ਜਾਰੀ ਰਹੀ। ਆਪ ਲੋੜ ਅਨੁਸਾਰ ਪਿਤਾ ਦੇ ਸਾਰੇ ਕਾਰਜਾਂ ਵਿਚ ਹੱਥ ਵਟਾਉਂਦੇ, ਪਰ ਉਹਨਾਂ ਦੀ ਵਧੇਰੇ ਰੁਚੀ ਗੁਰਬਾਣੀ ਦੇ ਅਧਿਐਨ ਵੱਲ ਰਹਿੰਦੀ। ਛੋਟੀ ਉਮਰ ਵਿਚ ਹੀ ਉਹ ਆਪ ਵੀ ਬਾਣੀ ਰਚਣ ਲੱਗ ਪਏ।

'ਦੋਹਤਾ, ਬਾਣੀ ਦਾ ਬੋਹਥਾ' ਵਾਲਾ ਵਰ ਗੁਰੂ ਅਰਜਨ ਦੇਵ ਜੀ ਨੇ ਪੂਰਾ ਕਰ ਵਿਖਾਇਆ। ਬਾਣੀ ਦਾ ਜਹਾਜ਼, ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ, ਜਿਸ ਵਿਚ ਸਭ ਤੋਂ ਵਧੇਰੇ ਰਚਨਾ ਗੁਰੂ ਅਰਜਨ ਦੇਵ ਜੀ ਦੀ ਹੈ।

ਗੁਰੂ ਰਾਮਦਾਸ ਜੀ ਨੇ ਆਪਣਾ ਅੰਤਿਮ ਸਮਾਂ ਨੇੜੇ ਆਇਆ ਸਮਝ ਕੇ ਉੱਤਰ-ਅਧਿਕਾਰੀ ਵਜੋਂ ਆਪਣੇ ਛੋਟੇ ਸਾਹਿਬਜ਼ਾਦੇ ਅਰਜਨ ਦੇਵ ਜੀ ਨੂੰ ਚੁਣ ਲਿਆ। ਫ਼ੈਸਲਾ ਹੋ ਗਿਆ, ਪਰ ਗੱਦੀ ਉੱਤੇ ਬੈਠਣ ਦੀ ਰਸਮ ਓਸੇ ਦਿਨ ਹੋਈ, ਜਦ ਗੁਰੂ ਰਾਮਦਾਸ ਜੀ ਜੋਤੀ ਜੋਤ ਸਮਾ ਗਏ। ਸੋ ਗੁਰੂ ਅਰਜਨ ਦੇਵ ਜੀ ਸ਼ੁਕਰਵਾਰ, ਭਾਦਰੋਂ ਸੁਦੀ ੩, ਅੱਸੂ ੨, ਸੰਮਤ ੧੬੩੮ ਬਿ. (੧ ਸਤੰਬਰ, ੧੫੮੧ ਈ.) ਨੂੰ ਗੁਰਗੱਦੀ ਉੱਤੇ ਬੈਠੇ। ਉਸ ਵੇਲੇ ਆਪ ਜੀ ਦੀ ਉਮਰ ੧੮ ਸਾਲ, ੪ ਮਹੀਨੇ, ੧੪ ਦਿਨ ਦੀ ਸੀ।

# ਦੂਸਰਾ ਕਾਂਡ

## ਪ੍ਰਿਥੀ ਚੰਦ ਦਾ ਵਿਰੋਧ ਤੇ ਗੁਰਧਾਮਾਂ ਦੀ ਸੇਵਾ

ਕਈ ਵਾਰ ਸ਼ੁਭ ਭਾਵਨਾ ਨਾਲ ਮੰਗੇ ਹੋਏ ਵਰ ਦਾ ਫਲ ਵੀ ਕੌੜਾ ਨਿਕਲਿਆ ਕਰਦਾ ਹੈ। ਬੀਬੀ ਭਾਨੀ ਜੀ ਨੇ ਵਰ ਮੰਗਿਆ ਸੀ ਕਿ ਗੁਰਗੱਦੀ ਮੇਰੀ ਅੰਸ਼ ਵਿਚ ਹੀ ਰਹੇ। ਉਹਨਾਂ ਨਿਰੋਲ ਸੇਵਾ ਭਾਵ ਤੇ ਸ਼ਰਧਾ ਨੂੰ ਮੁੱਖ ਰੱਖ ਕੇ ਇਹ ਵਰ ਮੰਗਿਆ ਸੀ। ਕਹਿੰਦੇ ਹਨ : ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਦੀ ਮੰਗ ਪ੍ਰਵਾਨ ਕਰ ਲਈ, ਪਰ ਨਾਲ ਹੀ ਦੂਰ-ਦਰਸ਼ੀ ਗੁਰਦੇਵ ਨੇ ਫ਼ੁਰਮਾਇਆ, "ਬੇਟਾ, ਵਗਦੇ ਪਾਣੀ ਨੂੰ ਬੰਨ੍ਹ ਮਾਰ ਦਿੱਤਾ ਈ, ਇਸ ਦਾ ਸਿੱਟਾ ਚੰਗਾ ਨਹੀਂ ਨਿਕਲੇਗਾ।"

ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਇਹ ਭਵਿੱਖਬਾਣੀ ਸੱਚੀ ਸਾਬਤ ਹੋਈ। ਗੁਰੂ ਨਾਨਕ ਦੇਵ ਜੀ ਨੇ ਗੱਦੀ ਲਹਿਣਾ ਜੀ ਨੂੰ ਦੇ ਦਿੱਤੀ। ਇਸ ਉੱਤੇ ਬਾਬਾ ਸਿਰੀ ਚੰਦ ਜੀ ਬਹੁਤ ਨਾਰਾਜ਼ ਹੋਏ। ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਜਾ ਵਸੇ। ਸੋ, ਇਹ ਨਾਰਾਜ਼ਗੀ ਏਥੇ ਹੀ ਖ਼ਤਮ ਹੋ ਗਈ।

ਗੁਰੂ ਅੰਗਦ ਦੇਵ ਜੀ ਨੇ ਗੱਦੀ ਅਮਰਦਾਸ ਜੀ ਨੂੰ ਸੌਂਪ ਦਿੱਤੀ ਤਾਂ ਹਜ਼ੂਰ ਦੇ ਸਾਹਿਬਜ਼ਾਦੇ, ਖ਼ਾਸ ਕਰ ਦਾਤੂ ਜੀ ਬਹੁਤ ਔਖੇ ਹੋਏ। ਉਹਨਾਂ ਦੀ ਨਰਾਜ਼ਗੀ ਬਾਬਾ ਸਿਰੀ ਚੰਦ ਜੀ ਨਾਲੋਂ ਕੁਝ ਵਧੇਰੇ ਵਧ ਗਈ। ਬਾਬਾ ਦਾਤੂ ਜੀ ਨੇ ਗੋਇੰਦਵਾਲ ਜਾ ਕੇ ਇਕ ਦਿਨ ਗੁਰਗੱਦੀ ਉੱਤੇ ਕਬਜ਼ਾ ਵੀ ਕਰ ਲਿਆ। ਗੁਰੂ ਅਮਰਦਾਸ ਜੀ ਰਸਤੇ 'ਚੋਂ ਪਾਸੇ ਹੋ ਗਏ ਤਾਂ ਇਹ ਨਾਰਾਜ਼ਗੀ ਵੀ ਕੁਝ ਦਿਨਾਂ ਪਿੱਛੋਂ ਮੁੱਕ ਗਈ।

ਗੁਰੂ ਰਾਮਦਾਸ ਜੀ ਨੂੰ ਗੱਦੀ ਮਿਲਣ ਸਮੇਂ ਬਾਬਾ ਮੋਹਨ ਜੀ ਵੀ ਨਾਰਾਜ਼ ਹੋਏ, ਪਰ ਏਥੇ ਸਮਾਜਿਕ ਰਿਸ਼ਤਾ ਏਹੋ ਜਿਹਾ ਸੀ ਕਿ ਇਹ ਨਾਰਾਜ਼ਗੀ ਵਧੇਰੇ ਉੱਘੜ ਕੇ ਸਾਹਮਣੇ ਆਈ।

ਪਰ ਗੁਰੂ ਅਰਜਨ ਦੇਵ ਜੀ ਦੀ ਚੋਣ ਬਾਅਦ ਪ੍ਰਿਥੀ ਚੰਦ ਦੀ ਨਾਰਾਜ਼ਗੀ ਦੁਸ਼ਮਣੀ ਵਿਚ ਬਦਲ ਗਈ, ਜੋ ਪੀੜ੍ਹੀਆਂ ਤੱਕ ਚਲਦੀ ਰਹੀ।

ਗੁਰੂ ਰਾਮਦਾਸ ਜੀ ਦੇ ਫ਼ੈਸਲੇ ਨੂੰ ਪ੍ਰਿਥੀ ਚੰਦ ਨੇ ਪ੍ਰਵਾਨ ਨਾ ਕੀਤਾ। ਉਹ ਕਹਿੰਦਾ ਸੀ ਕਿ ਵੱਡਾ ਪੁੱਤਰ ਹੋਣ ਕਰਕੇ ਗੱਦੀ ਉੱਤੇ ਮੇਰਾ ਹੱਕ ਹੈ। ਗੁਰੂ ਰਾਮਦਾਸ ਜੀ ਦੇ ਸਮਝਾਉਣ ਉੱਤੇ ਵੀ ਉਸ ਨੇ ਆਪਣੀ ਜ਼ਿੱਦ ਨਾ ਛੱਡੀ। ਇਸ ਕਲੇਸ਼ ਨੂੰ ਟਾਲਣ ਵਾਸਤੇ ਗੁਰੂ ਰਾਮਦਾਸ ਜੀ ਗੋਇੰਦਵਾਲ ਚਲੇ ਗਏ। ਹਜ਼ੂਰ ਜਾਂਦੇ ਹੋਏ ਗੁਰੂ ਅਰਜਨ ਦੇਵ ਜੀ ਨੂੰ ਵੀ ਨਾਲ ਲੈ ਗਏ। ਪਿੱਛੇ ਅੰਮ੍ਰਿਤਸਰ ਦਾ ਮਾਲਕ ਰਹਿ ਗਿਆ ਪ੍ਰਿਥੀ ਚੰਦ। ਉਹਨੇ ਕੁਝ ਮਸੰਦ ਵੀ ਆਪਣੇ ਨਾਲ ਗੰਢ

ਲਏ। ਉਹ ਗੱਦੀ ਲਾ ਕੇ ਬੈਠਦਾ ਤੇ ਗੁਰੂ ਅਖਵਾਉਂਦਾ, ਪਰ ਸ਼ਰਧਾਲੂ ਸਿੱਖਾਂ ਨੂੰ ਉਹ ਭੁਲੇਖੇ ਵਿਚ ਨਾ ਪਾ ਸਕਿਆ।

ਗੁਰੂ ਰਾਮਦਾਸ ਜੀ ਗੋਇੰਦਵਾਲ ਵਿਚ ਹੀ ਜੋਤੀ ਜੋਤ ਸਮਾ ਗਏ। ਸਮੇਂ ਦੇ ਰਿਵਾਜ ਅਨੁਸਾਰ ਦਸਵੇਂ ਦਿਨ* ਬਾਅਦ ਸਾਰਾ ਭਾਈਚਾਰਾ ਤੇ ਸਿੱਖ ਸ਼ਰਧਾਲੂ ਇਕੱਠੇ ਹੋਏ। ਪਿਤਾ ਦੀ ਥਾਂ ਪੁੱਤਰ ਨੂੰ ਥਾਪਣ ਵਾਸਤੇ ਭਾਈਚਾਰੇ ਵੱਲੋਂ ਦਸਤਾਰ (ਪੱਗ) ਦਿੱਤੀ ਜਾਂਦੀ ਹੈ। ਪ੍ਰਿਥੀ ਚੰਦ ਉਥੇ ਜਾ ਧਮਕਿਆ। ਉਸ ਰਸਮ ਸਮੇਂ ਵੀ ਉਸ ਨੇ ਝਗੜਾ ਖੜਾ ਕਰ ਦਿੱਤਾ ਕਿ ਵੱਡਾ ਪੁੱਤਰ ਹੋਣ ਕਰਕੇ ਦਸਤਾਰ ਮੈਨੂੰ ਮਿਲਣੀ ਚਾਹੀਦੀ ਹੈ। ਸੁਭਾਵਿਕ ਹੀ ਹੈ ਕਿ ਝਗੜੇ ਸਮੇਂ ਕੁਝ ਆਦਮੀ ਇਕ ਪਾਸੇ ਤੇ ਕੁਝ ਦੂਸਰੇ ਪਾਸੇ ਰਾਏ ਦਿਆ ਕਰਦੇ ਹਨ। ਭਾਵੇਂ ਪ੍ਰਿਥੀ ਚੰਦ ਦੇ ਹੱਕ ਵਿਚ ਬਹੁਤ ਥੋੜ੍ਹੀਆਂ ਰਾਵਾਂ ਸਨ, ਪਰ ਗੁਰੂ ਅਰਜਨ ਦੇਵ ਜੀ ਨੇ ਜ਼ੋਰ ਦੇ ਕੇ ਸਾਰੀ ਬਰਾਦਰੀ ਤੇ ਸੰਗਤ ਨੂੰ ਮਨਾ ਲਿਆ ਕਿ ਪਿਤਾ ਦੀ ਥਾਂ 'ਦਸਤਾਰ' ਪ੍ਰਿਥੀ ਚੰਦ ਨੂੰ ਦੇ ਦਿੱਤੀ ਜਾਵੇ। ਗੁਰਦੇਵ ਦੀ ਇਹ ਉਦਾਰਤਾ ਵੇਖ ਕੇ ਸਾਰੀ ਸੰਗਤ ਹੈਰਾਨ ਰਹਿ ਗਈ।

ਅੰਤ ਸੰਗਤ ਨੇ ਇਹ ਫ਼ੈਸਲਾ ਕੀਤਾ ਕਿ ਪਿਤਾ ਦੀ ਥਾਂ 'ਦਸਤਾਰ' ਪ੍ਰਿਥੀ ਚੰਦ ਨੂੰ ਦਿੱਤੀ ਜਾਵੇ, ਜਿਸ ਦਾ ਅਰਥ ਸੀ ਕਿ ਗੁਰੂ ਰਾਮਦਾਸ ਜੀ ਦੀ ਨਿੱਜੀ ਸੰਪੱਤੀ ਦਾ ਮਾਲਕ ਪ੍ਰਿਥੀ ਚੰਦ ਬਣੇ, ਪਰ ਗੁਰਗੱਦੀ ਕਿਸੇ ਦੀ ਜੱਦੀ ਜਾਇਦਾਦ ਨਹੀਂ, ਇਹ ਗੁਰੂ ਨਾਨਕ ਦੀ ਦਾਤ ਹੈ। ਸੋ ਗੁਰੂ ਰਾਮਦਾਸ ਜੀ ਦੇ ਦਿੱਤੇ ਫ਼ੈਸਲੇ ਅਨੁਸਾਰ ਗੁਰਗੱਦੀ ਦੇ ਮਾਲਕ ਗੁਰੂ ਅਰਜਨ ਦੇਵ ਜੀ ਰਹਿਣਗੇ।

ਸਮਾਗਮ ਸਮਾਪਤ ਹੋਇਆ। ਸੰਗਤਾਂ ਦੀ ਪ੍ਰੇਰਨਾ ਅਨੁਸਾਰ ਗੁਰੂ ਅਰਜਨ ਦੇਵ ਜੀ ਵਾਪਸ ਅੰਮ੍ਰਿਤਸਰ ਆ ਗਏ।

ਪ੍ਰਿਥੀ ਚੰਦ ਨੇ ਪੈਰ ਪੈਰ ਉੱਤੇ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਮੁਸੀਬਤਾਂ ਖੜੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਕ ਪਾਸੇ ਗੁਰੂ ਅਰਜਨ ਦੇਵ ਜੀ ਗੱਦੀ ਉੱਤੇ ਬਿਰਾਜਦੇ ਤੇ ਦੂਜੇ ਪਾਸੇ ਪ੍ਰਿਥੀ ਚੰਦ ਵੀ ਆਪਣੇ ਘਰ ਸਾਂਵੀਂ ਗੱਦੀ ਲਾ ਕੇ ਬਹਿੰਦਾ ਤੇ ਗੁਰੂ ਅਖਵਾਉਂਦਾ। ਲਾਲਚ ਦੇ ਕੇ ਕੁਝ ਮਸੰਦ ਵੀ ਉਹਨੇ ਆਪਣੇ ਨਾਲ ਗੰਢ ਲਏ। ਉਹ ਲੋਕਾਂ ਵਿਚ ਬੜਾ ਪ੍ਰਚਾਰ ਕਰਦੇ ਕਿ ਅਸਲੀ ਗੁਰੂ ਤਾਂ ਪ੍ਰਿਥੀ ਚੰਦ ਹੀ ਹੈ, ਕਿਉਂਕਿ ਉਹ ਚੌਥੇ ਪਾਤਿਸ਼ਾਹ ਦਾ ਵੱਡਾ ਸਾਹਿਬਜ਼ਾਦਾ ਹੈ।

ਅੰਮ੍ਰਿਤਸਰ ਵਿਚ ਇਕ ਦੀ ਥਾਂ ਦੋ ਗੁਰਗੱਦੀਆਂ ਬਣ ਗਈਆਂ ਪਰ ਦੋਹਾਂ ਦੇ ਨਿਸ਼ਾਨੇ ਅਤੇ ਰਾਹ ਵੱਖਰੇ ਸਨ। ਗੁਰੂ ਅਰਜਨ ਦੇਵ ਜੀ ਦੀਆਂ ਵੱਡੀਆਂ ਜ਼ਿੰਮੇਵਾਰੀਆਂ ਸਨ, ਗੁਰੂ ਕਾ ਲੰਗਰ ਚਲਾਉਣਾ ਤੇ ਗੁਰੂ ਰਾਮਦਾਸ ਜੀ ਦੀ ਜਾਰੀ ਕੀਤੀ ਹੋਈ ਸਰੋਵਰਾਂ ਦੀ ਸੇਵਾ ਚਾਲੂ ਰੱਖਣੀ। ਦੂਸਰੇ ਪਾਸੇ ਪ੍ਰਿਥੀ ਚੰਦ ਦਾ ਕੰਮ

---

* ਦਸਵੇਂ ਦਿਨ ਜਾਂ ਸਤਾਰ੍ਹਵੇਂ ਦਿਨ ਭੋਗ ਪਾਉਣ ਦਾ ਰਿਵਾਜ ਅਜੇ ਤੱਕ ਚਲਦਾ ਆ ਰਿਹਾ ਹੈ।

ਸਾ ਬਾਹਰ ਆਇਾ ਮਾਇਆ ਹਰ ਢਗ ਨਾਲ ਹੜੱਪ ਕਰਨੀ ਤੇ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਪ੍ਰਚਾਰ ਕਰਨਾ।

ਪ੍ਰਿਥੀ ਚੰਦ ਨੇ ਅੰਮ੍ਰਿਤਸਰ ਨੂੰ ਆਉਣ ਵਾਲੇ ਸਾਰੇ ਰਾਹਾਂ ਉੱਤੇ ਆਪਣੇ ਮਸੰਦ ਬਿਠਾ ਛੱਡੇ। ਉਹ ਆਉਣ ਵਾਲੇ ਸ਼ਰਧਾਲੂ ਤੋਂ ਕਾਰ-ਭੇਟਾ ਉਥੇ ਹੀ ਲੈ ਲੈਂਦੇ। ਕੋਈ ਏਸ ਚਾਲ ਤੋਂ ਜਾਣੂ ਸਿੱਖ ਹੀ ਉਹਨਾਂ ਤੋਂ ਬਚ ਕੇ ਨਿਕਲਦਾ ਤੇ ਆਪਣਾ ਚੜ੍ਹਾਵਾ ਸਿੱਧਾ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਪਹੁੰਚਾਉਂਦਾ। ਇਸ ਤਰ੍ਹਾਂ ਜੋ ਥੋੜ੍ਹੀ ਬਹੁਤੀ ਚੜ੍ਹਤ ਦੀ ਮਾਇਆ ਆਉਂਦੀ, ਉਸ ਨਾਲ ਗੁਰੂ ਕਾ ਲੰਗਰ ਚਲਦਾ।

ਏਥੇ ਹੀ ਬੱਸ ਨਹੀਂ, ਪ੍ਰਿਥੀ ਚੰਦ ਨੇ ਇਕ ਹੋਰ ਚਾਲ ਉੱਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਬਾਹਰੋਂ ਆਉਣ ਵਾਲਾ ਬਹੁਤਾ ਚੜ੍ਹਾਵਾ ਤਾਂ ਉਹ ਆਪ ਸੰਭਾਲ ਲੈਂਦਾ ਤੇ ਪ੍ਰਸ਼ਾਦ ਛੱਕਣ ਵੇਲੇ ਸਾਰੀ ਸੰਗਤ ਨੂੰ ਗੁਰੂ ਅਰਜਨ ਦੇਵ ਜੀ ਦੇ ਲੰਗਰ ਵਿਚ ਭੇਜ ਦਿੰਦਾ। ਇਸ ਦਾ ਸਿੱਟਾ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਬੜਾ ਸੰਕਟ ਆ ਗਿਆ। ਆਮਦਨ ਕੋਈ ਨਾ ਤੇ ਖ਼ਰਚ ਕਾਇਮ। ਮੁਸ਼ਕਿਲ ਇਥੋਂ ਤੱਕ ਪਹੁੰਚ ਗਈ ਕਿ ਕਈ ਵਾਰ ਸਾਰੀ ਸੰਗਤ ਨੂੰ ਲੰਗਰ ਪੂਰਾ ਵੀ ਨਾ ਆਉਂਦਾ। ਰਾਤ ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਭੁੱਖਿਆਂ ਹੀ ਗੁਜ਼ਾਰਦੇ, ਪਰ ਸਹਿਨਸ਼ੀਲਤਾ ਦੀ ਹੱਦ ਹੈ। ਏਨੀ ਔਖਿਆਈ ਸਹਿ ਕੇ ਵੀ ਗੁਰਦੇਵ ਆਪਣੇ ਭਰਾ ਦੇ ਵਿਰੁੱਧ ਇਕ ਸ਼ਬਦ ਤੱਕ ਨਾ ਕਹਿੰਦੇ। ਹਜ਼ੂਰ ਰਾਤਾਂ ਭੁੱਖਿਆਂ ਗੁਜ਼ਾਰਦੇ ਤੇ ਉਸੇ ਹਾਲ ਦੂਰੋਂ ਆਈਆਂ ਥੱਕੀਆਂ ਹੋਈਆਂ ਸੰਗਤਾਂ ਦੇ ਚਰਨ ਦਬਾਉਂਦੇ ਰਹਿੰਦੇ।

ਏਸੇ ਸਮੇਂ ਭਾਈ ਗੁਰਦਾਸ ਜੀ ਆਗਰੇ ਤੋਂ ਵਾਪਸ ਅੰਮ੍ਰਿਤਸਰ ਪੁੱਜੇ। ਗੁਰੂ ਕੇ ਲੰਗਰ ਦੀ ਇਹ ਹਾਲਤ ਵੇਖ ਕੇ ਉਹਨਾਂ ਦਾ ਹਿਰਦਾ ਦੁੱਖ ਨਾਲ ਭਰ ਗਿਆ। ਬਾਬਾ ਬੁੱਢਾ, ਭਾਈ ਸਾਹਲੋ, ਜੇਠਾ, ਪੈੜਾ, ਭਾਈ ਗੁਰੀਆ ਆਦਿ ਨਾਮਵਰ ਸਿੱਖਾਂ ਦੀ ਮਦਦ ਨਾਲ ਭਾਈ ਗੁਰਦਾਸ ਜੀ ਨੇ ਇਸ ਹਾਲਤ ਨੂੰ ਬਦਲਣ ਦਾ ਬੀੜਾ ਉਠਾ ਲਿਆ। ਉਨ੍ਹਾਂ ਵੀ ਅੰਮ੍ਰਿਤਸਰ ਦੇ ਹਰ ਰਾਹ ਉੱਤੇ ਪ੍ਰਿਥੀ ਚੰਦ ਦੇ ਮਸੰਦਾਂ ਦੇ ਸਾਹਮਣੇ ਜਾ ਡੇਰੇ ਲਾਏ। ਉਹ ਆਈਆਂ ਸੰਗਤਾਂ ਨੂੰ ਅਸਲੀਅਤ ਸਮਝਾਉਂਦੇ ਤੇ ਪ੍ਰਿਥੀ ਚੰਦ ਤੇ ਉਹਦੇ ਮਸੰਦਾਂ ਦੀਆਂ ਕਰਤੂਤਾਂ ਤੋਂ ਪਰਦਾ ਚੁੱਕਦੇ। ਸੰਗਤਾਂ ਵਿਚ ਪ੍ਰਿਥੀ ਚੰਦ ਵਿਰੁੱਧ ਨਫ਼ਰਤ ਵੱਧਣੀ ਸ਼ੁਰੂ ਹੋ ਗਈ। ਏਥੋਂ ਤੱਕ ਕਿ ਲੋਕ ਪ੍ਰਿਥੀ ਚੰਦ ਨੂੰ 'ਮੀਣਾ' ਆਖਣ ਲੱਗ ਪਏ।

ਹੁਣ ਪ੍ਰਿਥੀ ਚੰਦ ਨੇ ਇਕ ਹੋਰ ਚਾਲ ਉੱਤੇ ਅਮਲ ਕਰਨਾ ਸ਼ੁਰੂ ਕਰ ਦਿੱਤਾ। ਇਕ ਪਾਸੇ ਤਾਂ ਉਹਨੇ ਸਰਕਾਰੀ ਕਰਮਚਾਰੀਆਂ ਨਾਲ ਆਪਣਾ ਅਸਰ ਰਸੂਖ਼ ਵਧਾਉਣਾ ਸ਼ੁਰੂ ਕਰ ਦਿੱਤਾ ਤੇ ਦੂਜੇ ਪਾਸੇ ਆਪਣੇ ਪੁੱਤਰ ਮੇਹਰਬਾਨ ਨੂੰ ਹਰ ਵੇਲੇ ਗੁਰੂ ਅਰਜਨ ਦੇਵ ਜੀ ਦੇ ਪਾਸ ਰੱਖਣ ਦਾ ਪ੍ਰਬੰਧ ਕਰ ਲਿਆ। ਗੁਰੂ ਅਰਜਨ ਦੇਵ ਜੀ ਬਹੁਤ ਹੀ ਦਿਆਲੂ ਸੁਭਾਉ ਦੇ ਸਨ। ਆਪ ਮੇਹਰਬਾਨ ਨੂੰ ਬੱਚਿਆਂ ਵਾਂਗ ਪਿਆਰ ਕਰਦੇ ਤੇ ਆਪਣੇ ਪਾਸ ਰੱਖਦੇ। ਪ੍ਰਿਥੀ ਚੰਦ ਦਾ ਨਿਸ਼ਾਨਾ ਇਹ ਸੀ ਕਿ

ਜੇ ਉਹ ਗੁਰੂ ਨਹੀਂ ਬਣ ਸਕਿਆ ਤਾਂ ਗੁਰੂ ਅਰਜਨ ਦੇਵ ਜੀ ਦੇ ਪਿੱਛੋਂ ਉਹਦਾ ਪੁੱਤਰ ਜ਼ਰੂਰ ਗੁਰੂ ਬਣ ਜਾਏਗਾ।

ਸੰਗਤਾਂ ਨੂੰ ਅਸਲ ਹਾਲਾਤ ਦਾ ਗਿਆਨ ਹੋ ਗਿਆ ਤਾਂ ਉੱਦਮੀ ਸਿੱਖਾਂ ਦੀ ਹਿੰਮਤ ਨਾਲ ਗੁਰੂ ਕੀ ਗੋਲਕ ਵਿਚ ਵਧੇਰੇ ਮਾਇਆ ਆਉਣ ਲੱਗ ਪਈ, ਜਿਸ ਨਾਲ ਆਰੰਭ ਕੀਤੇ ਹੋਏ ਸਰੋਵਰਾਂ ਦੀ ਸੇਵਾ ਤੇਜ਼ੀ ਨਾਲ ਨੇਪਰੇ ਚੜ੍ਹਨ ਲੱਗੀ।

## ਸੰਤੋਖਸਰ

ਸਭ ਤੋਂ ਪਹਿਲਾਂ ਗੁਰੂ ਰਾਮਦਾਸ ਜੀ ਨੇ ਸੰਤੋਖਸਰ ਆਰੰਭ ਕੀਤਾ ਸੀ। ਗੁਰੂ ਅਰਜਨ ਦੇਵ ਜੀ ਨੇ ਪਹਿਲਾਂ ਓਸੇ ਨੂੰ ਪੂਰਨ ਕਰਨਾ ਉੱਚਿਤ ਸਮਝਿਆ। ਪਿਸ਼ਾਵਰ ਨਿਵਾਸੀ ਭਾਈ ਸੰਤੋਖੇ ਨੇ ਉਸ ਦੀ ਸੇਵਾ ਵਾਸਤੇ ਚੋਖਾ ਧਨ ਅਰਦਾਸ ਕਰਾਇਆ। ਸਿੱਟੇ ਵਜੋਂ ੧੬੪੩ ਬਿ. ਵਿਚ ਸੰਤੋਖਸਰ ਮੁਕੰਮਲ ਹੋ ਗਿਆ।

## ਹਰਿਮੰਦਰ

ਫੇਰ ਗੁਰੂ ਮਹਾਰਾਜ ਨੇ ਸਾਰਾ ਧਿਆਨ ਅੰਮ੍ਰਿਤ-ਸਰੋਵਰ ਨੂੰ ਪੂਰਨ ਕਰਨ ਵੱਲ ਲਾਇਆ। ਸਰੋਵਰ ਲਗਭਗ ਮੁਕੰਮਲ ਹੋ ਗਿਆ ਤਾਂ ਗੁਰੂ ਮਹਾਰਾਜ ਨੇ ਪਹਿਲੀ ਮਾਘ, ੧੬੪੫ ਬਿ.† ਨੂੰ ਹਰਿਮੰਦਰ ਸਾਹਿਬ ਦੀ ਨੀਂਵ ਧਰੀ। ਮਨੁੱਖਤਾ ਦੇ ਗੁਰੂ ਅਰਜਨ ਦੇਵ ਜੀ ਨੇ ਇਕ ਅਨੋਖੀ ਕਰਨੀ ਕਰ ਵਿਖਾਈ, ਜਿਸ ਦੀ ਹੋਰ ਮਿਸਾਲ ਨਹੀਂ ਮਿਲਦੀ। ਲਾਹੌਰ ਤੋਂ ਸਾਈਂ ਮੀਆਂ ਮੀਰ ਨੂੰ ਬੁਲਾ ਕੇ 'ਹਰਿਮੰਦਰ' ਸਾਹਿਬ ਦੀ ਨੀਂਵ ਉਸ ਤੋਂ ਰਖਵਾਈ। ਸਿੱਖਾਂ ਦੇ ਸਭ ਤੋਂ ਵੱਡੇ ਮੰਦਿਰ ਦੀ ਨੀਂਵ ਇਕ ਮੁਸਲਮਾਨ ਫ਼ਕੀਰ ਦੇ ਹੱਥੋਂ ਰਖਵਾਈ।

'ਹਰਿਮੰਦਰ' ਸਾਹਿਬ ਅੰਮ੍ਰਿਤਸਰ (ਸਰੋਵਰ) ਦੇ ਵਿਚਕਾਰ ਰਚਿਆ ਗਿਆ। ਉਸ ਦੇ ਚਾਰ ਦਰਵਾਜ਼ੇ ਰੱਖੇ ਗਏ, ਜਿਸ ਦਾ ਭਾਵ ਸੀ ਕਿ ਇਹ ਧਰਮ ਮੰਦਿਰ ਚੌਹਾਂ ਵਰਣਾਂ ਵਾਸਤੇ ਖੁੱਲ੍ਹਾ ਹੈ। ਪੰਡਿਤ ਦੇ ਬਣਾਏ ਮੰਦਿਰ ਕੇਵਲ ਉੱਚ ਜਾਤੀਆਂ ਵਾਸਤੇ ਸਨ। ਮਿੱਥੀਆਂ ਹੋਈਆਂ ਨੀਵੀਆਂ ਜਾਤੀਆਂ ਨੂੰ ਉਹਨਾਂ ਦੇ ਅੰਦਰ ਦਾਖ਼ਲ ਹੋਣ ਦੀ ਆਗਿਆ ਨਹੀਂ ਸੀ। ਇਹ ਹਰੀ (ਈਸ਼ਵਰ) ਦਾ ਮੰਦਿਰ ਸਾਰੀਆਂ ਜਾਤੀਆਂ ਵਾਸਤੇ, ਹਰ ਪ੍ਰਾਣੀ ਮਾਤਰ ਵਾਸਤੇ ਖੁੱਲ੍ਹਾ ਸੀ। 'ਹਰਿਮੰਦਰ' ਸਾਹਿਬ ਇਕ ਪੁਲ ਰਾਹੀਂ ਬਾਹਰ ਦੀ ਪਰਕਰਮਾ ਨਾਲ ਮਿਲਾ ਦਿੱਤਾ ਗਿਆ। ਕਲਾਮਈ ਪੱਖ ਤੋਂ ਵੀ ਇਹ ਕਾਰੀਗਰੀ ਦਾ ਬਹੁਤ ਉੱਤਮ ਨਮੂਨਾ ਹੈ। ਇਸ ਵੇਲੇ ਅੰਮ੍ਰਿਤਸਰ ਦਾ ਹਰਿਮੰਦਰ ਸਾਹਿਬ (Golden Temple) ਸੰਸਾਰ ਦੇ ਪ੍ਰਸਿੱਧ ਅਜੂਬਿਆਂ ਵਿਚ ਗਿਣਿਆ ਜਾਂਦਾ ਹੈ।

## ਦਸਵੰਧ

ਗੁਰੂ ਰਾਮਦਾਸ ਜੀ ਨੇ ਮਸੰਦ ਥਾਪੇ ਸਨ, ਬਾਹਰੋਂ ਉਗਰਾਹੀ ਲਿਆਉਣ

---

† ਮਹਾਨ ਕੋਸ਼, ਦੂਸਰੀ ਐਡੀਸ਼ਨ, ਪੰਨਾ ੫੭। ਕੁਝ ਇਤਿਹਾਸਕਾਰ ਕੱਤਕ ਸੁਦੀ ਤੇਰਾਂ ਮੰਨਦੇ ਹਨ।

ਵਾਸਤੇ। ਗੁਰੂ ਅਰਜਨ ਦੇਵ ਜੀ ਨੇ ਉਸ ਉਗਰਾਹੀ ਦੀ ਇਕ ਹੱਦ ਮਿੱਥ ਦਿੱਤੀ। ਸੰਗਤਾਂ ਨੂੰ ਹੁਕਮ ਦਿੱਤਾ ਗਿਆ ਕਿ ਹਰੇ ਸ਼ਰਧਾਲੂ ਸਿੱਖ ਆਪਣੀ ਖ਼ਾਲਸ ਬਚਤ ਵਿਚੋਂ ਦਸਵਾਂ ਹਿੱਸਾ ਗੁਰੂ ਕੀ ਗੋਲਕ ਵਾਸਤੇ ਭੇਟਾ ਕਰੇ। ਏਸੇ ਹਿੱਸੇ ਵਾਸਤੇ ਸਿੱਖਾਂ ਵਿਚ ਅਜੇ ਤੱਕ ਸ਼ਬਦ 'ਦਸਵੰਧ' ਪ੍ਰਚਲਿਤ ਹੈ। ਇਸ ਦਸਵੰਧ ਵਿਚੋਂ ਗੁਰੂ ਕਾ ਲੰਗਰ ਤੇ ਲੋਕ ਭਲਾਈ ਦੇ ਹੋਰ ਕਾਰਜ ਚੱਲਦੇ ਸਨ ਤੇ ਲੋੜਵੰਦਾਂ ਦੀ ਮਾਲੀ ਸਹਾਇਤਾ ਵੀ ਕੀਤੀ ਜਾਂਦੀ ਸੀ।

## ਤਰਨਤਾਰਨ

ਅੰਮ੍ਰਿਤਸਰ ਦੇ ਹਾਲਾਤ ਠੀਕ ਹੋ ਗਏ ਤਾਂ ਗੁਰੂ ਮਹਾਰਾਜ ਨੇ ਇਲਾਕੇ ਵਿਚ ਦੌਰੇ ਕਰਨੇ ਸ਼ੁਰੂ ਕਰ ਦਿੱਤੇ। ਜਿੱਥੇ ਮਹਾਰਾਜ ਪੁਰਾਤਨ ਧਰਮ ਅਸਥਾਨਾਂ ਦੀ ਸੇਵਾ ਕਰਾਉਂਦੇ, ਉਥੇ ਨਵੇਂ ਅਸਥਾਨ ਵੀ ਰਚਦੇ। ਸਤਾਰਾਂ ਵਿਸਾਖ, ਸੰਮਤ ੧੬੪੭ ਬਿ.* ਨੂੰ ਮਹਾਰਾਜ ਨੇ 'ਤਰਨਤਾਰਨ' ਦੇ ਪਵਿੱਤਰ ਸਰੋਵਰ ਦਾ ਟੱਕ ਲਾਇਆ। ਇਹ ਸਰੋਵਰ ਕਾਫ਼ੀ ਵੱਡਾ ਹੈ। ਹਰਿਮੰਦਰ ਸਾਹਿਬ ਸਰੋਵਰ ਦੇ ਇਕ ਕਿਨਾਰੇ ਉੱਤੇ ਹੈ, ਅੰਮ੍ਰਿਤਸਰ ਵਾਂਗ ਵਿਚਕਾਰ ਨਹੀਂ।

ਸਰੋਵਰ ਤੋਂ ਥੋੜ੍ਹੀ ਵਿੱਥ ਉੱਤੇ ਗੁਰਦੇਵ ਨੇ ਕੋਹੜੀਆਂ ਦੇ ਰਹਿਣ ਵਾਸਤੇ ਇਕ ਨਿਵਾਸ-ਅਸਥਾਨ ਬਣਾਇਆ, ਜਿਥੇ ਰੋਗੀਆਂ ਦੇ ਅੰਨ, ਬਸਤਰ ਤੇ ਦਵਾ ਦਾਰੂ ਦਾ ਪ੍ਰਬੰਧ ਕੀਤਾ ਗਿਆ। ਇਥੋਂ ਚੱਲ ਕੇ 'ਚੋਲ੍ਹਾ' ਆਦਿ ਨਗਰਾਂ ਵਿਚ ਦੀ ਸੰਗਤਾਂ ਨੂੰ ਤਾਰਦੇ ਹੋਏ ਤੇ ਖਡੂਰ ਸਾਹਿਬ ਤੇ ਗੋਇੰਦਵਾਲ ਗੁਰਧਾਮਾਂ ਦੇ ਦਰਸ਼ਨ ਕਰਦੇ ਹੋਏ ਆਪ ਦੁਆਬੇ ਵਿਚ ਜਾ ਪਹੁੰਚੇ।

## ਕਰਤਾਰਪੁਰ ਵਸਾਇਆ

ਗੁਰਦੇਵ ਡੱਲੇ ਨਗਰ ਵਿਚ ਠਹਿਰ ਹੋਏ ਸਨ। ਹਜ਼ੂਰ ਦੀ ਸ਼ੋਭਾ ਸੁਣ ਕੇ ਜਲੰਧਰ ਦਾ ਨਾਜ਼ਮ ਅਜ਼ੀਮ ਖ਼ਾਂ ਵੀ ਦਰਸ਼ਨ ਕਰਨ ਆਇਆ। ਮਹਾਰਾਜ ਦੇ ਸ਼ੁਭ ਵਿਚਾਰ ਸੁਣ ਕੇ ਉਹ ਬਹੁਤ ਪ੍ਰਭਾਵਿਤ ਹੋਇਆ। ਉਹਨੇ ਆਪਣੇ ਇਲਾਕੇ ਵਿਚ ਕੋਈ ਨਵਾਂ ਨਗਰ ਵਸਾਉਣ ਵਾਸਤੇ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ। ਉਸ ਦੀ ਸ਼ਰਧਾ ਵੇਖ ਕੇ ਗੁਰਦੇਵ ਨੇ ੨੧ ਮਘਰ, ੧੬੫੦ ਬਿ. ਨੂੰ ਇਕ ਨਗਰ ਦੀ ਨੀਂਵ ਧਰੀ। ਅਜ਼ੀਮ ਖ਼ਾਂ ਦੀ ਚਾਹ ਸੀ ਕਿ ਨਗਰ ਦਾ ਨਾਮ ਗੁਰੂ ਅਰਜਨ ਦੇਵ ਜੀ ਦੇ ਨਾਮ ਉੱਤੇ ਰੱਖਿਆ ਜਾਵੇ, ਪਰ ਕਰਤਾਰ ਦੇ ਪੁਜਾਰੀ ਗੁਰਦੇਵ ਨੇ ਨਗਰ ਦਾ ਨਾਮ 'ਕਰਤਾਰਪੁਰ' ਰੱਖਿਆ।

ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਧੀਰ ਮੱਲ ਨੇ ਆਪਣੀ ਰਿਹਾਇਸ਼ ਏਥੇ ਹੀ ਰੱਖੀ। ਕੁਝ ਮਸੰਦਾਂ ਦੀ ਸਹਾਇਤਾ ਨਾਲ ਉਹ ਗੁਰੂ ਵੀ ਅਖਵਾਉਂਦਾ ਰਿਹਾ। ਉਸ ਦੀ ਬੰਸ ਅਜੇ ਤੱਕ ਉਥੇ ਹੈ। ਗੁਰੂ ਅਰਜਨ ਦੇਵ ਜੀ ਨੇ ਜੋ ਬੀੜ ਲਿਖਵਾਈ ਸੀ, ਉਹ ਅਜੇ ਤੱਕ ਕਰਤਾਰਪੁਰ ਦੇ ਸੋਢੀਆਂ ਕੋਲ ਹੈ।

---

* ਮਹਾਨ ਕੋਸ਼, ਪੰਨਾ ੪੩੩।

ਕਰਤਾਰਪੁਰ ਤੋਂ ਪੰਜਵੇਂ ਪਾਤਸ਼ਾਹ ਵਾਪਸ ਅੰਮ੍ਰਿਤਸਰ ਆਏ, ਪਰ ਪ੍ਰਿਥੀ ਚੰਦ ਦੀ ਈਰਖਾ ਕਾਰਨ ਉਥੇ ਬਹੁਤਾ ਚਿਰ ਨਾ ਟਿਕੇ।

## ਸਾਹਿਬਜ਼ਾਦਾ ਹਰਿਗੋਬਿੰਦ ਪ੍ਰਗਟ ਹੋਏ

੧੬੫੧ ਬਿ. ਵਿਚ ਗੁਰਦੇਵ ਅੰਮ੍ਰਿਤਸਰ ਤੋਂ ਚਾਰ ਮੀਲ ਦੂਰ ਪਿੰਡ ਵਡਾਲੀ ਵਿਚ ਜਾ ਟਿਕੇ। ਏਥੇ ਮਹਾਰਾਜ ਤਿੰਨ ਸਾਲ ਰਹੇ। ਏਥੇ ਹੀ (ਗੁਰੂ) ਹਰਿਗੋਬਿੰਦ ਸਾਹਿਬ ੨੧ ਹਾੜ, ੧੬੫੨ ਬਿ. ਨੂੰ ਪ੍ਰਗਟ ਹੋਏ।

ਗੁਰੂ ਅਰਜਨ ਦੇਵ ਜੀ ਦੀ ਪਹਿਲੀ ਸ਼ਾਦੀ ਪਿੰਡ ਮੌੜ ਦੇ ਭਾਈ ਚੰਦਨ ਦਾਸ ਖੱਤਰੀ ਦੀ ਸਪੁੱਤਰੀ ਰਾਮ ਦੇਵੀ ਜੀ ਨਾਲ ਗੁਰੂ ਰਾਮਦਾਸ ਜੀ ਦੇ ਸਮੇਂ ਸੰਮਤ ੧੬੩੬ ਬਿ. ਵਿਚ ਹੋਈ ਸੀ। ਉਹ ਨਿਰ-ਸੰਤਾਨ ਸਵਰਗਵਾਸ ਹੋ ਗਏ ਤਾਂ ਮਾਤਾ ਭਾਨੀ ਜੀ ਤੇ ਹੋਰ ਸਿੱਖ ਸ਼ਰਧਾਲੂਆਂ ਦੇ ਜ਼ੋਰ ਦੇਣ 'ਤੇ ਮਹਾਰਾਜ ਨੇ ਦੂਸਰੀ ਸ਼ਾਦੀ ਦੁਆਬੇ ਦੇ ਪਿੰਡ 'ਮੌਂ' ਵਿਚ ਕੀਤੀ। ੨੩ ਹਾੜ, ੧੬੪੬ ਬਿ. ਨੂੰ (ਮਾਤਾ) ਗੰਗਾ ਜੀ ਨਾਲ ਗੁਰਦੇਵ ਦਾ ਵਿਆਹ ਗੁਰੂ ਰਾਮਦਾਸ ਜੀ ਦੀ ਚਲਾਈ ਹੋਈ ਮਰਯਾਦਾ ਅਨੁਸਾਰ ਹੋਇਆ। ਮਾਤਾ ਗੰਗਾ ਜੀ ਦੇ ਪਿਤਾ ਦਾ ਨਾਮ ਕਿਸ਼ਨ ਚੰਦ ਤੇ ਮਾਤਾ ਦਾ ਧਨਵੰਤੀ ਸੀ। ਬਾਬਾ ਬੁੱਢਾ ਜੀ ਦੇ ਵਰ ਨਾਲ ਮਾਤਾ ਗੰਗਾ ਜੀ ਦੇ ਘਰ (ਗੁਰੂ) ਹਰਿਗੋਬਿੰਦ ਸਾਹਿਬ ਵਡਾਲੀ ਵਿਚ ਪ੍ਰਗਟ ਹੋਏ। ਇਸੇ ਕਾਰਨ ਨਗਰ ਦਾ ਨਾਮ 'ਗੁਰੂ ਕੀ ਵਡਾਲੀ' ਪ੍ਰਸਿੱਧ ਹੋ ਗਿਆ।

## ਛੇਹਰਟਾ ਸਾਹਿਬ

ਉਸ ਸਮੇਂ ਮਾਝੇ ਵਿਚ ਨਹਿਰਾਂ ਨਹੀਂ ਸਨ। ਖੇਤੀ ਦਾ ਨਿਰਭਰ ਬਾਰਸ਼ ਉੱਤੇ ਹੀ ਸੀ। ਜਾਂ ਕਿਤੇ ਕੋਈ ਪੁੱਜਦਾ ਜ਼ਿਮੀਂਦਾਰ ਖੂਹ ਲੁਆ ਲੈਂਦਾ ਸੀ। ਗੁਰਦੇਵ ਨੇ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਦੀ ਖ਼ੁਸ਼ੀ ਵਿਚ ਵਡਾਲੀ ਨਗਰ ਤੋਂ ਥੋੜ੍ਹੀ ਦੂਰ ਇਕ ਛੇ-ਹਰਟਾ ਖੂਹ ਲੁਆਇਆ, ਜਿਥੇ ਅੱਜ ਕੱਲ੍ਹ ਗੁਰਦੁਆਰਾ 'ਛੇਹਰਟਾ ਸਾਹਿਬ' ਮੌਜੂਦ ਹੈ।

## ਲਾਹੌਰ ਵਿਚ

ਗੁਰਦੇਵ ਨੇ ਕੁਝ ਹੋਰ ਅਸਥਾਨ ਵੀ ਬਣਾਏ। ੧੬੫੬ ਬਿ. ਵਿਚ ਆਪ ਕੁਝ ਸਮਾਂ ਲਾਹੌਰ ਰਹੇ। ਉਥੇ ਆਪ ਨੇ ਗੁਰੂ ਰਾਮਦਾਸ ਜੀ ਦਾ ਜਨਮ ਅਸਥਾਨ ਤੇ ਡੱਬੀ ਬਾਜ਼ਾਰ ਵਿਚ ਗੁਰਦੁਆਰਾ ਬਾਉਲੀ ਸਾਹਿਬ ਬਣਵਾਇਆ। ਵਾਪਸੀ ਸਮੇਂ ਪਿੰਡ ਸਹਿੰਸਰੇ ਵਿਚ ਮਹਾਰਾਜ ਨੇ ਗੁਰਦੁਆਰਾ 'ਗੁਰੂ ਕਾ ਬਾਗ਼' ਬਣਵਾਇਆ, ਜਿਥੇ ਅਕਾਲੀ ਲਹਿਰ ਸਮੇਂ ਬੜਾ ਪ੍ਰਸਿੱਧ ਮੋਰਚਾ ਲੱਗਾ ਰਿਹਾ।

## ਰਾਮਸਰ, ਅੰਮ੍ਰਿਤਸਰ ਵਿਚ

ਅੰਮ੍ਰਿਤਸਰ ਆ ਕੇ ਗੁਰਦੇਵ ਨੇ ੧੬੫੯-੬੦ ਬਿ. ਵਿਚ 'ਰਾਮਸਰ' ਬਣਵਾਇਆ, ਜਿਸ ਦੇ ਕੰਢੇ ਬਹਿ ਕੇ ਆਪ ਨੇ ਪ੍ਰਸਿੱਧ ਬਾਣੀ 'ਸੁਖਮਨੀ ਸਾਹਿਬ' ਉਚਾਰੀ ਤੇ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਲਿਖਵਾਈ।

# ਤੀਸਰਾ ਕਾਂਡ

## ਗੱਦੀ ਦਾ ਵਾਰਸ

ਗੁਰੂ ਅਰਜਨ ਦੇਵ ਜੀ ਦੀ ਦੂਸਰੀ ਸ਼ਾਦੀ ਹੋਇਆਂ ਵੀ ਚਾਰ-ਪੰਜ ਸਾਲ ਬੀਤ ਚੱਲੇ ਸਨ, ਪਰ ਅਜੇ ਤੱਕ ਉਹਨਾਂ ਦੇ ਘਰ ਸੰਤਾਨ ਨਹੀਂ ਸੀ ਹੋਈ। ਇਸ ਤੋਂ ਪ੍ਰਿਥੀ ਚੰਦ ਕੁਝ ਹੋਰ ਆਸਾਂ ਲਾ ਬੈਠੇ ਸਨ।

ਇਕ ਦਿਨ ਘਰ ਵਿਚ ਗੱਲਾਂ ਕਰਦਿਆਂ ਪ੍ਰਿਥੀ ਚੰਦ ਨੇ ਆਪਣੀ ਪਤਨੀ ਕਰਮੋ ਨੂੰ ਕਿਹਾ, "ਭਲੀਏ ਲੋਕੇ, ਤੈਨੂੰ ਵਧੇਰੇ ਚਿੰਤਾ ਕਰਨ ਦੀ ਲੋੜ ਨਹੀਂ। ਮੈਂ ਗੁਰੂ ਨਹੀਂ ਬਣ ਸਕਿਆ ਤਾਂ ਆਪਣਾ ਪੁੱਤਰ ਮੇਹਰਬਾਨ ਅਵੱਸ਼ ਗੁਰੂ ਬਣੇਗਾ। (ਗੁਰੂ) ਅਰਜਨ ਘਰ ਸੰਤਾਨ ਨਹੀਂ ਹੋਣੀ। ਸੋ ਉਹਨਾਂ ਦਾ ਸਭ ਕੁਝ ਅਸਾਂ ਹੀ ਸਾਂਭਣਾ ਹੈ।"

ਘਰ ਦੀ ਦਾਸੀ ਰਾਹੀਂ ਇਹ ਗੱਲਾਂ ਮਾਤਾ ਗੰਗਾ ਜੀ ਦੇ ਕੰਨਾਂ ਤੱਕ ਪੁੱਜੀਆਂ ਤਾਂ ਉਹ ਬਹੁਤ ਦੁਖੀ ਹੋਏ। ਕਿਸੇ ਵੀ ਇਸਤਰੀ ਵਾਸਤੇ ਨਿਰਸੰਤਾਨ ਹੋਣਾ ਵੱਡਾ ਅਸਹਿ ਦੁੱਖ ਹੈ। ਮਾਤਾ ਗੰਗਾ ਜੀ ਨੇ ਗੁਰੂ ਮਹਾਰਾਜ ਦੇ ਚਰਨ ਪਕੜ ਕੇ ਤਰਲਾ ਲਿਆ, "ਮੇਰੇ ਸਿਰਤਾਜ! ਆਪ ਸਾਰੇ ਸੰਸਾਰ ਦੀਆਂ ਭਾਵਨਾਵਾਂ ਪੂਰਨ ਕਰਦੇ ਹੋ ਤਾਂ ਇਸ ਦਾਸੀ ਦੀਆਂ ਕਿਉਂ ਨਹੀਂ ਕਰਦੇ। ਮੈਂ ਗੁਰੂ ਨਾਨਕ ਦੇ ਘਰੋਂ ਇਕ ਪੁੱਤਰ ਦੀ ਦਾਤ ਮੰਗਦੀ ਹਾਂ, ਮੇਰੇ ਉੱਤੇ ਮੇਹਰ ਕਰੋ।"

ਗੁਰੂ ਅਰਜਨ ਦੇਵ ਜੀ ਨੇ ਬੜੇ ਧੀਰਜ ਨਾਲ ਉਤਰ ਦਿੱਤਾ, "ਗੰਗਾ ਜੀ, ਅਸੀਂ ਗੁਰੂ ਨਾਨਕ ਦੇ ਖ਼ਜ਼ਾਨੇ ਦੇ ਭੰਡਾਰੀ ਹਾਂ। ਭੰਡਾਰੀ ਦਾ ਧਰਮ ਵੰਡਣਾ ਹੈ। ਉਹ ਆਪ ਹੀ ਖਾਣ ਲੱਗ ਪਵੇ ਤਾਂ ਚੰਗਾ ਭੰਡਾਰੀ ਨਹੀਂ ਮੰਨਿਆ ਜਾ ਸਕਦਾ। ਸਮਝ ਲਿਆ ? ਤੁਸਾਂ ਵਰ ਲੈਣਾ ਹੈ ਤਾਂ ਮਹਾਨ ਤਪੱਸਵੀ ਸੰਤ ਬਾਬਾ ਬੁੱਢਾ ਜੀ ਦੀ ਸ਼ਰਨ ਜਾਉ।"

ਗੁਰਦੇਵ ਦੇ ਦੱਸੇ ਅਨੁਸਾਰ ਮਾਤਾ ਗੰਗਾ ਜੀ ਹੱਥੀਂ ਪ੍ਰਸ਼ਾਦਾ ਤਿਆਰ ਕਰਕੇ ਨੰਗੇ ਪੈਰੀਂ ਚੱਲ ਕੇ ਝਬਾਲ ਦੀ ਬੀੜ ਵਿਚ ਬਾਬਾ ਬੁੱਢਾ ਜੀ ਦੀ ਸੇਵਾ ਅੰਦਰ ਹਾਜ਼ਰ ਹੋਏ। ਬਾਬਾ ਜੀ ਨੇ ਪ੍ਰਸੰਨ ਹੋ ਕੇ ਵਰ ਦਿੱਤਾ : "ਮਾਤਾ ਜੀ! ਆਪ ਜੀ ਦੇ ਘਰ ਇਕ ਮਹਾਨ ਯੋਧਾ ਪੈਦਾ ਹੋਵੇਗਾ, ਜੋ ਸੰਤ ਵੀ ਹੋਵੇਗਾ ਤੇ ਸੂਰਮਾ ਵੀ।"

ਇਸ ਵਰ ਦੀ ਖ਼ਬਰ ਸੁਣ ਕੇ ਪ੍ਰਿਥੀ ਚੰਦ ਬਹੁਤ ਹੀ ਔਖਾ ਹੋ ਗਿਆ। ਉਸ ਦੀ ਈਰਖਾ ਹੱਦੋਂ ਵੱਧ ਗਈ, ਤਾਂ ਸੰਮਤ ੧੬੫੧ ਬਿ. ਦੇ ਆਰੰਭ ਵਿਚ ਗੁਰੂ ਅਰਜਨ ਦੇਵ ਜੀ ਅੰਮ੍ਰਿਤਸਰ ਛੱਡ ਕੇ ਚਾਰ ਮੀਲ ਦੂਰ ਪਿੰਡ ਵਡਾਲੀ ਵਿਚ ਜਾ ਟਿਕੇ। ਏਸੇ ਸਮੇਂ ਗੁਰਦੇਵ ਨੇ ਨਗਰ ਦੇ ਲੋਕਾਂ ਦੀ ਲੋੜ ਪੂਰੀ ਕਰਨ ਵਾਸਤੇ ਜੂਹ

ਵਿਚ ਇਕ ਛੇਹਰਟਾ ਖੂਹ ਲੁਆਇਆ, ਜਿਥੇ ਅੱਜ ਕੱਲ੍ਹ ਗੁਰਦੁਆਰਾ ਛੇਹਰਟਾ ਸਾਹਿਬ ਮੌਜੂਦ ਹੈ।

ਬਾਬਾ ਬੁੱਢਾ ਜੀ ਦਾ ਵਰ ਪੂਰਾ ਹੋਇਆ। ਗੁਰੂ ਅਰਜਨ ਦੇਵ ਜੀ ਤੇ ਮਾਤਾ ਗੰਗਾ ਜੀ ਦੇ ਘਰ ਬੁੱਧਵਾਰ, ਹਾੜ ਵਦੀ ਛੇ, ੨੧ ਹਾੜ, ੧੬੫੨ ਬਿ. (੧੪ ਜੂਨ, ੧੫੯੫ ਈ.) ਨੂੰ (ਗੁਰੂ) ਹਰਿਗੋਬਿੰਦ ਸਾਹਿਬ ਪ੍ਰਗਟ ਹੋਏ। ਸਾਰੇ ਸਿੱਖ ਜਗਤ ਵਿਚ ਅਥਾਹ ਖ਼ੁਸ਼ੀ ਹੋਈ।

## ਸਾਹਿਬਜ਼ਾਦੇ ਦੀ ਜਾਨ ਲੈਣ ਵਾਸਤੇ ਪ੍ਰਿਥੀਏ ਦੇ ਯਤਨ

ਜਿੱਥੇ ਸਾਹਿਬਜ਼ਾਦੇ ਦੇ ਪ੍ਰਗਟ ਹੋਣ ਨਾਲ ਸਾਰੇ ਸਿੱਖ ਜਗਤ ਵਿਚ ਖ਼ੁਸ਼ੀ ਹੋਈ ਸੀ, ਉਥੇ ਪ੍ਰਿਥੀ ਚੰਦ ਦੇ ਘਰ ਹਨੇਰਾ ਛਾ ਗਿਆ। ਉਸ ਨੇ ਮਨ ਵਿਚ ਧਾਰ ਲਈ ਕਿ ਉਹ ਕਿਸੇ ਵੀ ਕੀਮਤ ਉੱਤੇ ਬਾਲਕ ਦੀ ਜਾਨ ਲੈ ਕੇ ਰਹੇਗਾ। ਪਹਿਲਾਂ ਉਹਨੇ ਜਾਦੂ ਟੂਣਿਆ ਰਾਹੀਂ ਜ਼ੋਰ ਅਜ਼ਮਾਇਆ। ਏਸ ਪਾਸਿਉਂ ਨਿਰਾਸ਼ ਹੋ ਕੇ ਪ੍ਰਿਥੀਆ ਹੋਰ ਨੀਵੇਂ ਕੁਕਰਮ 'ਤੇ ਉੱਤਰ ਆਇਆ। ਦੁਨੀ ਨਾਮ ਦਾ ਬ੍ਰਾਹਮਣ* ਗੁਰੂ ਕਾ ਰਸੋਈਆ ਸੀ। ਪ੍ਰਿਥੀਏ ਨੇ ਵੱਢੀ ਦੇ ਕੇ ਉਸ ਨੂੰ ਮਨਾ ਲਿਆ। ਬ੍ਰਾਹਮਣ ਨੇ ਦਹੀਂ ਵਿਚ ਜ਼ਹਿਰ ਮਿਲਾ ਕੇ ਸਾਹਿਬਜ਼ਾਦੇ ਨੂੰ ਦੇਣਾ ਚਾਹਿਆ। ਸਾਹਿਬਜ਼ਾਦਾ ਹਰਿਗੋਬਿੰਦ ਜੀ ਨੇ ਦਹੀਂ ਖਾਣ ਤੋਂ ਇਨਕਾਰ ਕਰ ਦਿੱਤਾ। ਬ੍ਰਾਹਮਣ ਨੇ ਮੱਲੋ ਮੱਲੀ ਦਹੀਂ ਮੂੰਹ ਵਿਚ ਪਾਉਣ ਦੀ ਕੋਸ਼ਿਸ਼ ਕੀਤੀ ਤਾਂ ਬਾਲਕ ਸਾਹਿਬਜ਼ਾਦੇ ਨੇ ਰੋਣਾ ਸ਼ੁਰੂ ਕਰ ਦਿੱਤਾ। ਸੁਣ ਕੇ ਗੁਰੂ ਅਰਜਨ ਦੇਵ ਜੀ ਆਪ ਉੱਠ ਕੇ ਕੋਲ ਪਹੁੰਚੇ ਤਾਂ ਸੰਨ੍ਹੋਂ ਫੜੇ ਚੋਰ ਵਾਂਗ ਬ੍ਰਾਹਮਣ ਡਰ ਨਾਲ ਕੰਬਣ ਲੱਗ ਪਿਆ। ਗੁਰਦੇਵ ਸਭ ਕੁਝ ਸਮਝ ਗਏ। ਬ੍ਰਾਹਮਣ ਦਾ ਪਾਪ ਨੰਗਾ ਕਰਨ ਵਾਸਤੇ ਉਹ ਦਹੀਂ ਕੁੱਤੇ ਅੱਗੇ ਪਾਇਆ ਗਿਆ। ਦਹੀਂ ਖਾਣ ਤੋਂ ਥੋੜ੍ਹਾ ਚਿਰ ਪਿਛੋਂ ਜ਼ਹਿਰ ਦੇ ਅਸਰ ਨਾਲ ਕੁੱਤਾ ਮਰ ਗਿਆ। ਪਾਪ ਲੁਕਿਆ ਨਾ ਰਿਹਾ ਤਾਂ ਦੋਸ਼ੀ ਬ੍ਰਾਹਮਣ ਨੇ ਸਭ ਕੁਝ ਮੰਨ ਲਿਆ ਕਿ ਉਸ ਤੋਂ ਇਹ ਪਾਪ ਪ੍ਰਿਥੀਏ ਨੇ ਕਰਾਇਆ ਸੀ।

ਬ੍ਰਾਹਮਣ ਦੇ ਮਨ 'ਤੇ ਇਸ ਪਾਪ ਦਾ ਏਨਾ ਭਾਰ ਪਿਆ ਕਿ ਕੁਝ ਦਿਨਾਂ ਅੰਦਰ ਹੀ ਉਹ ਪੇਟ ਦੇ ਸੂਲ ਨਾਲ ਮਰ ਗਿਆ।

ਪਰ ਪ੍ਰਿਥੀ ਚੰਦ ਅਜੇ ਵੀ ਕਾਲੀ ਕਰਤੂਤ ਤੋਂ ਨਾ ਟਲਿਆ। ਉਹਨੇ ਪੈਸੇ ਦੇ ਕੇ ਇਕ ਸਪੇਰੇ ਕੋਲੋਂ ਉਸ ਕਮਰੇ ਵਿਚ ਜ਼ਹਿਰੀ ਨਾਗ ਛੁਡਵਾ ਦਿੱਤਾ, ਜਿਸ ਵਿਚ (ਗੁਰੂ) ਹਰਿਗੋਬਿੰਦ ਸਾਹਿਬ ਇਕੱਲੇ ਬੈਠੇ ਖੇਡ ਰਹੇ ਸਨ। ਸੇਵਕਾਂ ਨੇ ਵੇਖਿਆ ਕਿ ਡੰਗ ਮਾਰਨ ਦੀ ਥਾਂ ਸੱਪ ਬਾਲਕ ਨਾਲ ਖੇਡ ਰਿਹਾ ਸੀ। ਸੇਵਾਦਾਰਾਂ ਨੇ ਉਸ ਵੇਲੇ ਸੱਪ ਨੂੰ ਮਾਰ ਦਿੱਤਾ।

ਆਖ਼ਰੀ ਵਾਰ ਪ੍ਰਿਥੀਏ ਨੇ 'ਸੋਭੀ' ਨਾਮ ਦੀ ਦਾਈ ਕੋਲੋਂ ਕਰਵਾਇਆ। ਵੱਢੀ

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੦੨

ਵਜੋਂ ਉਸ ਨੂੰ ਪੰਜ ਸੌ ਰੁਪਏ ਦੇਣੇ ਮੰਨੇ।* ਉਹ ਆਪਣੇ ਥਣਾਂ ਨੂੰ ਜ਼ਹਿਰ ਲਾ ਕੇ ਵਡਾਲੀ ਜਾ ਪਹੁੰਚੀ। ਖੇਡ ਰਹੇ ਬਾਲਕ ਸਾਹਿਬਜ਼ਾਦੇ ਨੂੰ ਗੋਦੀ ਵਿਚ ਉਠਾ ਕੇ ਉਹ ਆਪਣਾ ਮੰਮਾ ਮੱਲੋ ਮੱਲੀ ਉਨ੍ਹਾਂ ਦੇ ਮੂੰਹ ਵਿਚ ਦੇਣ ਲੱਗੀ ਤਾਂ ਉਹ ਅੱਗੋਂ ਵਿਰੋਧ ਪ੍ਰਗਟ ਕਰਨ ਵਾਸਤੇ ਰੋਣ ਲੱਗ ਪਏ। ਸੇਵਕਾਂ ਨੇ ਉਸ ਓਪਰੀ ਇਸਤਰੀ ਨੂੰ ਫੜ ਕੇ ਮਹਾਰਾਜ ਦੇ ਸਾਹਮਣੇ ਲੈ ਆਂਦਾ। ਦਾਈ ਆਪਣੇ ਪਾਪ ਦੇ ਡਰ ਤੋਂ ਕੰਬਣ ਲੱਗ ਪਈ। ਉਹਨੇ ਗੁਰੂ ਮਹਾਰਾਜ ਦੇ ਸਾਹਮਣੇ ਸਾਰੀ ਕਹਾਣੀ ਸਾਫ਼ ਸਾਫ਼ ਦੱਸ ਦਿੱਤੀ। ਧੀਰਜ ਦੇ ਪੁੰਜ ਗੁਰੂ ਮਹਾਰਾਜ ਨੇ ਉਸ ਨੂੰ ਚੰਗਾ-ਮੰਦਾ ਕੁਝ ਨਾ ਕਿਹਾ, ਪਰ ਉਹ ਜ਼ਹਿਰ ਏਨਾ ਤੇਜ਼ ਸੀ, ਜਿਸ ਦੇ ਅਸਰ ਨਾਲ ਉਹ ਕੁਝ ਘੜੀਆਂ ਵਿਚ ਬੇਹੋਸ਼ ਹੋ ਕੇ ਮਰ ਗਈ।

## ਪ੍ਰਿਥੀਆ ਅੰਮ੍ਰਿਤਸਰ ਛੱਡ ਗਿਆ

ਇਹਨਾਂ ਭੈੜੀਆਂ ਕਰਤੂਤਾਂ ਦੇ ਕਾਰਨ ਪ੍ਰਿਥੀ ਚੰਦ ਦੀ ਲੋਕਾਂ ਵਿਚ ਏਨੀ ਬਦਨਾਮੀ ਹੋਈ ਕਿ ਉਹਦੇ ਵਾਸਤੇ ਅੰਮ੍ਰਿਤਸਰ ਵਿਚ ਰਹਿਣਾ ਔਖਾ ਹੋ ਗਿਆ। ਲੋਕ ਉਸ ਦੇ ਮੂੰਹ 'ਤੇ ਕਹਿਣ ਲੱਗ ਪਏ : 'ਪ੍ਰਿਥੀਆ ਮੀਣਾ ਹੈ। ਪਹਿਲਾਂ ਇਸ ਨੇ ਲਾਹੌਰ ਦੇ ਹਾਕਮ ਸੁਲਹੀ ਖ਼ਾਨ ਨੂੰ ਬੁਲਾ ਕੇ ਗੁਰੂ ਜੀ ਨੂੰ ਅੰਮ੍ਰਿਤਸਰੋਂ ਕਢਾਇਆ ਸੀ ਤੇ ਹੁਣ ਬਾਲਕ ਸਾਹਿਬਜ਼ਾਦੇ ਦੀ ਜਾਨ ਲੈਣ ਵਾਸਤੇ ਇਹਨੇ ਪਾਪ ਕੀਤੇ ਹਨ। ਇਹ ਮੀਣਾ ਕੁਲ-ਘਾਤੀ ਹੈ।'

ਲੋਕਾਂ ਦੇ ਇਸ ਸਲੂਕ ਤੋਂ ਤੰਗ ਆ ਕੇ ਪ੍ਰਿਥੀਆ ਅੰਮ੍ਰਿਤਸਰ ਛੱਡ ਕੇ ਆਪਣੀ ਜਾਗੀਰ ਵਿਚ ਪਿੰਡ 'ਹੇਹਰ' (ਜ਼ਿਲ੍ਹਾ ਲਾਹੌਰ) ਚਲਾ ਗਿਆ।†

ਗੁਰੂ ਰਾਮਦਾਸ ਜੀ ਦੇ ਸਮੇਂ ਤੋਂ ਪ੍ਰਿਥੀਆ ਸਰਕਾਰੀ ਅਫ਼ਸਰਾਂ ਤੇ ਇਲਾਕੇ ਦੇ ਮੰਨੇ ਹੋਏ ਬੰਦਿਆਂ ਨਾਲ ਆਪਣਾ ਰਸੂਖ਼ ਬਣਾ ਰਿਹਾ ਸੀ। ਏਸੇ ਦੇ ਫਲਸਰੂਪ ਲਾਹੌਰ ਸਰਕਾਰ ਵੱਲੋਂ ਉਹਨੂੰ ਪਿੰਡ 'ਹੇਹਰ' ਵਿਚ ਜਾਗੀਰ ਮਿਲੀ ਹੋਈ ਸੀ। ਹੇਹਰ ਪਿੰਡ ਵਿਚ ਪ੍ਰਿਥੀਏ ਦੇ ਸਹੁਰੇ ਸਨ।

ਪਿੰਡ ਹੇਹਰ ਵਿਚ ਉਹਨੇ ਅੰਮ੍ਰਿਤਸਰ ਦੇ ਟਾਕਰੇ 'ਤੇ ਸਰੋਵਰ ਤੇ ਮੰਦਿਰ ਬਣਵਾਇਆ। ਉਸ ਦੇ ਮਸੰਦ ਲੋਕਾਂ ਵਿਚ ਪ੍ਰਚਾਰ ਕਰਦੇ ਕਿ ਅਸਲੀ 'ਅੰਮ੍ਰਿਤ ਦਾ ਸਰੋਵਰ' ਤਾਂ ਏਥੇ ਪ੍ਰਗਟ ਹੋਇਆ ਹੈ ਪਰ ਲੱਖ ਯਤਨ ਕਰਨ 'ਤੇ ਵੀ ਉਹ ਲੋਕਾਂ ਨੂੰ ਭੁਲੇਖਾ ਨਾ ਪਾ ਸਕੇ।

ਪ੍ਰਿਥੀਏ ਨੇ ਤਰਨ ਤਾਰਨ ਦੇ ਮੁਕਾਬਲੇ 'ਤੇ ਉਸ ਤੋਂ ਚਾਰ ਕੁ ਮੀਲ ਉੱਤਰ ਦੇ ਪਾਸੇ 'ਦੂਖ ਨਿਵਾਰਨ' ਨਾਮ ਰੱਖ ਕੇ ਛੋਟਾ ਜਿਹਾ ਸਰੋਵਰ ਤੇ ਮੰਦਿਰ ਬਣਵਾਇਆ, ਪਰ ਉਹ ਕਿਸੇ ਥਾਂ ਵੀ ਆਪਣੇ ਮਨੋਰਥ ਵਿਚ ਸਫਲ ਨਾ ਹੋਇਆ।

---

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੦੩।

† ਤਵਾਰੀਖ ਗੁਰੂ ਖ਼ਾਲਸਾ, ਪੰਨਾ ੨੦੪।

## ਗੁਰੂ ਜੀ ਫਿਰ ਅੰਮ੍ਰਿਤਸਰ

ਪ੍ਰਿਥੀਆ ਅੰਮ੍ਰਿਤਸਰੋਂ ਚਲਾ ਗਿਆ ਤਾਂ ਉਥੋਂ ਦੀਆਂ ਸੰਗਤਾਂ ਜਾ ਕੇ ਗੁਰੂ ਅਰਜਨ ਦੇਵ ਜੀ ਨੂੰ ਵਡਾਲੀ ਤੋਂ ਅੰਮ੍ਰਿਤਸਰ ਲੈ ਆਈਆਂ। ਗੁਰੂ ਮਹਾਰਾਜ ਤੇ ਸਾਹਿਬਜ਼ਾਦੇ ਦੇ ਅੰਮ੍ਰਿਤਸਰ ਵਿਚ ਆਉਣ ਉੱਤੇ ਸੰਗਤਾਂ ਨੇ ਬੜੀ ਖ਼ੁਸ਼ੀ ਮਨਾਈ।

## ਸਾਹਿਬਜ਼ਾਦਾ ਬੀਮਾਰ

ਕੁਦਰਤ ਦੇ ਰੰਗ, ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਨੂੰ ਬੁਖ਼ਾਰ ਹੋ ਗਿਆ ਤੇ ਨਾਲ ਹੀ ਸੀਤਲਾ (ਚੀਚਕ) ਨਿਕਲ ਆਈ। ਛੋਟੇ-ਛੋਟੇ ਲਾਲ ਦਾਣੇ ਨਿਕਲਣ ਨਾਲ ਸਾਰਾ ਸਰੀਰ ਸੁੱਜ ਗਿਆ। ਪੁਰਾਣੇ ਹਿੰਦੂ ਸੰਸਕਾਰਾਂ ਦੇ ਅਸਰ ਥੱਲੇ ਬਹੁਤ ਸਾਰੇ ਸ਼ਹਿਰੀਆਂ ਨੇ ਮਾਤਾ ਗੰਗਾ ਜੀ ਤੇ ਗੁਰੂ ਮਹਾਰਾਜ ਨੂੰ 'ਸੀਤਲਾ' ਦੇਵੀ ਦੀ ਪੂਜਾ ਕਰਨ ਵਾਸਤੇ ਕਿਹਾ। ਅੱਗੋਂ ਗੁਰਦੇਵ ਨੇ ਉੱਤਰ ਦਿੱਤਾ, "ਗੁਰੂ ਨਾਨਕ ਦੇਵ ਜੀ ਦੇ ਦੱਸੇ ਮਾਰਗ 'ਤੇ ਚੱਲਣ ਵਾਲੇ ਨੂੰ ਇਕ ਅਕਾਲ ਪੁਰਖ ਤੋਂ ਬਿਨਾਂ ਹੋਰ ਕਿਸੇ ਦੀ ਪੂਜਾ ਨਹੀਂ ਕਰਨੀ ਚਾਹੀਦੀ, ਬਾਲਕ ਦਾ ਰਾਖਾ ਵਾਹਿਗੁਰੂ ਆਪ ਹੈ।"

ਸਮਾਂ ਪਾ ਕੇ ਸਾਹਿਬਜ਼ਾਦਾ ਰਾਜ਼ੀ ਹੋ ਗਿਆ ਤਾਂ ਗੁਰਦੇਵ ਨੇ ਅਕਾਲ ਪੁਰਖ ਦੇ ਧੰਨਵਾਦ ਵਜੋਂ ਕਈ ਸ਼ਬਦ ਉਚਾਰੇ।

ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਜੀ ਪੰਜ ਸਾਲ ਦੇ ਹੋਏ ਤਾਂ ਉਹਨਾਂ ਦੀ ਵਿੱਦਿਆ ਦਾ ਖ਼ਾਸ ਪ੍ਰਬੰਧ ਕੀਤਾ ਗਿਆ। ਦੂਰਦਰਸ਼ੀ ਗੁਰੂ ਅਰਜਨ ਦੇਵ ਜੀ ਜਾਣਦੇ ਸਨ ਕਿ ਉਹਨਾਂ ਦੇ ਉੱਤਰਾਅਧਿਕਾਰੀ ਨੂੰ ਕਿਹੋ ਜੇਹੇ ਸਮੇਂ ਵਿਚ ਪੰਥ ਦੀ ਅਗਵਾਈ ਕਰਨੀ ਪਵੇਗੀ। ਇਸ ਵਾਸਤੇ ਹਜ਼ੂਰ ਨੇ ਸਾਹਿਬਜ਼ਾਦੇ ਦੀ ਅੱਖਰੀ ਵਿੱਦਿਆ ਦੇ ਨਾਲ ਨਾਲ ਸ਼ਸਤਰ ਵਿੱਦਿਆ ਵੀ ਸ਼ੁਰੂ ਕਰਾ ਦਿੱਤੀ। ਇਹ ਸਾਰੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਆਪ ਜਿਥੇ ਗੁਰਬਾਣੀ ਦੇ ਵਿਦਵਾਨ ਸਨ, ਉਥੇ ਸ਼ਸਤਰ ਵਿੱਦਿਆ ਦੇ ਵੀ ਧਨੀ ਸਨ। ਬਾਬਾ ਜੀ ਨੇ ਸਾਹਿਬਜ਼ਾਦੇ ਨੂੰ ਗੁਰੂ ਮਹਾਰਾਜ ਦੀ ਚਾਅ ਮੁਤਾਬਕ ਹਰ ਪੱਖ ਤੋਂ ਯੋਗ ਬਣਾ ਦਿੱਤਾ।

## ਚੌਥਾ ਕਾਂਡ

### ਮਹਾਨ ਕਾਰਜ—ਗੁਰੂ ਗ੍ਰੰਥ ਸਾਹਿਬ

ਕਿਸੇ ਵੀ ਫ਼ਿਰਕੇ ਨੂੰ 'ਕੌਮ' ਦਾ ਦਰਜਾ ਪ੍ਰਾਪਤ ਕਰਨ ਵਾਸਤੇ ਕੁਝ ਮੁੱਢਲੀਆਂ ਲੋੜਾਂ ਪੂਰੀਆਂ ਕਰਨੀਆਂ ਪੈਂਦੀਆਂ ਹਨ। ਸਭ ਤੋਂ ਪਹਿਲੀ ਲੋੜ ਹੁੰਦੀ ਹੈ ਆਪਣਾ ਧਾਰਮਿਕ ਆਗੂ। ਉਹ ਗੁਰੂ ਨਾਨਕ ਦੇ ਰੂਪ ਵਿਚ ਸਿੱਖਾਂ ਕੋਲ ਮੌਜੂਦ ਸੀ। ਗੁਰੂ ਨਾਨਕ ਸਿੱਖ ਧਰਮ ਦੇ ਜਨਮ-ਦਾਤਾ ਸਨ। ਬਾਕੀ ਗੁਰੂ ਉਹਨਾਂ ਦੀ 'ਜੋਤ' ਤੇ 'ਉਤਰਾਅਧਿਕਾਰੀ' ਸਨ। ਇਸ ਲਈ ਉਹਨਾਂ ਨੂੰ ਗੁਰੂ ਨਾਨਕ ਤੋਂ ਵੱਖਰੇ ਨਹੀਂ ਮੰਨਿਆ ਜਾ ਸਕਦਾ। ਸਿੱਖ ਸਿਧਾਂਤ ਅਨੁਸਾਰ ਦੱਸੇ ਗੁਰੂ 'ਇਕ ਜੋਤ' ਮੰਨੇ ਜਾਂਦੇ ਹਨ।

ਦੂਸਰੀ ਲੋੜ ਹੁੰਦੀ ਹੈ : ਇਕ ਧਾਰਮਿਕ ਕੇਂਦਰ ਦੀ। ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ (ਰਾਵੀ ਕੰਢੇ) ਵਸਾਇਆ, ਪਰ ਉਹ ਕੇਵਲ ਮਹਾਰਾਜ ਦਾ ਨਿਵਾਸ ਅਸਥਾਨ ਹੀ ਮੰਨਿਆ ਜਾ ਸਕਦਾ ਹੈ। ਇਸ ਤੋਂ ਵੱਧ ਮਾਨਤਾ ਉਸ ਨੂੰ ਇਤਿਹਾਸ ਵਿਚ ਕਦੇ ਨਹੀਂ ਮਿਲੀ। ਖਡੂਰ ਸਾਹਿਬ ਦੂਸਰੀ ਪਾਤਸ਼ਾਹੀ ਗੁਰੂ ਅੰਗਦ ਦੇਵ ਜੀ ਦਾ ਨਿਵਾਸ ਅਸਥਾਨ ਹੈ। ਏਸੇ ਤਰ੍ਹਾਂ ਗੋਇੰਦਵਾਲ ਤੀਸਰੀ ਪਾਤਸ਼ਾਹੀ ਦਾ ਅਸਥਾਨ ਹੈ। ਭਾਵੇਂ ਤੀਸਰੇ ਪਾਤਸ਼ਾਹ ਨੇ ਉਥੇ ਸਿੱਖਾਂ ਦਾ ਪਹਿਲਾ ਤੀਰਥ 'ਬਾਉਲੀ ਸਾਹਿਬ' ਬਣਵਾਇਆ, ਪਰ ਖੁੱਲ੍ਹੇ ਦਿਲ ਨਾਲ ਸੋਚਿਆ ਜਾਵੇ ਤਾਂ ਉਹ ਵੀ ਇਕ ਪੁਰਾਤਨ ਹਿੰਦੂ ਸਿਧਾਂਤ ਦੀ ਹੀ ਪੂਰਤੀ ਕਰਦਾ ਸੀ। ਹਾਂ, ਸੂਰਤ ਥੋੜ੍ਹੀ ਜੇਹੀ ਬਦਲੀ ਗਈ ਸੀ। ਸ਼ਰਧਾਲੂਆਂ ਦੇ ਮਨ ਵਿਚ ਇਹ ਵਿਚਾਰ ਬਿਠਾਇਆ ਗਿਆ ਕਿ ਇਸ ਦੀਆਂ ਚੌਰਾਸੀ ਪੌੜੀਆਂ ਉੱਤੇ ਇਕ ਮਨ ਹੋ ਕੇ ਪਾਠ ਕਰਨ ਨਾਲ ਮਨੁੱਖ ਦੀ 'ਚੌਰਾਸੀ' ਕੱਟੀ ਜਾਂਦੀ ਹੈ। ਇਸ ਬਾਰੇ ਅਸੀਂ ਏਨਾ ਹੀ ਕਹਿ ਸਕਦੇ ਹਾਂ ਕਿ ਪੁਰਾਤਨ ਸੰਸਕਾਰਾਂ ਦੇ ਅਸਰ ਥੱਲੇ 'ਚੌਰਾਸੀ' ਦਾ ਗੇੜ ਜਾਂ ਫਾਹੀ ਕਟਾਉਣ ਵਾਸਤੇ ਸਿੱਖ ਪੁਰਾਣੇ ਤੀਰਥਾਂ ਉੱਤੇ ਨਾ ਭਟਕਦੇ ਫਿਰਨ, ਤੀਸਰੇ ਗੁਰੂ ਨੇ ਸਿੱਖਾਂ ਦੀ ਇਹ ਲੋੜ ਆਪਣੇ ਘਰ ਵਿਚ ਹੀ ਪੂਰੀ ਕਰ ਦਿੱਤੀ।

### ਅੱਗੇ ਵਾਰੀ ਆਈ ਅੰਮ੍ਰਿਤਸਰ ਦੀ

ਗੁਰੂ ਰਾਮਦਾਸ ਜੀ ਨੇ ਸਭ ਤੋਂ ਪਹਿਲਾਂ ਸੰਤੋਖਸਰ ਸ਼ੁਰੂ ਕੀਤਾ ਤੇ ਫਿਰ ਅੰਮ੍ਰਿਤਸਰ (ਅੰਮ੍ਰਿਤ ਸਰੋਵਰ) ਆਰੰਭ ਕਰਵਾਇਆ। ਉਹਨਾਂ ਦੇ ਮਨ ਵਿਚ ਇਸ ਦੀ ਕੀ ਰੂਪ-ਰੇਖਾ ਸੀ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ, ਪਰ ਮੰਨਣਾ ਪਵੇਗਾ ਕਿ 'ਹਰਿਮੰਦਰ ਸਾਹਿਬ' ਦੀ ਰਚਨਾ ਕੇਵਲ ਗੁਰੂ ਅਰਜਨ ਦੇਵ ਜੀ ਦੀ ਕਲਪਨਾ ਹੈ ਅਤੇ ਇਸ ਵਿਚ ਇਕ ਨਵਾਂ ਸਿਧਾਂਤ ਲੁਕਿਆ ਹੋਇਆ ਹੈ।

ਪੁਰਾਤਨ ਸਾਰੇ ਧਰਮਾਂ ਦੇ ਮੰਦਰ ਆਪਣੇ-ਆਪਣੇ ਖ਼ਾਸ ਰੂਪ ਰੱਖਦੇ ਸਨ ਅਤੇ ਉਹ ਹੈ ਵੀ ਸਨ ਮਨੁੱਖਾਂ ਦੀਆਂ ਖ਼ਾਸ-ਖ਼ਾਸ ਸ਼੍ਰੇਣੀਆਂ ਵਾਸਤੇ। ਸਨਾਤਨੀ ਹਿੰਦੂਆਂ, ਬੋਧੀਆਂ, ਜੈਨੀਆਂ ਜਾਂ ਮੁਸਲਮਾਨਾਂ ਦੇ ਧਾਰਮਿਕ ਅਸਥਾਨ ਕੇਵਲ ਉਹਨਾਂ ਦੀਆਂ ਨਿੱਜੀ ਲੋੜਾਂ ਅਨੁਸਾਰ ਵਿਸ਼ੇਸ਼ ਤੇ ਨੀਯਤ ਨਮੂਨਿਆਂ ਉੱਤੇ ਉਸਾਰੇ ਜਾਂਦੇ ਸਨ। ਉਹਨਾਂ ਦੀ ਸ਼ਕਲ ਨਹੀਂ ਸੀ ਬਦਲੀ ਜਾ ਸਕਦੀ। ਨਾ ਹੀ ਉਹਨਾਂ ਦੇ ਅੰਦਰ ਦੂਸਰੇ ਧਰਮਾਂ ਵਾਲਿਆਂ ਨੂੰ ਆਉਣ ਦੀ ਆਗਿਆ ਸੀ। ਗੁਰੂ ਅਰਜਨ ਦੇਵ ਜੀ ਨੇ 'ਹਰਿਮੰਦਰ' ਭਾਵ 'ਹਰਿ ਕਾ ਮੰਦਰ' ਉਸਾਰਨਾ ਸੀ, ਜਿਸ ਵਿਚ ਰੱਬ ਦੇ ਸਾਰੇ ਬੰਦੇ, ਹਰ ਪ੍ਰਾਣੀ ਆ ਸਕੇ।

ਸਮਾਜਿਕ ਤੌਰ 'ਤੇ ਸਿੱਖ ਹਿੰਦੂਆਂ ਦੇ ਨੇੜੇ ਹਨ ਤੇ ਉਦੋਂ ਤਾਂ ਸਿੱਖਾਂ ਨੂੰ ਹਿੰਦੂ ਹੀ ਸਮਝਿਆ ਜਾਂਦਾ ਸੀ। ਹਿੰਦੂ ਮੱਤ ਅਨੁਸਾਰ ਮਨੁੱਖ ਜਾਤੀ ਨੂੰ ਵੱਡੀਆਂ ਚਾਰ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ, ਜਿਸ ਨੂੰ ਚਾਰ ਵਰਣ (ਬ੍ਰਾਹਮਣ, ਛੱਤਰੀ, ਵੈਸ਼ ਤੇ ਸ਼ੂਦਰ) ਕਹਿੰਦੇ ਹਨ। ਹਿੰਦੂ ਮੰਦਰਾਂ ਵਿਚ ਸ਼ੂਦਰਾਂ ਨੂੰ ਦਾਖ਼ਲ ਹੋਣ ਦਾ ਹੱਕ ਨਹੀਂ ਸੀ। ਪੱਛਮੀ ਧਰਮਾਂ ਨੂੰ ਮੰਨਣ ਵਾਲਿਆਂ ਭਾਵ ਮੁਸਲਮਾਨਾਂ ਜਾਂ ਈਸਾਈਆਂ ਨੂੰ ਵੀ ਸ਼ੂਦਰ ਹੀ ਸਮਝਿਆ ਜਾਂਦਾ ਸੀ, ਜੋ ਮੰਦਿਰ ਵਿਚ ਦਾਖ਼ਲ ਨਹੀਂ ਸਨ ਹੋ ਸਕਦੇ। ਗੁਰੂ ਅਰਜਨ ਦੇਵ ਜੀ ਨੇ ਇਤਿਹਾਸ ਵਿਚ ਇਕ ਅਨੋਖਾ ਕਾਰਨਾਮਾ ਕੀਤਾ ਕਿ ਸਿੱਖਾਂ ਦੇ 'ਹਰਿਮੰਦਰ ਸਾਹਿਬ' ਦੀ ਨੀਂਹ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਤੋਂ ਰਖਵਾਈ। ਧਾਰਮਿਕ ਸੰਸਾਰ ਦੇ ਇਤਿਹਾਸ ਵਿਚ ਇਹ ਇਕ ਬਹੁਤ ਹੀ ਦਲੇਰੀ ਭਰਿਆ ਕਦਮ ਸੀ। ਫਿਰ ਗੁਰਦੇਵ ਨੇ ਮੰਦਰ ਦੇ ਚੌਹੀਂ ਪਾਸੀਂ ਚਾਰ ਦਰਵਾਜ਼ੇ ਰੱਖੇ, ਜਿਸ ਦਾ ਅਰਥ ਸੀ ਕਿ ਇਹ ਹਰੀ ਦਾ ਮੰਦਰ ਚੌਹਾਂ ਵਰਣਾਂ ਵਾਸਤੇ ਖੁੱਲ੍ਹਾ ਹੈ ਜਾਂ ਇਸ ਉੱਤੇ ਚੌਹਾਂ ਦਾ ਇਕੋ ਜਿਹਾ ਹੱਕ ਹੈ। ਮਨੁੱਖਤਾ ਦੇ ਗੁਰੂ ਨੇ ਹਰ ਮਨੁੱਖ ਨੂੰ ਆਪਣੇ ਧਰਮ ਦੇ ਸਭ ਤੋਂ ਵੱਡੇ ਮੰਦਿਰ ਵਿਚ ਦਾਖ਼ਲ ਹੋਣ ਤੇ ਉਪਾਸਨਾ ਕਰਨ ਦੀ ਖੁੱਲ੍ਹ ਦਿੱਤੀ। ਏਹਾ ਕਾਰਨ ਹੈ ਕਿ ਅੰਮ੍ਰਿਤਸਰ ਸਿੱਖ ਧਰਮ ਦਾ ਸਭ ਤੋਂ ਵੱਡਾ ਕੇਂਦਰੀ ਅਸਥਾਨ ਬਣ ਗਿਆ, ਜੋ ਅਜੇ ਵੀ ਸਿੱਖਾਂ ਦਾ ਕੇਂਦਰ ਸਮਝਿਆ ਜਾਂਦਾ ਹੈ ਜਾਂ ਦੂਸਰੇ ਸ਼ਬਦਾਂ ਵਿਚ ਅੰਮ੍ਰਿਤਸਰ ਦਾ 'ਹਰਿਮੰਦਰ ਸਾਹਿਬ' ਪਹਿਲਾ ਗੁਰਧਾਮ ਹੈ, ਜੋ ਨਿਰੋਲ ਸਿੱਖੀ ਸਿਧਾਂਤ ਨੂੰ ਮੁੱਖ ਰੱਖ ਕੇ ਉਸਾਰਿਆ ਗਿਆ। ਪਿੱਛੋਂ ਬਹੁਤੇ ਸਿੱਖ ਮੰਦਰ ਜਾਂ ਗੁਰਦੁਆਰੇ ਸਿੱਖ ਸਿਧਾਂਤ ਅਨੁਸਾਰ ਉਸਾਰੇ ਜਾਂਦੇ ਰਹੇ।

ਤੀਸਰੀ ਵੱਡੀ ਲੋੜ ਹੁੰਦੀ ਹੈ ਆਪਣਾ ਧਰਮ-ਗ੍ਰੰਥ। ਇਹ ਸ਼ਬਦ ਬਹੁਤ ਅਰਥ ਭਰਪੂਰ ਹਨ ਕਿ 'ਗੀਤਾ' ਨਹੀਂ ਤਾਂ ਹਿੰਦੂ ਧਰਮ ਨਹੀਂ, 'ਕੁਰਾਨ' ਨਹੀਂ ਤਾਂ ਇਸਲਾਮ ਨਹੀਂ, 'ਅੰਜੀਲ' ਨਹੀਂ ਤਾਂ ਈਸਾਈਅਤ ਨਹੀਂ। ਸੋ ਕਿਸੇ ਵੀ ਧਰਮ ਵਾਸਤੇ ਧਰਮ-ਗ੍ਰੰਥ ਦਾ ਹੋਣਾ ਜ਼ਰੂਰੀ ਹੈ, ਜਿਸ ਵਿਚੋਂ ਉਸ ਧਰਮ ਦੇ ਅਸੂਲਾਂ ਦੀ ਖੋਜ ਵਿਚਾਰ ਕੀਤੀ ਜਾ ਸਕੇ।

ਗੁਰੂ ਅਰਜਨ ਦੇਵ ਜੀ ਨੇ ਸਿੱਖ ਧਰਮ ਦੀ ਇਹ ਲੋੜ ਪੂਰੀ ਕਰਨ ਦਾ ਬੀੜਾ ਉਠਾ ਲਿਆ।

ਉਸ ਸਮੇਂ ਅੰਮ੍ਰਿਤ ਸਰੋਵਰ ਤੋਂ ਗੁਰੂ ਬਾਜ਼ਾਰ ਵਾਲੇ ਪਾਸੇ ਹੀ ਸ਼ਹਿਰ ਦੀ ਵਸੋਂ ਸੀ। ਗੁਰੂ ਮਹਾਰਾਜ ਨੇ ਵਸੋਂ ਤੋਂ ਕੁਝ ਦੂਰ ਚਾਟੀਵਿੰਡ ਵਾਲੇ ਪਾਸੇ ਇਕਾਂਤ ਥਾਂ ਚੁਣੀ। ਸਭ ਤੋਂ ਪਹਿਲਾਂ ਓਥੇ ਇਕ ਛੋਟਾ ਜਿਹਾ ਸਰੋਵਰ ਬਣਾਇਆ, ਜਿਸ ਦਾ ਨਾਮ ਗੁਰੂ ਰਾਮਦਾਸ ਜੀ ਦੇ ਨਾਮ ਉੱਤੇ 'ਰਾਮਸਰ' ਰੱਖਿਆ। ਉਹ ੧੬੫੯ ਬਿ. ਵਿਚ ਸ਼ੁਰੂ ਕਰਕੇ ਲਗਭਗ ਇਕ ਸਾਲ ਵਿਚ ਸੰਪੂਰਨ ਹੋਇਆ। ਫਿਰ ਉਸੇ ਦੇ ਕਿਨਾਰੇ ਬੈਠ ਕੇ ਗੁਰਦੇਵ ਨੇ ਮਹਾਨ ਬਾਣੀ 'ਸੁਖਮਨੀ' ਸਾਹਿਬ ਉਚਾਰੀ ਤੇ ਫਿਰ ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕਰਵਾਈ।

ਇਸ ਤੋਂ ਪਹਿਲਾਂ, ਪਹਿਲੇ ਗੁਰੂਆਂ ਦੀ ਬਾਣੀ ਵੱਖ-ਵੱਖ ਪੋਥੀਆਂ ਦੇ ਰੂਪ ਵਿਚ ਸੀ। ਉਹਨਾਂ ਪੋਥੀਆਂ ਤੋਂ ਕੁਝ ਸ਼ਰਧਾਲੂਆਂ ਨੇ ਉਤਾਰੇ ਵੀ ਕੀਤੇ ਸਨ। ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਦੀ ਪੋਥੀ ਗੁਰੂ ਅੰਗਦ ਦੇਵ ਜੀ ਨੂੰ ਦੇ ਗਏ ਸਨ। ਪ੍ਰਥਮ ਗੁਰੂ ਜੀ ਨੇ ਕਬੀਰ ਆਦਿ ਕੁਝ ਹੋਰ ਮਹਾਂਪੁਰਸ਼ਾਂ ਦੇ ਸ਼ਬਦ ਵੀ ਇਕ ਪੋਥੀ ਵਿਚ ਲਿਖੇ ਸਨ। ਹਜ਼ੂਰ ਉਹ ਵੀ ਆਪਣੇ ਉਤਰਾਅਧਿਕਾਰੀ ਨੂੰ ਦੇ ਗਏ। ਗੁਰੂ ਅੰਗਦ ਦੇਵ ਜੀ ਨੇ ਪਹਿਲੇ ਗੁਰੂ ਦਾ ਇਤਿਹਾਸ ਤੇ ਗੁਰਬਾਣੀ ਦੀਆਂ ਪੋਥੀਆਂ ਲਿਖਵਾਈਆਂ। ਮਹਾਰਾਜ ਨੇ ਕੁਝ ਆਪਣੇ ਸਲੋਕ ਵੀ ਲਿਖੇ। ਉਹ ਸਭ ਕੁਝ ਆਪ ਜੀ ਨੇ ਪੋਥੀਆਂ ਦੇ ਰੂਪ ਵਿਚ ਗੁਰੂ ਅਮਰਦਾਸ ਜੀ ਨੂੰ ਦਿੱਤਾ। ਗੁਰੂ ਅਮਰਦਾਸ ਜੀ ਦੀ ਆਪਣੀ ਰਚਨਾ ਤੇ ਹੋਰ ਬਹੁਤ ਸਾਰਾ ਸਾਹਿਤਕ ਮਸਾਲਾ ਹਜ਼ੂਰ ਦੇ ਸਾਹਿਬਜ਼ਾਦੇ ਮੋਹਨ ਜੀ ਦੇ ਕਬਜ਼ੇ ਵਿਚ ਰਿਹਾ ਜੋ ਬੀੜ ਤਿਆਰ ਕਰਨ ਸਮੇਂ ਗੁਰੂ ਅਰਜਨ ਦੇਵ ਜੀ ਨੇ ਪ੍ਰਾਪਤ ਕੀਤਾ।

ਇਹ ਮਹਾਨ ਕਾਰਜ ਕੇਵਲ ਇਕ ਸਾਲ ਵਿਚ ਨੇਪਰੇ ਨਹੀਂ ਸੀ ਚੜ੍ਹਿਆ। ਇਹ ਗੁਰੂ ਅਰਜਨ ਦੇਵ ਜੀ ਦੀ ਕਈ ਸਾਲ ਦੀ ਅਣਥੱਕ ਮਿਹਨਤ ਦਾ ਸਿੱਟਾ ਹੈ। ਆਪ ਕਈ ਸਾਲ ਤੋਂ ਹੋਰ ਭਗਤਾਂ ਦੀ ਬਾਣੀ ਇਕੱਤਰ ਕਰ ਰਹੇ ਸਨ ਤੇ ਉਸ ਵਿਚੋਂ ਆਪਣੇ ਮਿੱਥੇ ਹੋਏ ਨਿਯਮਾਂ 'ਤੇ ਠੀਕ ਬੈਠਣ ਵਾਲੇ ਸ਼ਬਦ ਛਾਂਟ ਰਹੇ ਸਨ। ਗੁਰੂ ਸਾਹਿਬ ਦੀ ਬਾਣੀ ਦੇ ਉਤਾਰੇ ਵੀ ਗੁਰੂ ਅਰਜਨ ਦੇਵ ਜੀ ਦੇ ਸਾਹਮਣੇ ਸਨ, ਪਰ ਆਪ ਉਹਨਾਂ ਦੀ ਸੁਧਾਈ 'ਮੋਹਨ' ਜੀ ਵਾਲੀਆਂ ਸੈਂਚੀਆਂ ਨਾਲ ਕਰਨਾ ਚਾਹੁੰਦੇ ਸਨ। ਇਕ ਤੋਂ ਅਗ੍ਹਾਂ ਦੂਸਰੇ ਤੇ ਦੂਸਰੇ ਤੋਂ ਤੀਸਰੇ ਥਾਂ ਕੀਤੇ ਉਤਾਰੇ ਵਿਚ ਕੁਝ ਭੁੱਲਾਂ ਰਹਿ ਜਾਣੀਆਂ ਸੁਭਾਵਿਕ ਹਨ। ਇਹਨਾਂ ਭੁੱਲਾਂ ਨੂੰ ਦੂਰ ਕਰਨ ਦੇ ਵਿਚਾਰ ਨਾਲ ਮਹਾਰਾਜ ਨਵੀਆਂ ਤੇ ਪੁਰਾਣੀਆਂ ਸੈਂਚੀਆਂ ਨੂੰ ਮਿਲਾ ਕੇ ਠੀਕ ਕਰ ਲੈਣਾ ਚਾਹੁੰਦੇ ਸਨ।

ਗੁਰਦੇਵ ਨੇ ਮੋਹਨ ਜੀ ਪਾਸੋਂ ਗੁਰਬਾਣੀ ਦੀਆਂ ਪੋਥੀਆਂ ਲੈਣ ਵਾਸਤੇ ਭਾਈ ਗੁਰਦਾਸ ਜੀ ਤੇ ਬਾਬਾ ਬੁੱਢਾ ਜੀ ਨੂੰ ਭੇਜਿਆ, ਪਰ ਉਹ ਖ਼ਾਲੀ ਹੱਥ ਪਰਤੇ।

ਫਿਰ ਗੁਰਦੇਵ ਆਪ ਨੰਗੇ ਪੈਰੀਂ ਚੱਲ ਕੇ ਗੋਇੰਦਵਾਲ ਪਹੁੰਚੇ। ਬਹੁਤ ਸਾਰੀ ਸੰਗਤ ਵੀ ਮਹਾਰਾਜ ਦੇ ਨਾਲ ਸੀ। ਮੋਹਨ ਜੀ ਆਪਣੇ ਚੁਬਾਰੇ ਵਿਚ ਸਮਾਧੀ ਲਾਈ ਬੈਠੇ ਭਜਨ ਕਰ ਰਹੇ ਸਨ। ਆਪ ਰਾਤ ਦਿਨ ਭਜਨ ਵਿਚ ਹੀ ਲੀਨ ਰਹਿੰਦੇ ਸਨ। ਏਸੇ ਕਾਰਨ ਲੋਕ ਉਹਨਾਂ ਨੂੰ 'ਮਸਤਾਨਾ ਮੋਹਨ' ਕਿਹਾ ਕਰਦੇ।

ਗੁਰਦੇਵ ਨੇ 'ਸਰੰਦਾ' ਸੁਰ ਕੀਤਾ ਤੇ ਮੋਹਨ ਜੀ ਦੇ ਚੁਬਾਰੇ ਥੱਲੇ ਗਲੀ ਵਿਚ ਖੜੇ ਹੋ ਕੇ ਸ਼ਬਦ ਸ਼ੁਰੂ ਕੀਤਾ :—

"ਮੋਹਨ, ਤੇਰੇ ਊਚੇ ਮੰਦਰ ਮਹਲ ਅਪਾਰਾ॥
ਮੋਹਨ, ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ॥"

(ਪੰਨਾ ੨੪੮)

ਗੁਰੂ ਅਰਜਨ ਦੇਵ ਜੀ ਦੀ ਆਵਾਜ਼ ਵਿਚ ਬੜਾ ਵੈਰਾਗ ਸੀ। ਸੁਣ ਕੇ ਮੋਹਨ ਜੀ ਦੀ ਸਮਾਧੀ ਖੁੱਲ੍ਹ ਗਈ। ਗਲੀ ਵੱਲ ਦੀ ਬਾਰੀ ਖੋਲ੍ਹ ਕੇ ਉਹਨਾਂ ਝਾਤੀ ਮਾਰੀ। ਅੱਗੇ ਨਿਰਮਾਣਤਾ ਦੇ ਪੁੰਜ ਗੁਰੂ ਅਰਜਨ ਦੇਵ ਜੀ ਨੇਤਰ ਬੰਦ ਕਰੀ ਗਾ ਰਹੇ ਸਨ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਮੋਹਨ ਜੀ ਨੇ ਪਹਿਲਾਂ ਕੁਝ ਗਿਲ੍ਹੇ ਭਰੇ ਤੇ ਫਿੱਕੇ ਸ਼ਬਦ ਗੁਰਦੇਵ ਨੂੰ ਕਹੇ :

"ਪ੍ਰਿਥਮ ਹਮਾਰੀ ਵਸਤ ਲਈ ਪਿਤ ਪਾਸ ਤੇ।
ਕੁਲ ਭਲਿਆਨ ਕੀ ਹੁਤੀ ਗੁਰੂਤਾ ਜਾਸ ਤੇ।...
ਲਾਜ ਨ ਧਾਰਹੁ ਆਪ ਅਬੈ ਚਲਿ ਆਇਓ।
ਸਭ ਗੁਰੂਅਨ ਕੇ ਸਬਦ ਲੈਨਿ ਹਿਤ ਧਾਇਓ।"*

ਮੋਹਨ ਜੀ ਦੇ ਸਖ਼ਤ ਬਚਨ ਸੁਣ ਕੇ ਵੀ ਗੁਰਦੇਵ ਸ਼ਾਂਤ ਰਹੇ, ਸਗੋਂ ਉਹਨਾਂ ਦੂਸਰਾ ਸ਼ਬਦ ਉਚਾਰਿਆ :—

"ਮੋਹਨ, ਤੇਰੇ ਬਚਨ ਅਨੂਪ, ਚਾਲ ਨਿਰਾਲੀ॥
ਮੋਹਨ, ਤੂੰ ਮਾਨਹਿ ਏਕੁ ਜੀ, ਅਵਰ ਸਭ ਰਾਲੀ॥"† (ਪੰਨਾ ੨੪੮)

ਮੋਹਨ ਜੀ ਸੁਣ ਕੇ ਹੈਰਾਨ ਰਹਿ ਗਏ। ਉਹ ਸੋਚਣ ਲੱਗੇ, ਜੋ ਕੌੜੇ ਸ਼ਬਦ ਸੁਣ ਕੇ ਵੀ ਧੀਰਜ ਨਹੀਂ ਤਿਆਗਦਾ, ਉਹ ਮਹਾਨ ਹੈ।

ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਦਾ ਮੋਹਨ ਜੀ ਦੇ ਦਿਲ 'ਤੇ ਐਨਾ ਅਸਰ ਹੋਇਆ ਕਿ ਉਹ ਚੁਬਾਰੇ ਤੋਂ ਉਤਰੇ ਤੇ ਆਪਣੇ ਹੱਥੀਂ ਆ ਕੇ ਪੋਥੀਆਂ ਮਹਾਰਾਜ ਨੂੰ ਭੇਟ ਕੀਤੀਆਂ। ਗੁਰਦੇਵ ਉਹ ਪੋਥੀਆਂ ਪਾਲਕੀ ਵਿਚ ਰੱਖ ਕੇ ਬੜੇ ਸਤਿਕਾਰ ਨਾਲ ਅੰਮ੍ਰਿਤਸਰ ਲਿਆਏ। ਇਸ ਤਰ੍ਹਾਂ ਪਹਿਲੇ ਚੌਹਾਂ ਗੁਰੂਆਂ ਤੇ ਬਹੁਤ ਸਾਰੇ ਭਗਤਾਂ ਦੀ ਬਾਣੀ ਇਕੱਠੀ ਕਰਕੇ ਮਹਾਰਾਜ ਨੇ ਇਹ ਮਹਾਨ ਕਾਰਜ ਆਰੰਭ ਕੀਤਾ।

* ਗੁ. ਪ੍ਰ. ਸੂ. (ਸੂਰਜ ਪ੍ਰਕਾਸ਼) ਰਾਸ ੩, ਅੱਸੂ ੩੨੪।

† ਹੇ ਮੋਹਨ, ਤੂੰ ਇਕ ਅਕਾਲ ਪੁਰਖ ਨੂੰ ਮੰਨਦਾ ਹੈਂ, ਹੋਰ ਸਭ ਨੂੰ ਉਸ ਦੀ ਧੂੜੀ (ਰਾਲੀ) ਸਮਝਦਾ ਹੈਂ।

'ਰਾਮਸਰ' ਦੇ ਕਿਨਾਰੇ ਤੰਬੂ ਲੱਗ ਗਏ। ਇਕ ਕਨਾਤ ਦੇ ਉਹਲੇ ਬੈਠੇ ਗੁਰੂ ਮਹਾਰਾਜ ਲਿਖਵਾਈ ਜਾਂਦੇ ਤੇ ਭਾਈ ਗੁਰਦਾਸ ਜੀ ਲਿਖੀ ਜਾਂਦੇ।

ਆਦਿ ਗੁਰੂ ਗ੍ਰੰਥ ਸਾਹਿਬ ਨੂੰ ਪੂਰੇ ਧਿਆਨ ਨਾਲ ਪੜ੍ਹਿਆਂ ਪਤਾ ਲੱਗਦਾ ਹੈ ਕਿ ਸਾਰੀ ਬਾਣੀ ਇਕ ਬੱਝਵੇਂ ਨਿਯਮ ਅਨੁਸਾਰ ਲਿਖੀ ਗਈ ਹੈ। ਇਹ ਪੰਜਵੇਂ ਗੁਰੂ ਦੇ ਮਹਾਨ ਵਿਦਵਾਨ ਹੋਣ ਦਾ ਪ੍ਰਤੱਖ ਸਬੂਤ ਹੈ।

ਸਾਰੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ੩੧ ਰਾਗਾਂ ਵਿਚ ਵੰਡੀ ਹੋਈ ਹੈ। ਉਹ ਰਾਗ ਹਨ : ੧. ਸਿਰੀ ਰਾਗ, ੨. ਮਾਝ, ੩. ਗਉੜੀ, ੪. ਆਸਾ, ੫. ਗੂਜਰੀ, ੬. ਦੇਵਗੰਧਾਰੀ, ੭. ਬਿਹਾਗੜਾ, ੮. ਵਡਹੰਸ, ੯. ਸੋਰਠਿ, ੧੦. ਧਨਾਸਰੀ, ੧੧. ਜੈਤਸਰੀ, ੧੨. ਟੋਡੀ, ੧੩. ਬੈਰਾੜੀ, ੧੪. ਤਿਲੰਗ, ੧੫. ਸੂਹੀ, ੧੬. ਬਿਲਾਵਲ, ੧੭. ਗੌਂਡ, ੧੮. ਰਾਮਕਲੀ, ੧੯. ਨਟ ਨਾਰਾਇਣ, ੨੦. ਮਾਲੀ ਗਉੜਾ, ੨੧. ਮਾਰੂ, ੨੨. ਤੁਖਾਰੀ, ੨੩. ਕੇਦਾਰਾ, ੨੪ ਭੈਰਉ, ੨੫. ਬਸੰਤ, ੨੬. ਸਾਰੰਗ, ੨੭. ਮਲਾਰ, ੨੮. ਕਾਨੜਾ, ੨੯. ਕਲਿਆਣ, ੩੦. ਪ੍ਰਭਾਤੀ ਤੇ ੩੧. ਜੈਜਾਵੰਤੀ।

ਤਿੰਨ ਬਾਣੀਆਂ ਰਾਗਾਂ ਦੇ ਆਰੰਭ ਹੋਣ ਤੋਂ ਪਹਿਲਾਂ ਦਰਜ ਹਨ : ੧. ਜਪੁ, ੨. ਰਹਰਾਸਿ (ਸੋਦਰੁ ਤੇ ਸੋਪੁਰਖ) ਤੇ ੩. ਸੋਹਿਲਾ। ਸਭ ਤੋਂ ਪਹਿਲਾਂ ਮੂਲ ਮੰਤ੍ਰ ਹੈ :

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥"

ਆਖ਼ਰੀ ਰਾਗ ਜੈਜਾਵੰਤੀ ਦੇ ਮੁਕਣ ਤੋਂ ਪਿੱਛੋਂ ਇਹ ਬਾਣੀਆਂ ਆਉਂਦੀਆਂ ਹਨ : ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ, ਸਲੋਕ ਸ਼ੇਖ਼ ਫ਼ਰੀਦ, ਸਵੱਯੇ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ ਤੇ ਰਾਗ ਮਾਲਾ।

ਰਾਗ ਮਾਲਾ ਗੁਰੂ ਜੀ ਦੀ ਰਚਨਾ ਨਹੀਂ। ਕੁਝ ਵਿਦਵਾਨਾਂ ਦਾ ਵਿਚਾਰ ਹੈ ਕਿ ਰਾਗ ਮਾਲਾ ਪਿੱਛੋਂ ਦਰਜ ਕੀਤੀ ਗਈ ਹੈ, ਪਰ ਇਸ ਵੇਲੇ ਸਾਰੇ ਹੀ ਛਪੇ ਹੋਏ ਗ੍ਰੰਥਾਂ ਵਿਚ ਛਪੀ ਹੋਈ ਮਿਲਦੀ ਹੈ।

ਹਰ ਇਕ ਰਾਗ ਵਿਚ ਬਾਣੀ ਦੀ ਤਰਤੀਬ ਲਗਭਗ ਇਉਂ ਹੈ : ਸ਼ਬਦ, ਅਸਟਪਦੀਆਂ, ਛੰਤ, ਫਿਰ ਜੇ ਹੋਰ ਕੋਈ ਖ਼ਾਸ ਬਾਣੀ ਹੋਵੇ ਤਾਂ (ਜਿਵੇਂ ਬਾਵਨ ਅੱਖਰੀ, ਸੁਖਮਨੀ), ਫਿਰ ਵਾਰ ਤੇ ਉਸ ਤੋਂ ਪਿੱਛੋਂ ਭਗਤਾਂ ਦੀ ਬਾਣੀ।

ਸ਼ਬਦਾਂ, ਅਸਟਪਦੀਆਂ ਤੇ ਛੰਤਾਂ ਆਦਿ ਦੀ ਤਰਤੀਬ ਵੀ ਇਕ ਸਾਰ ਹੈ : ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ ਦੇ, ਫਿਰ ਗੁਰੂ ਰਾਮਦਾਸ ਜੀ ਦੇ, ਫਿਰ ਗੁਰੂ ਅਰਜਨ ਦੇਵ ਜੀ ਦੇ ਤੇ ਫਿਰ ਗੁਰੂ ਤੇਗ਼ ਬਹਾਦਰ ਜੀ ਦੇ। ਗੁਰੂ ਅੰਗਦ ਦੇਵ ਜੀ ਦੇ ਕੇਵਲ ਸਲੋਕ ਹਨ, ਜੋ ਵਾਰਾਂ ਦੀਆਂ ਪੌੜੀਆਂ ਨਾਲ ਆ ਜਾਂਦੇ ਹਨ। ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਦਮਦਮਾ ਸਾਹਿਬ ਵਾਲੀ ਬੀੜ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਚੜ੍ਹਾਈ ਸੀ।

ਛੇਵੇਂ, ਸੱਤਵੇਂ ਤੇ ਅੱਠਵੇਂ ਗੁਰੂ ਨੇ ਕੋਈ ਬਾਣੀ ਨਹੀਂ ਰਚੀ। ਦਸਵੇਂ ਗੁਰੂ ਦੀ ਬਾਣੀ ਵੱਖਰੇ (ਦਸਮ) ਗ੍ਰੰਥ ਵਿਚ ਮਿਲਦੀ ਹੈ। ਗੁਰੂ ਅਰਜਨ ਦੇਵ ਜੀ ਦੇ ਤਿਆਰ ਕੀਤੇ ਗ੍ਰੰਥ ਵਾਸਤੇ ਨਾਮ 'ਆਦਿ ਗ੍ਰੰਥ' ਪ੍ਰਚਲਿੱਤ ਹੋ ਗਿਆ।

ਪਹਿਲੇ ਪੰਜੇ ਗੁਰੂ ਤੇ ਨੌਵੇਂ ਗੁਰੂ ਮਹਾਰਾਜ ਆਪਣੀ ਬਾਣੀ ਵਿਚ ਆਪਣੇ ਨਾਮ ਵਜੋਂ ਸ਼ਬਦ 'ਨਾਨਕ' ਹੀ ਵਰਤਦੇ ਰਹੇ ਹਨ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਆਦਿ ਗੁਰੂ ਗ੍ਰੰਥ ਸਾਹਿਬ ਵਿਚ ਹਰ ਸ਼ਬਦ, ਅਸ਼ਟਪਦੀ ਜਾਂ ਬਾਣੀ ਦਰਜ ਕਰਨ ਲੱਗਿਆਂ ਨਾਲ ਮਹਲਾ (ਸ਼ਬਦ ਜਾਂ ਅੰਕ) ਦਰਜ ਕਰ ਦਿੱਤਾ ਹੈ, ਜਿਵੇਂ ਸਿਰੀ ਰਾਗ ਮਹਲਾ ੧, ਰਾਗ ਮਾਝ ਮਹਲਾ ੪, ਸਲੋਕ ਮਹਲਾ ੨, ਰਾਗ ਗਉੜੀ ਮਹਲਾ ੯। ਸੋ ਮਹਲਾ ਲਿਖ ਕੇ ਅੱਗੇ ਜੋ ਅੰਕ ਪਾਇਆ ਹੈ, ਉਹ ਉਸੇ ਗੁਰੂ ਦੀ ਰਚਨਾ ਹੈ। ਭਗਤਾਂ ਦੇ ਉਹਨਾਂ ਦੀ ਰਚਨਾ ਨਾਲ ਨਾਮ ਲਿਖੇ ਹੋਏ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਸਭ ਤੋਂ ਵਧੇਰੇ ਬਾਣੀ ਗੁਰੂ ਅਰਜਨ ਦੇਵ ਜੀ ਦੀ ਹੈ, ਜਿਸ ਦਾ ਵੇਰਵਾ ਇਉਂ ਹੈ : ਸ਼ਬਦ ੧੩੪੫, ਅਸਟਪਦੀਆਂ ੬੨, ਛੰਤ ੬੨, ਵਾਰਾਂ ੬ (ਜਿਨ੍ਹਾਂ ਦੀਆਂ ਕੁਲ ਪਉੜੀਆਂ ਦੀ ਗਿਣਤੀ ੧੧੦ ਹੈ। ਇਹਨਾਂ ਤੋਂ ਵੱਖਰੀਆਂ ੭ ਪਉੜੀਆਂ ਹੋਰ ਵਾਰਾਂ ਵਿਚ ਆਉਂਦੀਆਂ ਹਨ।) ਮਹਾਰਾਜ ਦੇ ਰਚੇ ਸਲੋਕਾਂ ਦੀ ਕੁਲ ਗਿਣਤੀ ੨੯੦ ਹੈ, ਜੋ ਕੁਝ ਵਾਰਾਂ ਵਿਚ ਤੇ ਕੁਝ ਵਾਰਾਂ ਤੋਂ ਵਧੀਕ ਸਿਰਲੇਖਂ ਹੇਠ ਆਉਂਦੇ ਹਨ।

ਇਸ ਤੋਂ ਇਲਾਵਾ ਪੰਜਵੇਂ ਪਾਤਸ਼ਾਹ ਦੀਆਂ ਕੁਝ ਖ਼ਾਸ ਬਾਣੀਆਂ ਵੀ ਹਨ : ਸੁਖਮਨੀ, ਬਾਵਨ ਅੱਖਰੀ, ਬਾਰਾਮਾਹ, ਪਹਿਰੇ, ਦਿਨਰੈਣ, ਥਿਤੀ, ਬਿਰਹੜੇ, ਗੁਣਵੰਤੀ, ਅੰਜੁਲੀਆਂ, ਸੋਲਹੇ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਵਯੇ, ਮੁੰਦਾਵਣੀ।

ਭਾਦਰੋਂ ਵਦੀ ੧, ੧੬੬੧ ਬਿ. ਨੂੰ ਗੁਰੂ ਗ੍ਰੰਥ ਸਾਹਿਬ ਸੰਪੂਰਨ ਹੋਇਆ। ਫਿਰ ਪੰਦਰਾਂ ਦਿਨ ਉਸ ਦਾ ਤਤਕਰਾ ਆਦਿ ਲਿਖਣ ਤੇ ਜਿਲਦ ਕਰਾਉਣ ਵਿਚ ਲੱਗ ਗਏ। ਭਾਦਰੋਂ ਸੁਦੀ ੧, ੧੬੬੧ ਬਿ.† ਨੂੰ ਗੁਰੂ ਗ੍ਰੰਥ ਸਾਹਿਬ ਪਹਿਲੀ ਵਾਰ 'ਹਰਿਮੰਦਰ ਸਾਹਿਬ' ਵਿਚ ਪ੍ਰਕਾਸ਼ ਕੀਤਾ ਗਿਆ ਤੇ ਬਾਬਾ ਬੁੱਢਾ ਜੀ ਨੂੰ ਗ੍ਰੰਥੀ ਥਾਪਿਆ ਗਿਆ।

ਸਿੱਖ ਪੰਥ ਨੂੰ ਗੁਰੂ ਅਰਜਨ ਦੇਵ ਜੀ ਦੀ ਇਹ ਮਹਾਨ ਦੇਣ ਹੈ। ਏਡਾ ਵੱਡਾ ਕਾਰਜ ਕਰਕੇ ਵੀ ਗੁਰਦੇਵ ਨੇ ਮਾਣ ਨਹੀਂ ਕੀਤਾ, ਸਗੋਂ ਆਪ ਨੇ ਅੰਤ ਵਿਚ ਲਿਖਿਆ ਹੈ :

> "ਤੇਰਾ ਕੀਤਾ ਜਾਤੋ ਨਾਹੀ, ਮੈਨੋ ਜੋਗੁ ਕੀਤੋਈ॥
> ਮੈ ਨਿਰਗੁਣਿਆਰੇ ਕੋ ਗੁਣੁ ਨਾਹੀ, ਆਪੇ ਤਰਸੁ ਪਇਓਈ॥"
>
> (ਪੰਨਾ ੧੪੨੯)

---

† ਮਹਾਨ ਕੋਸ਼, ਪੰਨਾ ੩੨੭

ਕਿਤਨੀ ਨਿਰਮਾਣਤਾ ਹੈ। 'ਹੇ ਅਕਾਲ ਪੁਰਖ'! ਮੈਂ ਤਾਂ ਇਸ ਯੋਗ ਨਹੀਂ ਸਾਂ, ਪਰ ਤੈਨੂੰ ਮੇਰੇ ਉੱਤੇ ਤਰਸ ਆ ਗਿਆ ਤੇ ਤੂੰ ਮੈਥੋਂ ਇਹ ਮਹਾਨ ਕਾਰਜ ਕਰਾ ਲਿਆ।*

ਨਿਰਪੱਖਤਾ ਤੇ ਸਾਂਝੀਵਾਲਤਾ ਦਾ ਸਿਧਾਂਤ ਗੁਰਦੇਵ ਨੇ ਇਥੇ ਵੀ ਮੁੱਖ ਰੱਖਿਆ ਹੈ। ਗੁਰੂ ਸਾਹਿਬਾਨ ਦੀ ਬਾਣੀ ਦੇ ਨਾਲ-ਨਾਲ ਮਹਾਰਾਜ ਨੇ ਭਗਤਾਂ ਦੀ ਬਾਣੀ ਨੂੰ ਥਾਂ ਦਿੱਤੀ ਹੈ। ਫਿਰ ਭਗਤਾਂ ਵਿਚ ਪੰਡ੍ਤਿ ਵੀ ਹੈ ਤੇ ਚਮਿਆਰ ਵੀ, ਹਿੰਦੂ ਵੀ ਹੈ ਤੇ ਮੁਸਲਮਾਨ ਵੀ।

ਸਿੱਖੀ ਮਨੁੱਖ ਨੂੰ ਕੇਵਲ ਮਨੁੱਖ ਸਮਝਦੀ ਹੈ, ਜਨਮ ਕਰਕੇ ਜਾਤ ਪਾਤ ਜਾਂ ਉਚ ਨੀਚ ਨਹੀਂ ਮੰਨਦੀ।

ਇਸ ਸਮੁੱਚੀ ਬਾਣੀ ਦੀ ਬੀੜ (ਗੁਰੂ ਗ੍ਰੰਥ ਸਾਹਿਬ) ਨੂੰ ਹੀ ਦਸਵੇਂ ਗੁਰੂ ਨੇ ਸਦਾ ਵਾਸਤੇ ਗੁਰਿਆਈ ਦਿੱਤੀ ਸੀ ਤੇ ਅੱਜ ਸਿੱਖ ਗੁਰੂ ਗ੍ਰੰਥ ਸਾਹਿਬ ਨੂੰ ਹੀ 'ਗੁਰੂ' ਮੰਨਦੇ ਹਨ।

---

* ਰਿਸ਼ੀ ਬਾਲਮੀਕ ਨੇ 'ਰਾਮਾਇਣ' ਲਿਖ ਕੇ ਕਿਹਾ ਸੀ, 'ਜਦੋਂ ਤੱਕ ਰਾਮ ਦਾ ਨਾਮ ਰਹੇਗਾ, ਮੇਰੀ ਰਚਨਾ ਯਾਦ ਰਹੇਗੀ।' ਅੰਗਰੇਜ਼ੀ ਦੇ ਪ੍ਰਸਿੱਧ ਕਵੀ ਮਿਲਟਨ (Milton) ਨੇ ਆਪਣੀ ਕਵਿਤਾ ਬਾਰੇ ਲਿਖਿਆ ਸੀ, 'The world will not let it die' 'ਸੰਸਾਰ ਇਸ ਨੂੰ ਮਰਨ ਨਹੀਂ ਦੇਵੇਗਾ।' ਪਰ ਗੁਰੂ ਅਰਜਨ ਦੇਵ ਜੀ ਲਿਖਦੇ ਹਨ, 'ਮੈ ਨਿਰਗੁਣਿਆਰੇ ਕੋ ਗੁਣੁ ਨਾਹੀ..॥'

# ਪੰਜਵਾਂ ਕਾਂਡ

## ਮਹਾਨ ਸ਼ਹੀਦੀ

ਗੁਰੂ ਗ੍ਰੰਥ ਸਾਹਿਬ ਦੇ ਤਿਆਰ ਹੋ ਜਾਣ ਨਾਲ ਗੁਰੂ ਅਰਜਨ ਦੇਵ ਜੀ ਦੀ ਮਹਾਨਤਾ ਹੋਰ ਵੱਧ ਗਈ। ਜਿਥੇ ਸਿੱਖੀ ਦੀ ਸ਼ਾਨ ਵਧੀ, ਉਥੇ ਗੁਰੂ ਮਹਾਰਾਜ ਦਾ ਸਨਮਾਨ ਵੀ ਵਧਿਆ। ਇਹ ਵੇਖ ਕੇ ਪ੍ਰਿਥੀਆ ਵਧੇਰੇ ਔਖਾ ਹੋ ਗਿਆ।

ਅੰਮ੍ਰਿਤਸਰ ਦੇ ਟਾਕਰੇ 'ਤੇ ਉਹਨੇ ਆਪਣੇ ਸੌਹਰਿਆਂ ਦੇ ਪਿੰਡ 'ਹੇਹਰ' ਵਿਚ ਦਰਬਾਰ ਬਣਾ ਲਿਆ। ਤਰਨਤਾਰਨ ਦੇ ਨੇੜੇ ਉਹਨੇ 'ਦੂਖ ਨਿਵਾਰਨ' ਰਚ ਲਿਆ, ਪਰ ਹੁਣ ਗੁਰੂ ਗ੍ਰੰਥ ਸਾਹਿਬ ਦੇ ਮੁਕਾਬਲੇ 'ਤੇ ਓਡਾ ਧਾਰਮਿਕ ਗ੍ਰੰਥ ਰਚ ਲੈਣਾ ਪ੍ਰਿਥੀਏ ਦੇ ਵੱਸ ਦਾ ਰੋਗ ਨਹੀਂ ਸੀ। ਆਪਣੀ ਇਸ ਕਮੀ ਦੇ ਕਾਰਨ ਉਹਦੇ ਅੰਦਰ ਈਰਖਾ ਦੀ ਅੱਗ ਨਵੇਂ ਸਿਰਿਉਂ ਭੜਕ ਉੱਠੀ।

## ਸੁਲਹੀ ਖ਼ਾਨ

ਲਾਹੌਰ ਵਿਚ ਪ੍ਰਿਥੀਏ ਦੀ ਵੱਡੀ ਧਿਰ ਸੁਲਹੀ ਖ਼ਾਨ ਸੀ। ਸੁਲਹੀ ਖ਼ਾਨ, ਸੂਬਾ ਲਾਹੌਰ ਦੇ ਮਹਿਕਮਾ ਮਾਲ ਦਾ ਇਕ ਅਫ਼ਸਰ ਸੀ।* ਇਕ ਵਾਰ ਪ੍ਰਿਥੀਏ ਦਾ ਚੁੱਕਿਆ-ਚੁਕਾਇਆ ਸੁਲਹੀ ਖ਼ਾਨ ਮਾਮਲਾ ਉਗਰਾਹੁਣ ਦੇ ਬਹਾਨੇ ਬਹੁਤ ਸਾਰੀ ਫ਼ੌਜ ਲੈ ਕੇ ਅੰਮ੍ਰਿਤਸਰ ਉੱਤੇ ਚੜ੍ਹ ਆਇਆ ਸੀ। ਉਸ ਦਾ ਇਰਾਦਾ ਸੀ ਕਿ ਸ਼ਹਿਰ ਦੇ ਲੋਕਾਂ ਨੂੰ ਲੁੱਟ ਕੇ ਉਜਾੜ ਦਿੱਤਾ ਜਾਵੇਗਾ ਤੇ ਗੁਰੂ ਨੂੰ ਵੀ ਲੁੱਟਿਆ ਤੇ ਪ੍ਰੇਸ਼ਾਨ ਕੀਤਾ ਜਾਵੇਗਾ। ਲੋਕਾਂ ਦੇ ਕਸ਼ਟਾਂ ਨੂੰ ਮੁੱਖ ਰੱਖ ਕੇ ਗੁਰਦੇਵ ਅੰਮ੍ਰਿਤਸਰ ਛੱਡ ਕੇ ਵਡਾਲੀ ਚਲੇ ਗਏ ਸਨ। ਉਥੇ ਮਹਾਰਾਜ ਤਿੰਨ ਸਾਲ ਰਹੇ ਸਨ।

## ਪ੍ਰਿਥੀਆ ਅਕਬਰ ਪਾਸ ਫ਼ਰਿਆਦੀ

ਹੁਣ ਨਵੇਂ ਹਾਲਾਤ ਵਿਚ ਪ੍ਰਿਥੀਏ ਨੇ ਫਿਰ ਸੁਲਹੀ ਖ਼ਾਨ ਕੋਲ ਫ਼ਰਿਆਦ ਕੀਤੀ। ਸੁਲਹੀ ਉਸ ਵੇਲੇ ਕਿਸੇ ਸਰਕਾਰੀ ਕੰਮ ਦਿੱਲੀ ਜਾ ਰਿਹਾ ਸੀ। ਪ੍ਰਿਥੀਆ ਵੀ ਉਸ ਦੇ ਨਾਲ ਗਿਆ। ਉਹਨੇ ਬਾਦਸ਼ਾਹ ਅਕਬਰ ਪਾਸ ਦੋ ਗੱਲਾਂ ਦੇ ਆਧਾਰ 'ਤੇ ਦਾਅਵਾ ਕੀਤਾ।

ਪਹਿਲੀ ਕਿ ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਹੋਣ ਕਰਕੇ ਗੁਰਗੱਦੀ ਦਾ ਅਸਲੀ ਹੱਕਦਾਰ ਉਹ ਹੈ। ਪਿਤਾ ਨੇ ਉਸ ਨਾਲ ਨਾਰਾਜ਼ ਹੋ ਕੇ ਉਹਦਾ ਹੱਕ ਮਾਰ ਕੇ ਗੱਦੀ ਉਹਦੇ ਛੋਟੇ ਭਰਾ (ਗੁਰੂ) ਅਰਜਨ ਨੂੰ ਦੇ ਦਿੱਤੀ ਹੈ। ਕਾਨੂੰਨ ਦੇ ਬਲ ਨਾਲ ਗੁਰਗੱਦੀ ਉਸ ਨੂੰ ਦੁਆਈ ਜਾਵੇ।

---

* ਇੰਦੂਭੂਸ਼ਨ ਬੈਨਰਜੀ, 'Evolution of the Khalsa, vol. I, by Indubhusan Banerjee, Second Edition, Page 191.

ਦੂਸਰੀ, (ਗੁਰੂ) ਅਰਜਨ ਦੇਵ (ਜੀ) ਨੇ ਉਸ ਦੇ ਪੁੱਤਰ ਮੇਹਰਬਾਨ ਨੂੰ ਆਪਣਾ ਮੁਤਬੰਨਾ ਬਣਾਇਆ ਹੋਇਆ ਸੀ। ਹੁਣ ਉਹਦੇ ਘਰ ਪੁੱਤਰ (ਹਰਿਗੋਬਿੰਦ) ਹੋ ਪਿਆ ਹੈ, ਤਾਂ ਉਹਨੇ ਮੇਹਰਬਾਨ ਨੂੰ ਘਰੋਂ ਕੱਢ ਦਿੱਤਾ ਹੈ। ਏਸ ਤਰ੍ਹਾਂ ਮੇਹਰਬਾਨ ਨਾਲ ਬੇਇਨਸਾਫ਼ੀ ਹੋਈ ਹੈ।

ਅਕਬਰ ਇਨਸਾਫ਼ ਪਸੰਦ ਤੇ ਖੁੱਲ੍ਹੇ ਦਿਲ ਵਾਲਾ ਬਾਦਸ਼ਾਹ ਸੀ। ਫਿਰ ਉਹਦੇ ਦਰਬਾਰ ਵਿਚ ਵਜ਼ੀਰ ਖ਼ਾਨ* ਵਰਗੇ ਗੁਰਦੇਵ ਦੇ ਸ਼ਰਧਾਲੂ ਵੀ ਮੌਜੂਦ ਸਨ।

ਪ੍ਰਿਥੀ ਚੰਦ ਦੀ ਅਰਜ਼ੀ 'ਤੇ ਪੂਰੀ ਤਰ੍ਹਾਂ ਵਿਚਾਰ ਕਰਕੇ ਅਕਬਰ ਨੇ ਪ੍ਰਿਥੀਏ ਦਾ ਦਾਅਵਾ ਖ਼ਾਰਜ ਕਰ ਦਿੱਤਾ। ਬਾਦਸ਼ਾਹ ਨੇ ਕਿਹਾ, "ਗੁਰਿਆਈ ਕਿਸੇ ਦੀ ਜੱਦੀ ਜਾਇਦਾਦ ਨਹੀਂ, ਜਿਸ ਦਾ ਫ਼ੈਸਲਾ ਸਰਕਾਰੀ ਕਾਨੂੰਨ ਰਾਹੀਂ ਕੀਤਾ ਜਾ ਸਕੇ। ਇਹ ਤਾਂ ਖ਼ੁਦਾਈ ਬਖ਼ਸ਼ਿਸ਼ ਹੈ, ਜਿਸ ਨੂੰ ਗੁਰੂ ਸੌਂਪ ਜਾਏ।"

ਇਸ ਜਵਾਬ ਨਾਲ ਪ੍ਰਿਥੀਏ ਦਾ ਦਿਲ ਟੁੱਟ ਗਿਆ ਤਾਂ ਉਹ ਅਸਲੋਂ ਨਿਰਾਸ਼ ਹੋ ਗਿਆ। ਸੁਲਹੀ ਖ਼ਾਨ ਨੇ ਉਸ ਨੂੰ ਹੌਂਸਲਾ ਦਿੱਤਾ ਤੇ ਕਿਹਾ, "ਨਿਰਾਸ਼ ਹੋਣ ਦੀ ਲੋੜ ਨਹੀਂ। ਇਸ ਵੇਲੇ ਫ਼ੌਜ ਮੇਰੇ ਨਾਲ ਹੈ। ਲਾਹੌਰ ਨੂੰ ਵਾਪਸ ਜਾਂਦਾ ਹੋਇਆ ਮੈਂ ਗੁਰੂ ਅਰਜਨ ਨੂੰ ਕੈਦ ਕਰਕੇ ਲੈ ਜਾਵਾਂਗਾ, ਤੇ ਅੰਮ੍ਰਿਤਸਰ ਉੱਤੇ ਤੇਰਾ ਕਬਜ਼ਾ ਕਰਾ ਜਾਵਾਂਗਾ।"

## ਸੁਲਹੀ ਖ਼ਾਨ ਦੀ ਮੌਤ

ਇਹ ਧਾਰ ਕੇ ਦੋਵੇਂ ਮਿੱਤਰ ਦਿੱਲੀ ਤੋਂ ਅੰਮ੍ਰਿਤਸਰ ਨੂੰ ਵਾਪਸ ਮੁੜੇ। ਪ੍ਰਿਥੀਏ ਨੂੰ ਮਾਲਵੇ ਦੇ ਪਿੰਡ 'ਕੋਠਾ' ਵਿਚ ਵੀ ਕੁਝ ਜਾਗੀਰ ਮਿਲੀ ਹੋਈ ਸੀ। ਪ੍ਰਿਥੀਏ ਨੇ ਪਿੰਡ ਦਾ ਨਾਮ 'ਗੁਰੂ ਕਾ ਕੋਠਾ' ਰੱਖ ਦਿੱਤਾ। ਉਥੇ ਆਪਣੇ ਮਹਿਲ ਬਣਾਉਣ ਵਾਸਤੇ ਉਹਨੇ ਇੱਟਾਂ ਪਕਾਉਣ ਲਈ ਭੱਠਾ ਚਲਾਇਆ ਹੋਇਆ ਸੀ। ਪ੍ਰਿਥੀਆ ਸੁਲਹੀ ਖ਼ਾਨ ਨੂੰ ਆਪਣਾ ਭੱਠਾ ਵਿਖਾਉਣ ਵਾਸਤੇ ਲੈ ਗਿਆ। ਨੇੜੇ ਜਾ ਕੇ ਸੁਲਹੀ ਖ਼ਾਨ ਦਾ ਘੋੜਾ ਤ੍ਰਭਕ ਕੇ ਭੱਠੇ ਵਿਚ ਜਾ ਵੜਿਆ। ਏਸ ਤਰ੍ਹਾਂ ਘੋੜਾ ਤੇ ਸੁਲਹੀ ਖ਼ਾਨ ਅੱਗ ਵਿਚ ਸੜ ਕੇ ਮਰ ਗਏ।

## ਸੁਲਭੀ ਖ਼ਾਨ ਦੀ ਮੌਤ

ਪ੍ਰਿਥੀਏ ਨੇ ਅਜੇ ਵੀ ਦਿਲ ਨਾ ਹਾਰਿਆ। ਫਿਰ ਉਹ ਸੁਲਹੀ ਖ਼ਾਨ ਦੇ ਭਤੀਜੇ ਸੁਲਭੀ ਖ਼ਾਨ ਨੂੰ ਚੜ੍ਹਾ ਲਿਆਇਆ, ਪਰ ਸੁਲਭੀ ਖ਼ਾਨ ਰਾਹ ਵਿਚ ਹੀ ਆਪਣੇ ਇਕ ਸਿਪਾਹੀ ਹੱਥੋਂ ਮਾਰਿਆ ਗਿਆ।

ਇਸ ਸਮੇਂ ਇਕ ਘਟਨਾ ਹੋਰ ਹੋ ਗਈ।

## ਚੰਦੂ ਵਿਰੋਧੀ ਬਣ ਗਿਆ

ਚੰਦੂ ਸ਼ਾਹ ਪੰਜਾਬ ਦੇ ਕਸਬੇ ਕਲਾਨੌਰ ਦਾ ਖੱਤਰੀ ਸੀ। ਪਹਿਲਾਂ ਉਹ

* ਗੁਰੂ ਅਰਜਨ ਦੇਵ ਜੀ ਦੀ ਕ੍ਰਿਪਾ ਨਾਲ ਵਜ਼ੀਰ ਖ਼ਾਨ ਦਾ ਜਲੋਧਰ ਦਾ ਰੋਗ ਦੂਰ ਹੋਇਆ ਸੀ। ਉਸੇ ਦਿਨ ਤੋਂ ਵਜ਼ੀਰ ਖ਼ਾਨ ਗੁਰਦੇਵ ਦਾ ਪੱਕਾ ਸ਼ਰਧਾਲੂ ਬਣ ਗਿਆ ਸੀ।

ਕਲਾਨੌਰ ਛੱਡ ਕੇ ਲਾਹੌਰ ਆ ਵੱਸਿਆ ਤੇ ਫਿਰ ਦਿੱਲੀ। ਉਹ ਬਾਦਸ਼ਾਹ ਦਿੱਲੀ ਦੇ ਦੀਵਾਨ ਦਾ ਨਾਇਬ ਸੀ।* ਉਸਦੀ ਲੜਕੀ ਸਦਾ ਕੌਰ† ਅੱਠ ਕੁ ਸਾਲ ਦੀ ਹੋ ਗਈ ਤਾਂ ਉਹਨੂੰ ਉਹਦੇ ਵਾਸਤੇ ਘਰ ਭਾਲਣ ਦੀ ਚਿੰਤਾ ਲੱਗੀ। ਉਸ ਸਮੇਂ ਢੁੱਕਦੇ ਰਿਸ਼ਤੇ ਭਾਲਣੇ ਲਾਗੀਆਂ (ਨਾਈਆਂ ਜਾਂ ਖਾਸ ਕਰ ਪ੍ਰੋਹਿਤਾਂ) ਦਾ ਕੰਮ ਸੀ। ਪੰਡਿਤਾਂ ਨੇ ਚੰਦੂ ਸ਼ਾਹ ਨੂੰ ਗੁਰੂ ਅਰਜਨ ਦੇਵ ਜੀ ਦੇ ਸਾਹਿਬਜ਼ਾਦੇ ਹਰਿਗੋਬਿੰਦ ਦੀ ਦੱਸ ਪਾਈ। ਚੰਦੂ ਨੇ ਹੰਕਾਰ ਭਰੀ ਸੁਰ ਵਿਚ ਕਿਹਾ, "ਠੀਕ ਹੈ, ਗੁਰੂ ਅਰਜਨ ਕੋਲ ਦੌਲਤ ਵੀ ਹੈ ਤੇ ਲੋਕਾਂ ਵਿਚ ਉਸ ਦਾ ਨਾਮ ਵੀ ਹੈ, ਪਰ ਅੰਤ ਹੈ ਤਾਂ ਉਹ ਲੋਕਾਂ ਦੇ ਦਾਨ 'ਤੇ ਪਲਣ ਵਾਲਾ ਇਕ ਫ਼ਕੀਰ ਹੀ। ਇਹ ਤਾਂ ਚੁਬਾਰੇ ਦੀ ਇੱਟ ਮੋਰੀ ਨੂੰ ਲਾਉਣ ਵਾਲੀ ਗੱਲ ਹੈ।"

ਪਰ ਕੋਲੋਂ ਚੰਦੂ ਦੀ ਪਤਨੀ ਨੇ ਆਪਣੀ ਰਾਏ ਦਿੰਦਿਆਂ ਜ਼ੋਰ ਦੇ ਕੇ ਕਿਹਾ, "ਇਉਂ ਨਾ ਕਹੋ। ਜਾਣਦੇ ਹੋ, ਸਿੱਖਾਂ ਦਾ ਛੇਵਾਂ ਗੁਰੂ ਸਾਹਿਬਜ਼ਾਦਾ ਹਰਿਗੋਬਿੰਦ ਹੀ ਬਣੇਗਾ। ਸਾਰਾ ਸਿੱਖ ਜਗਤ ਮੇਰੀ ਧੀ ਨੂੰ 'ਮਾਤਾ ਜੀ' ਕਹਿ ਕੇ ਮੱਥਾ ਟੇਕਿਆ ਕਰੇਗਾ। ਨਾਲੇ ਪ੍ਰੋਹਿਤ ਜੀ ਨੇ ਇਕ 'ਵਰ' ਦਾ ਨਾਮ ਲੈ ਦਿੱਤਾ ਹੈ, ਮੈਂ ਆਪਣੀ ਕੰਨਿਆ'ਵਾਸਤੇ ਹੁਣ ਦੂਸਰਾ 'ਵਰ' ਨਹੀਂ ਭਾਲਣਾ। ਆਪ ਖ਼ੁਸ਼ੀ ਖ਼ੁਸ਼ੀ ਪ੍ਰੋਹਿਤ ਦੀ ਝੋਲੀ ਸ਼ਗਨ ਪਾ ਕੇ ਤੋਰੋ।"

ਹਿੰਦੂ ਸਭਿਅਤਾ ਵਿਚ ਕੰਨਿਆ ਵਾਸਤੇ ਦੂਸਰਾ 'ਵਰ' ਭਾਲਣਾ ਜਾਂ ਕਲਪਣਾ ਕੁਸ਼ਗਨ ਮੰਨਿਆ ਜਾਂਦਾ ਸੀ। ਸੋ ਲੜਕੀ ਦੀ ਮਾਤਾ ਦੇ ਜ਼ੋਰ ਦੇਣ 'ਤੇ ਚੰਦੂ ਨੇ ਕੰਨਿਆ ਦਾ ਸ਼ਗਨ ਦੇ ਕੇ ਪੰਡਿਤਾਂ ਨੂੰ ਅੰਮ੍ਰਿਤਸਰ ਵੱਲ ਤੋਰ ਦਿੱਤਾ।

ਚੰਦੂ ਦੇ ਹੰਕਾਰ ਭਰੇ ਸ਼ਬਦ ਦਿੱਲੀ ਦੀਆਂ ਸੰਗਤਾਂ ਤੱਕ ਵੀ ਪਹੁੰਚ ਗਏ। ਸੰਗਤ ਨੇ ਸਰਬ ਸੰਮਤੀ ਨਾਲ ਮਤਾ ਕਰਕੇ ਗੁਰਦੇਵ ਪਾਸ ਬੇਨਤੀ ਲਿਖ ਭੇਜੀ ਕਿ ਚੰਦੂ ਸ਼ਾਹ ਦੀ ਕੰਨਿਆ ਦਾ ਰਿਸ਼ਤਾ ਪ੍ਰਵਾਨ ਨਾ ਕੀਤਾ ਜਾਵੇ। ਨਾਲ ਹੀ ਉਹਨਾਂ ਚੰਦੂ ਦੇ ਕਹੇ ਮੰਦੇ ਵਾਕ ਵੀ ਲਿਖ ਭੇਜੇ।

ਉਧਰੋਂ ਚੰਦੂ ਦੇ ਲਾਗੀ ਅੰਮ੍ਰਿਤਸਰ ਪਹੁੰਚੇ ਤੇ ਉਧਰੋਂ ਦਿੱਲੀ ਦੀਆਂ ਸੰਗਤਾਂ ਦੀ ਪੱਤਰਕਾ ਵੀ ਪਹੁੰਚ ਗਈ। ਪ੍ਰਾਹੁਣਚਾਰੀ ਵਜੋਂ ਚੰਦੂ ਦੇ ਲਾਗੀਆਂ ਦੀ ਪੂਰੀ ਸੇਵਾ ਕੀਤੀ ਗਈ। ਰਿਸ਼ਤਾ ਪੱਕਾ ਕਰਨ ਦਾ ਸਵਾਲ ਆਇਆ ਤਾਂ ਗੁਰਦੇਵ ਨੇ ਦਿੱਲੀ ਦੇ ਸਿੱਖਾਂ ਦੀ ਲਿਖੀ ਚਿੱਠੀ ਸੰਗਤ ਵਿਚ ਪੜ੍ਹ ਸੁਣਾਈ। ਨਾਲ ਹੀ ਹਜ਼ੂਰ ਨੇ ਸੰਗਤ ਪਾਸੋਂ ਰਾਏ ਪੁੱਛ ਲਈ। ਸੰਗਤਾਂ ਵਿਚੋਂ ਹਰ ਪਾਸਿਓਂ ਆਵਾਜ਼ ਆਈ ਕਿ ਅਜਿਹੇ ਹੰਕਾਰੀ ਪੁਰਸ਼ ਦੀ ਕੰਨਿਆ ਦਾ ਰਿਸ਼ਤਾ ਪ੍ਰਵਾਨ ਨਹੀਂ ਕਰਨਾ ਚਾਹੀਦਾ। ਗੁਰਦੇਵ ਨੇ ਸੰਗਤਾਂ ਦਾ ਇਹ ਸੁਝਾਉ ਪ੍ਰਵਾਨ ਕਰ ਲਿਆ।

---

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੦੬। ਇੰਦੂਭੂਸ਼ਨ ਬੈਨਰਜੀ, ਪੰਨਾ ੨੧੧। ਮੈਕਾਲਿਫ਼ : The Sikh Religion, Vol. III, Page 70.

† ਇੰਦੂਭੂਸ਼ਨ ਬੈਨਰਜੀ, ਪੰਨਾ ੨੧੧। ਮੈਕਾਲਿਫ਼, Vol. III, P. 70.

## (ਗੁਰੂ) ਹਰਿਗੋਬਿੰਦ ਜੀ ਦਾ ਪਹਿਲਾ ਵਿਆਹ

ਪਿੰਡ ਡੱਲਾ ਦੇ ਰਹਿਣ ਵਾਲਾ ਜੁਲਕਾ ਗੋਤ ਦਾ ਖੱਤਰੀ ਭਾਈ ਪਾਰੋ ਤੀਸਰੇ ਗੁਰੂ ਦਾ ਬੜਾ ਸ਼ਰਧਾਲੂ ਸਿੱਖ ਸੀ। ਭਾਈ ਪਾਰੋ ਦਾ ਪੋਤਰਾ ਨਾਰਾਇਣ ਦਾਸ ਉਸ ਵੇਲੇ ਸੰਗਤ ਵਿਚ ਬੈਠਾ ਸੀ। ਉਸ ਨੇ ਸੰਗਤ ਵਿਚ ਖਲੋ ਕੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਦੀਨ ਦੁਨੀ ਦੇ ਮਾਲਕ! ਮੇਰੀ ਕੰਨਿਆ ਦਮੋਦਰੀ ਸਾਹਿਬਜ਼ਾਦੇ ਦੇ ਹਾਣ ਹੈ। ਅਸਾਂ ਪਰਿਵਾਰ ਵਿਚ ਅਰਦਾਸ ਕੀਤੀ ਹੋਈ ਹੈ ਕਿ ਉਸ ਨੂੰ ਸਾਹਿਬਜ਼ਾਦੇ ਦੀ ਦਾਸੀ ਬਣਾਵਾਂਗੇ। ਦਾਤਾਰ! ਇਕ ਗ਼ਰੀਬ ਸਿੱਖ ਦੀ ਬੇਨਤੀ ਪ੍ਰਵਾਨ ਕਰੋ ਤਾਂ ਮੈਂ ਸਾਹਿਬਜ਼ਾਦੇ ਵਾਸਤੇ ਸ਼ਗਨ ਹਾਜ਼ਰ ਕਰਾਂ।"

ਸਾਰੀ ਸੰਗਤ ਨੇ ਵੀ ਨਾਰਾਇਣ ਦਾਸ ਦੀ ਹਾਮੀ ਭਰੀ। ਸੋ ਗੁਰੂ ਮਹਾਰਾਜ ਨੇ ਦਮੋਦਰੀ ਜੀ ਦਾ ਰਿਸ਼ਤਾ ਪ੍ਰਵਾਨ ਕਰ ਲਿਆ। ਉਸ ਵੇਲੇ ਭਾਈ ਨਾਰਾਇਣ ਦਾਸ ਤੇ ਉਸ ਦੀ ਪਤਨੀ ਭਾਗਭਰੀ ਨੇ ਸਾਹਿਬਜ਼ਾਦੇ ਦੀ ਝੋਲੀ ਵਿਚ ਸ਼ੰਗਨ ਪਾ ਦਿੱਤਾ।

ਉਸ ਸਮੇਂ ਛੋਟੇ-ਛੋਟੇ ਬੱਚਿਆਂ ਦੇ ਵਿਆਹ ਕਰਨ ਦਾ ਬਹੁਤ ਰਿਵਾਜ ਸੀ। ਸੋ ਮਾਤਾ ਗੰਗਾ ਜੀ ਦੇ ਜ਼ੋਰ ਦੇਣ ਉੱਤੇ ਉਸੇ ਸਾਲ, ਮਾਘ ਸੁਦੀ ਸੱਤਵੀਂ, ਸੰਮਤ ੧੬੬੧ ਬਿ. ਨੂੰ (ਗੁਰੂ) ਹਰਿਗੋਬਿੰਦ ਸਾਹਿਬ ਜੀ ਦਾ ਵਿਆਹ (ਮਾਤਾ) ਦਮੋਦਰੀ ਜੀ ਨਾਲ ਕਰ ਦਿੱਤਾ।* (ਗੁਰੂ) ਹਰਿਗੋਬਿੰਦ ਸਾਹਿਬ ਜੀ ਦੀ ਉਮਰ ਉਸ ਵੇਲੇ ਸਾਢੇ ਨੌਂ ਸਾਲ ਦੀ ਸੀ।

ਇਹ ਸਾਰੀ ਖ਼ਬਰ ਚੰਦੂ ਨੂੰ ਪਹੁੰਚੀ ਤਾਂ ਉਸ ਨੂੰ ਅੱਗ ਲੱਗ ਉੱਠੀ। ਇਸ ਘਟਨਾ ਨੂੰ ਉਹਨੇ ਆਪਣਾ ਘੋਰ ਅਪਮਾਨ ਸਮਝਿਆ ਤੇ ਉਹ ਗੁਰੂ ਮਹਾਰਾਜ ਦਾ ਪੱਕਾ ਵੈਰੀ ਬਣ ਗਿਆ।

## ਗੁਰੂ ਜੀ ਦੇ ਵਿਰੋਧੀ

ਗੁਰੂ ਮਹਾਰਾਜ ਦੇ ਵਿਰੋਧੀ ਦੋ ਸ਼੍ਰੇਣੀਆਂ ਵਿਚ ਵੰਡੇ ਜਾ ਸਕਦੇ ਹਨ। ਇਕ ਸ਼੍ਰੇਣੀ ਜ਼ਾਤੀ ਦੁਸ਼ਮਣੀ ਵਾਲਿਆਂ ਦੀ ਸੀ, ਜਿਨ੍ਹਾਂ ਵਿਚੋਂ ਪ੍ਰਿਥੀਆ, ਮੇਹਰਬਾਨ ਤੇ ਚੰਦੂ ਮੋਹਰੀ ਸਨ। ਦੂਸਰੀ ਸ਼੍ਰੇਣੀ ਸੀ ਪੰਡਿਤਾਂ ਤੇ ਮੌਲਵੀਆਂ ਦੀ। ਉਹ ਧਾਰਮਿਕ ਤਅੱਸੁਬ ਕਰਕੇ ਗੁਰਦੇਵ ਦੇ ਦੁਸ਼ਮਣ ਬਣੇ ਹੋਏ ਸਨ। ਇਹ ਸਾਰੇ ਢੁੱਕਵੇਂ ਸਮੇਂ ਦੀ ਉਡੀਕ ਵਿਚ ਸਨ, ਜਦੋਂ ਉਹ ਗੁਰੂ ਜੀ ਤੋਂ ਬਦਲਾ ਲੈ ਸਕਣ।

## ਖ਼ੁਸਰੋ ਦੀ ਬਗ਼ਾਵਤ

੧੩ ਅਕਤੂਬਰ, ੧੬੦੫ ਈ.** (ਅੱਸੂ, ੧੬੬੨ ਬਿ.) ਨੂੰ ਅਕਬਰ ਮਰ ਗਿਆ ਤਾਂ ਉਹਦਾ ਪੁੱਤਰ ਜਹਾਂਗੀਰ ਤਖ਼ਤ 'ਤੇ ਬੈਠਾ। ਛੇ ਕੁ ਮਹੀਨੇ ਪਿੱਛੋਂ

* ਮੈਕਾਲਿਫ਼ ਜਿਲਦ ਤੀਸਰੀ, ਪੰਨਾ ੭੭।

**ਲਤੀਫ਼, History of the Panjab by Syad Muhammad Latif, P. 148.

ਜਹਾਂਗੀਰ ਦੇ ਵੱਡੇ ਸ਼ਹਿਜ਼ਾਦੇ ਖ਼ੁਸਰੋ ਨੇ ਬਗ਼ਾਵਤ ਕਰ ਦਿੱਤੀ। ਆਪਣੇ ਸਾਥੀਆਂ ਸਣੇ ਉਹ ਪੰਜਾਬ ਵੱਲ ਵਧਿਆ। ਮਗਰੇ ਜਹਾਂਗੀਰ ਫ਼ੌਜ ਲੈ ਕੇ ਲੱਗ ਤੁਰਿਆ। ਖ਼ੁਸਰੋ ਦਾ ਇਰਾਦਾ ਲਾਹੌਰ ਉੱਤੇ ਕਬਜ਼ਾ ਕਰਕੇ ਕਿਲ੍ਹੇ ਵਿਚ ਬਹਿ ਕੇ ਟਾਕਰਾ ਕਰਨ ਦਾ ਸੀ, ਪਰ ਉਹ ਆਪਣੇ ਮਨੋਰਥ ਵਿਚ ਸਫਲ ਨਾ ਹੋਇਆ। ਕੁਝ ਭਰੋਸੇਯੋਗ ਸਾਥੀ ਨਾਲ ਲੈ ਕੇ ਖ਼ੁਸਰੋ ਕਾਬਲ ਵੱਲ ਨੂੰ ਨੱਸਿਆ, ਪਰ ਝਨਾਂ ਪਾਰ ਕਰਨ ਲੱਗਿਆਂ ਉਹ ਪਕੜਿਆ ਗਿਆ। ਏਨੇ ਤੱਕ ਜਹਾਂਗੀਰ ਲਾਹੌਰ ਪੁੱਜ ਗਿਆ ਸੀ। ਖ਼ੁਸਰੋ ਤੇ ਉਸ ਦੇ ਸਾਥੀ ਕੈਦੀਆਂ ਦੀ ਹੈਸੀਅਤ ਵਿਚ ਲਾਹੌਰ ਲਿਆਂਦੇ ਗਏ। ਖ਼ੁਸਰੋ ਪੁੱਤਰ ਸੀ, ਇਸ ਵਾਸਤੇ ਉਸ ਨੂੰ ਨਜ਼ਰਬੰਦ ਰੱਖਿਆ ਗਿਆ, ਪਰ ਉਹਦੇ ਸਾਰੇ ਹੀ ਸਾਥੀ ਬੜੇ ਤਸੀਹੇ ਦੇ ਕੇ ਕਤਲ ਕੀਤੇ ਗਏ। ਹੁਸੈਨ ਬੇਗ ਤੇ ਅਬਦੁੱਲ ਅਜ਼ੀਜ਼† ਆਦਿ ਕੁਝ ਸਿਰ-ਕਰਦਾ ਸਾਥੀਆਂ ਨੂੰ ਖੋਤੇ ਤੇ ਗਊ ਦੇ ਕੱਚੇ ਚਮੜੇ ਵਿਚ ਮੜ੍ਹ ਕੇ ਮਾਰਿਆ ਗਿਆ।

## ਗੁਰੂ ਜੀ ਦੇ ਵਿਰੁੱਧ ਸ਼ਿਕਾਇਤ

ਬਾਦਸ਼ਾਹ ਪਹਿਲੀ ਜ਼ੀਅਲ ਹੱਜ (੨੦ ਮਾਰਚ) ਤੋਂ ੯ ਮੁਹੱਰਮ, ੧੦੧੫ ਹਿਜਰੀ• (੨੭ ਅਪ੍ਰੈਲ, ੧੬੦੭ ਈ.) ਤੱਕ ੩੯ ਦਿਨ ਲਾਹੌਰ ਰਿਹਾ। ਉਹ ਲਾਹੌਰ ਤੋਂ ਤੁਰਨ ਵਾਲਾ ਸੀ, ਜਾਂ ਉਸਦੇ ਸਾਮ੍ਹਣੇ ਗੁਰੂ ਅਰਜਨ ਦੇਵ ਜੀ ਦੇ ਵਿਰੁੱਧ ਸ਼ਿਕਾਇਤ ਹੋਈ ਕਿ ਗੁਰੂ ਮਹਾਰਾਜ ਨੇ ਬਾਗ਼ੀ ਖ਼ੁਸਰੋ ਦੀ ਮਦਦ ਕੀਤੀ ਸੀ। ਜਹਾਂਗੀਰ ਨੇ ਉਸੇ ਵੇਲੇ ਗੁਰਦੇਵ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ।

## ਜਹਾਂਗੀਰ ਦਾ ਹੁਕਮ

ਜਹਾਂਗੀਰ ਨਵਾਂ ਨਵਾਂ ਤਖ਼ਤ 'ਤੇ ਬੈਠਾ ਸੀ। ਉਹ ਕੱਟੜ ਮੁਲਾਣਿਆਂ ਨੂੰ ਖ਼ੁਸ਼ ਕਰਨ ਵਾਸਤੇ ਗ਼ੈਰ-ਮੁਸਲਮਾਨਾਂ ਉੱਤੇ ਵੱਧ ਤੋਂ ਵੱਧ ਜ਼ੁਲਮ ਕਰਨਾ ਚਾਹੁੰਦਾ ਸੀ ਇਹ ਸਾਬਤ ਕਰਨ ਲਈ ਕਿ ਉਹ ਪੱਕਾ ਮੁਸਲਮਾਨ ਤੇ ਇਸਲਾਮ ਦਾ ਵਫ਼ਾਦਾਰ ਹੈ।

## ਗੁਰੂ ਜੀ ਦਾ ਅਸਲੀ ਕਾਤਲ ਕੌਣ ?

ਅਧੂਰੀ ਖੋਜ ਦੇ ਕਾਰਨ ਕੁਝ ਲੋਕ ਕੇਵਲ ਚੰਦੂ ਨੂੰ ਹੀ ਗੁਨਾਹਗਾਰ ਮੰਨਦੇ ਹਨ। ਇਹ ਮੰਨਣਯੋਗ ਗੱਲ ਹੈ ਕਿ ਗੁਰਦੇਵ ਦੇ ਵਿਰੁੱਧ ਸ਼ਿਕਾਇਤ ਕਰਨ ਵਾਲਿਆਂ ਵਿਚ ਚੰਦੂ ਮੋਹਰੀ ਹੋਵੇਗਾ। ਸ਼ਿਕਾਇਤ ਕਰਨ ਵਾਲੇ ਹੋ ਸਕਦੇ ਹਨ : ਮੌਲਵੀ, ਪੰਡਿਤ, ਪ੍ਰਿਥੀਆ ਤੇ ਚੰਦੂ। ਸਰਕਾਰੀ ਕਰਮਚਾਰੀ ਹੋਣ ਕਰਕੇ ਚੰਦੂ ਦਾ ਅਸਰ ਵਧੇਰੇ ਹੋ ਸਕਦਾ ਹੈ। ਗੁਰਦੇਵ ਨੂੰ ਤਸੀਹੇ ਦੇਣ ਵਿਚ ਵੀ ਚੰਦੂ ਦਾ ਹੱਥ ਹੈ, ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਜਹਾਂਗੀਰ ਇਸ ਪਾਪ ਤੋਂ ਬਰੀ ਨਹੀਂ ਹੋ ਸਕਦਾ। ਉਸ ਦੀ ਆਪਣੀ ਲਿਖਤ ਉਹਦੇ ਵਿਰੁੱਧ ਸਭ ਤੋਂ ਵੱਡੀ ਗਵਾਹੀ ਹੈ।

---

† ਲਤੀਫ਼, ਪੰਨਾ ੧੫੧ ।

• ਲਤੀਫ਼, ਪੰਨਾ ੧੫੧ ।

'ਤੁਜ਼ਕਿ-ਜਹਾਂਗੀਰੀ'* ਵਿਚ ਜਹਾਂਗੀਰ ਆਪ ਲਿਖਦਾ ਹੈ : "ਦਰਿਆ ਬਿਆਸ ਦੇ ਕਿਨਾਰੇ, ਗੋਇੰਦਵਾਲ ਵਿਚ ਪੀਰਾਂ ਤੇ ਬਜ਼ੁਰਗਾਂ ਦੇ ਭੇਸ ਵਿਚ (ਗੁਰੂ) ਅਰਜਨ ਨਾਮ ਦਾ ਇਕ ਹਿੰਦੂ ਰਹਿੰਦਾ ਸੀ। ਉਸ ਨੇ ਬਹੁਤ ਸਾਰੇ ਹਿੰਦੂਆਂ, ਸਗੋਂ ਮੂਰਖ ਤੇ ਬੇਸਮਝ ਮੁਸਲਮਾਨਾਂ ਨੂੰ ਵੀ ਆਪਣੀ ਰਹਿਤ ਤੇ ਤਰੀਕਿਆਂ ਦਾ ਸ਼ਰਧਾਲੂ ਬਣਾ ਕੇ ਆਪਣੀ ਬਜ਼ੁਰਗੀ ਤੇ ਪੀਰੀ ਦਾ ਢੋਲ ਬਹੁਤ ਉੱਚਾ ਵਜਾਇਆ ਹੋਇਆ ਸੀ। ਲੋਕ ਉਸ ਨੂੰ ਗੁਰੂ ਕਹਿੰਦੇ ਸਨ। ਸਭ ਪਾਸਿਆਂ ਤੋਂ ਫ਼ਰੇਬੀ ਤੇ ਠੱਗੀ ਪਸੰਦ ਲੋਕ ਉਸ ਪਾਸ ਆਉਂਦੇ ਤੇ ਉਸ ਉੱਤੇ ਪੂਰਨ ਭਰੋਸਾ ਪਰਗਟ ਕਰਦੇ। ਤਿੰਨ ਚਾਰ ਪੀੜ੍ਹੀਆਂ ਤੋਂ ਉਹਨਾਂ ਦੀ ਇਹ ਦੁਕਾਨ ਗਰਮ ਸੀ (ਚੱਲ ਰਹੀ ਸੀ)। ਢੇਰ ਚਿਰ ਤੋਂ ਮੇਰੇ ਦਿਲ ਵਿਚ ਇਹ ਖ਼ਿਆਲ ਆ ਰਿਹਾ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਜਾਂ ਉਸ ਨੂੰ (ਗੁਰੂ ਨੂੰ) ਮੁਸਲਮਾਨਾਂ ਦੇ ਮਜ਼੍ਹਬ ਵਿਚ ਲੈ ਆਉਣਾ ਚਾਹੀਦਾ ਹੈ। ਇਹਨਾਂ ਦਿਨਾਂ ਵਿਚ ਹੀ ਖ਼ੁਸਰੋ ਦਰਿਆ ਪਾਰ ਹੋਇਆ। ਇਸ ਜਾਹਿਲ ਆਦਮੀ ਨੇ ਇਰਾਦਾ ਕੀਤਾ ਕਿ ਉਸ ਦੇ ਨੇੜੇ ਰਹੇ। ਗੁਰੂ ਦੇ ਰਹਿਣ ਦੀ ਥਾਂ ਦੇ ਨੇੜੇ ਹੀ ਖ਼ੁਸਰੋ ਨੇ ਪੜਾਅ ਕੀਤਾ। ਇਹ ਉਸ ਨੂੰ ਮਿਲਿਆ ਤੇ ਕਈ ਮਿੱਥੀਆਂ ਹੋਈਆਂ ਗੱਲਾਂ ਉਸ ਨਾਲ ਕੀਤੀਆਂ ਤੇ ਕੇਸਰ ਦੀ ਇਕ ਉਂਗਲੀ ਉਸ ਦੇ ਮੱਥੇ ਉੱਤੇ ਲਾਈ, ਜਿਸ ਨੂੰ ਹਿੰਦੂ ਤਿਲਕ ਕਹਿੰਦੇ ਹਨ ਤੇ ਚੰਗਾ ਸ਼ਗਨ ਮੰਨਦੇ ਹਨ। ਜਦ ਇਹ ਗੱਲ ਮੇਰੇ ਕੰਨੀ ਪਈ ਤੇ ਮੈਂ ਅੱਗੇ ਹੀ ਇਹਨਾਂ ਦੇ ਝੂਠ ਨੂੰ ਜਾਣਦਾ ਸਾਂ, ਮੈਂ ਹੁਕਮ ਦਿੱਤਾ ਕਿ ਉਸ ਨੂੰ ਮੇਰੇ ਪਾਸ ਹਾਜ਼ਰ ਕੀਤਾ ਜਾਵੇ। ਉਸ ਦਾ ਘਰ ਘਾਟ ਤੇ ਬੱਚੇ ਮੁਰਤਜ਼ਾ ਖ਼ਾਨ ਦੇ ਹਵਾਲੇ ਕਰ ਦਿੱਤੇ, ਉਸ ਦਾ ਮਾਲ ਅਸਬਾਬ ਜ਼ਬਤ ਕਰਕੇ ਉਸ ਨੂੰ 'ਸਿਆਸਤ' ਤੇ 'ਯਾਸਾ' ਦੇ ਕਾਨੂੰਨ ਅਧੀਨ ਸਜ਼ਾ ਦੇਣ ਦਾ ਹੁਕਮ ਦਿੱਤਾ (ਡਰਾਉਣ, ਮਾਰਨ ਤੇ ਤਸੀਹੇ ਦੇ ਕੇ ਕਤਲ ਕਰਨ ਦਾ ਹੁਕਮ ਦਿੱਤਾ)।"

ਇਸ ਲਿਖਤ ਦੇ ਹੁੰਦਿਆਂ ਵੀ ਕੋਈ ਕਹੇਗਾ ਕਿ ਜਹਾਂਗੀਰ ਨਿਰਦੋਸ਼ ਸੀ ?

## ਗੁਰੂ ਜੀ ਗ੍ਰਿਫ਼ਤਾਰ

ਜਹਾਂਗੀਰ ਹੁਕਮ ਦੇ ਕੇ ਲਾਹੌਰੋਂ ਤੁਰ ਗਿਆ। ਮੁਰਤਜ਼ਾ ਖ਼ਾਂ ਨੇ ਗੁਰਦੇਵ ਨੂੰ ਗ੍ਰਿਫ਼ਤਾਰ ਕਰਕੇ ਲਾਹੌਰ ਲੈ ਆਉਂਦਾ। ਪੰਜ ਸਿੱਖ : ਭਾਈ ਜੇਠਾ, ਪਿਰਾਣਾ, ਪੈੜਾ, ਬਿਧੀਆ ਤੇ ਲੰਙਾਹ, ਗੁਰੂ ਮਹਾਰਾਜ ਦੇ ਨਾਲ ਲਾਹੌਰ ਆਏ।

ਖ਼ੁਸਰੋ ਗੋਇੰਦਵਾਲ ਤੇ ਤਰਨਤਾਰਨ ਦੇ ਰਸਤੇ ਲਾਹੌਰ ਨੂੰ ਗਿਆ ਸੀ। ਖ਼ਿਆਲ ਕੀਤਾ ਜਾਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਉਸ ਵੇਲੇ ਤਰਨਤਾਰਨ† ਸਨ। ਲੰਘਦੇ ਲੰਘਦੇ ਖ਼ੁਸਰੋ ਤੇ ਕੁਝ ਉਸ ਦੇ ਸਾਥੀਆਂ ਨੇ ਗੁਰੂ ਕੇ ਲੰਗਰ ਵਿਚੋਂ ਪ੍ਰਸ਼ਾਦ ਛਕਿਆ ਤੇ ਗੁਰਦੇਵ ਨੂੰ ਮੱਥਾ ਟੇਕਿਆ। ਇਸ ਤੋਂ ਵੱਧ ਉੱਚੇਚਾ ਕੁਝ ਨਹੀਂ ਹੋਇਆ।

---

* ਨਿਵਲ ਕਿਸ਼ੋਰ ਪ੍ਰੈੱਸ ਲਖਨਊ, ਪੰਨਾ ੩੫ ।

† ਜਹਾਂਗੀਰ ਦੀ ਲਿਖਤ ਤੋਂ ਭੁਲੇਖਾ ਪੈਂਦਾ ਹੈ ਕਿ ਗੋਇੰਦਵਾਲ ਸਨ।

ਉਹਨੀਂ ਹੀ ਰਾਹੀਂ ਮਗਰ ਮਗਰ ਬਾਦਸ਼ਾਹ ਆਪ ਲੰਘਿਆ। ਕਿਸੇ ਨੇ ਗੁਰੂ ਮਹਾਰਾਜ ਦੇ ਵਿਰੁੱਧ ਕੋਈ ਸ਼ਿਕਾਇਤ ਨਹੀਂ ਕੀਤੀ, ਪਰ ਜਿਸ ਵੇਲੇ ਬਾਦਸ਼ਾਹ ਲਾਹੌਰ ਤੋਂ ਤੁਰਨ ਵਾਲਾ ਸੀ, ਉਦੋਂ ਸ਼ਿਕਾਇਤ ਹੋਈ ਤੇ ਬਾਦਸ਼ਾਹ ਆਪ ਵੀ ਹੁਕਮ ਦੇ ਕੇ ਉਸੇ ਸਮੇਂ ਅਗਾਂਹ ਤੁਰ ਗਿਆ। ਇਹ ਹਾਲਾਤ ਸ਼ੱਕ ਪੈਦਾ ਕਰਦੇ ਹਨ ਕਿ ਸ਼ਿਕਾਇਤ ਕਰਨ ਵਾਲੇ ਵੀ ਤੇ ਬਾਦਸ਼ਾਹ ਆਪ ਵੀ ਦਿਲੋਂ ਸਮਝਦੇ ਸਨ ਕਿ ਇਹ ਸਭ ਇਲਜ਼ਾਮ ਝੂਠੇ ਸਨ।

ਗੁਰੂ ਅਰਜਨ ਦੇਵ ਜੀ ਲਾਹੌਰ ਪਹੁੰਚ ਗਏ। ਹੱਕ ਸੀ ਮੁਰਤਜ਼ਾ ਖ਼ਾਨ ਦਾ ਕਿ ਉਹ ਸੱਚ ਝੂਠ ਨਿਤਾਰਦਾ ਤੇ ਗੁਰਦੇਵ ਬਾਰੇ ਫ਼ੈਸਲਾ ਆਪ ਕਰਦਾ, ਪਰ ਉਸ ਨੇ ਸਜ਼ਾ ਦੇਣ ਜਾਂ ਫ਼ੈਸਲਾ ਕਰਨ ਦੀ ਸਾਰੀ ਜ਼ਿੰਮੇਵਾਰੀ ਚੰਦੂ ਸ਼ਾਹ ਨੂੰ ਸੌਂਪ ਦਿੱਤੀ, ਕਿਉਂਕਿ ਰਚੇ ਹੋਏ ਸ਼ੜਯੰਤਰ ਵਿਚ ਇਹ ਫ਼ੈਸਲਾ ਵਿਰੋਧੀਆਂ ਨੇ ਪਹਿਲਾਂ ਹੀ ਕਰ ਲਿਆ ਸੀ ਕਿ ਗੁਰੂ ਜੀ ਨੂੰ ਤਸੀਹੇ ਦੇਣ ਦਾ ਕੰਮ ਚੰਦੂ ਆਪਣੇ ਹੱਥੀਂ ਕਰੇਗਾ, ਤੇ ਚੰਦੂ ਨੇ ਆਪਣੀ ਇਹ ਸ਼ਰਤ ਮੰਨਵਾਉਣ ਵਾਸਤੇ ਪੱਲਿਉਂ ਧਨ ਵੀ ਖ਼ਰਚਿਆ ਸੀ।

ਚੰਦੂ ਸ਼ਾਹ ਗੁਰੂ ਜੀ ਦੀ ਜਾਨ ਲੈਣ ਨਾਲੋਂ ਉਹਨਾਂ ਨੂੰ ਈਨ ਮਨਾ ਲੈਣ ਵਿਚ ਆਪਣੀ ਵਧੇਰੇ ਜਿੱਤ ਸਮਝਦਾ ਸੀ। ਸੋ ਗੁਰਦੇਵ ਦੀ ਜਾਨ ਬਚਾਉਣ ਦਾ ਰਸਤਾ ਵੀ ਮੁਰਤਜ਼ਾ ਖ਼ਾਨ ਆਦਿ ਅਫ਼ਸਰਾਂ ਦੀ ਸਲਾਹ ਨਾਲ ਚੰਦੂ ਨੇ ਕੱਢ ਲਿਆ। ਗੁਰੂ ਮਹਾਰਾਜ ਅੱਗੇ ਵਿਰੋਧੀਆਂ ਵੱਲੋਂ ਤਿੰਨ ਸ਼ਰਤਾਂ ਰੱਖੀਆਂ ਗਈਆਂ, ਜੋ ਪੂਰੀਆਂ ਕਰਨ ਉੱਤੇ ਗੁਰੂ ਜੀ ਦੀ ਜਾਨ ਬਚ ਸਕਦੀ ਸੀ :—

੧. ਗੁਰੂ ਮਹਾਰਾਜ ਮੁਸਲਮਾਨ ਹੋ ਜਾਣ।

੨. ਗੁਰੂ ਗ੍ਰੰਥ ਸਾਹਿਬ ਵਿਚ ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਦੇ ਕੁਝ ਸ਼ਬਦ ਲਿਖ ਦੇਣ।

੩. (ਤੀਸਰੀ ਸ਼ਰਤ ਉੱਚੇਚੀ ਚੰਦੂ ਵੱਲੋਂ ਸੀ) ਸਾਹਿਬਜ਼ਾਦਾ ਹਰਿਗੋਬਿੰਦ ਸਾਹਿਬ ਵਾਸਤੇ ਚੰਦੂ ਦੀ ਲੜਕੀ ਦਾ ਰਿਸ਼ਤਾ ਪ੍ਰਵਾਨ ਕਰ ਲਿਆ ਜਾਵੇ।

ਗੁਰਦੇਵ ਇਹ ਤਿੰਨੇ ਸ਼ਰਤਾਂ ਨਾ ਮੰਨਣ ਤਾਂ ਮੌਤ ਤੋਂ ਪਹਿਲਾਂ ਅਨੇਕਾਂ ਤਸੀਹੇ ਝੱਲਣ ਵਾਸਤੇ ਤਿਆਰ ਹੋ ਜਾਣ।

ਸ਼ਰਤਾਂ ਸੁਣ ਕੇ ਗੁਰੂ ਮਹਾਰਾਜ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ, "ਭਲੇ ਪੁਰਸ਼ੋ, ਇਹਨਾਂ ਤਿੰਨਾਂ ਸ਼ਰਤਾਂ ਵਿਚੋਂ ਕੋਈ ਵੀ ਪੂਰੀ ਕਰਨੀ ਸਾਡੇ ਵੱਸ ਦੀ ਗੱਲ ਨਹੀਂ। ਤੁਹਾਡੀ ਪਹਿਲੀ ਸ਼ਰਤ ਬਾਰੇ ਏਨਾ ਕਹਿਣਾ ਹੀ ਕਾਫ਼ੀ ਹੈ ਕਿ ਜੋ ਇਨਸਾਨ ਕਿਸੇ ਭੈਅ ਜਾਂ ਲਾਲਚ ਵਿਚ ਆ ਕੇ ਆਪਣਾ ਧਰਮ ਤਿਆਗ ਦਿੰਦਾ ਹੈ, ਉਹ ਕਿਸੇ ਧਰਮ ਵਿਚ ਵੀ ਮੰਨਣ ਯੋਗ ਨਹੀਂ। ਬਾਕੀ ਰਹੀ ਗੁਰੂ ਗ੍ਰੰਥ ਸਾਹਿਬ ਵਿਚ

ਹਜ਼ਰਤ ਮੁਹੰਮਦ ਸਾਹਿਬ ਦੀ ਤਾਰੀਫ਼ ਲਿਖਣ ਦੀ ਗੱਲ, ਇਹ ਵੀ ਸਾਡੇ ਵੱਸੋਂ ਬਾਹਰੀ ਹੈ। ਗੁਰੂ ਗ੍ਰੰਥ ਸਾਹਿਬ ਰੱਬੀ ਬਾਣੀ ਹੈ। ਜੋ ਅਕਾਲ ਪੁਰਖ ਨੇ ਲਿਖਵਾਇਆ ਹੈ, ਅਸੀਂ ਲਿਖ ਦਿੱਤਾ। ਹੁਣ ਉਸ ਵਿਚ ਇਕ ਅੱਖਰ ਦਾ ਵੀ ਵਾਧਾ ਘਾਟਾ ਨਹੀਂ ਹੋ ਸਕਦਾ ਤੇ ਰਿਸ਼ਤਾ ਨਾ ਲੈਣ ਦਾ ਫ਼ੈਸਲਾ ਸੰਗਤ ਨੇ ਕੀਤਾ ਹੈ, ਅਸੀਂ ਨਹੀਂ। ਸਾਡੇ ਵਿਚਾਰ ਅਨੁਸਾਰ ਗੁਰੂ ਨਾਨਕ ਦੀ ਸੰਗਤ ਗੁਰੂ ਨਾਨਕ ਦਾ ਰੂਪ ਹੈ। ਅਸੀਂ ਸੰਗਤ ਦੇ ਕੀਤੇ ਫ਼ੈਸਲੇ ਨੂੰ ਨਹੀਂ ਬਦਲ ਸਕਦੇ। ਆਖ਼ਰੀ ਗੱਲ ਰਹਿ ਗਈ ਤਸੀਹੇ ਝੱਲਣ ਦੀ। ਉਹ ਜੋ ਕੁਝ ਵੀ ਹੋਵੇਗਾ, ਨਿਰੰਕਾਰ ਦਾ ਭਾਣਾ ਸਮਝ ਕੇ ਅਸੀਂ ਖਿੜੇ ਮੱਥੇ ਝੱਲਾਂਗੇ। ਅਸੀਂ ਤਿਆਰ ਹਾਂ।"

## ਗੁਰਦੇਵ ਨੂੰ ਤਸੀਹੇ

ਜਿੱਥੇ ਅੱਜ ਕੱਲ੍ਹ ਗੁਰਦੁਆਰਾ ਡੇਹਰਾ ਸਾਹਿਬ ਹੈ, ਗੁਰਦੇਵ ਨੂੰ ਤਸੀਹੇ ਦੇਣ ਵਾਸਤੇ ਉਹ ਥਾਂ ਚੁਣਿਆ ਗਿਆ। ਬੜੇ ਸਖ਼ਤ ਪਹਿਰੇ ਵਿਚ ਮਹਾਰਾਜ ਨੂੰ ਉਥੇ ਲਿਆਂਦਾ ਗਿਆ। ਚੰਦੂ ਨੇ ਇਕ ਵਾਰ ਫਿਰ ਉਹ ਸ਼ਰਤਾਂ ਪੜ੍ਹ ਕੇ ਸੁਣਾਈਆਂ। ਗੁਰਦੇਵ ਦੇ ਇਨਕਾਰ ਕਰਨ ਉੱਤੇ ਜ਼ੁਲਮੀ ਕਾਰਾ ਸ਼ੁਰੂ ਹੋ ਗਿਆ।

ਗੁਰਦੇਵ ਨੂੰ ਪਾਣੀ ਦੀ ਭਰੀ ਦੇਗ ਵਿਚ ਬਿਠਾ ਕੇ ਹੇਠਾਂ ਅੱਗ ਬਾਲਣੀ ਸ਼ੁਰੂ ਕਰ ਦਿੱਤੀ। ਚੰਦੂ ਦਾ ਖ਼ਿਆਲ ਸੀ ਕਿ ਜਦ ਸਰੀਰ ਵਾਸਤੇ ਪਾਣੀ ਦਾ ਸੇਕ ਸਹਿਣਾ ਔਖਾ ਹੋ ਜਾਵੇਗਾ ਤਾਂ ਗੁਰੂ ਜੀ ਆਪੇ ਸਭ ਕੁਝ ਮੰਨ ਜਾਣਗੇ। ਉਹ ਨਹੀਂ ਸੀ ਜਾਣਦਾ ਕਿ ਬ੍ਰਹਮ ਗਿਆਨੀਆਂ ਦੀ ਅਵਸਥਾ 'ਦੁਖ ਵਿਚਿ ਸੁਖ ਮਨਾਈ'* ਵਾਲੀ ਹੁੰਦੀ ਹੈ। ਪਾਣੀ ਨੂੰ ਉਸ ਹੱਦ ਤੱਕ ਉਬਾਲਿਆ ਗਿਆ ਕਿ ਗੁਰਦੇਵ ਦੇ ਸਾਰੇ ਸਰੀਰ ਉੱਤੇ ਛਾਲੇ ਪੈ ਗਏ, ਪਰ ਲੋੜ ਅਨੁਸਾਰ ਅਜੇ ਜਾਨ ਬਚਾਈ ਜਾ ਸਕਦੀ ਸੀ। ਗੁਰਦੇਵ ਨੂੰ ਦੇਗ ਵਿਚੋਂ ਕੱਢ ਕੇ ਬੰਦੀ-ਘਰ ਵਿਚ ਪਹੁੰਚਾ ਦਿੱਤਾ ਗਿਆ। ਇਸ ਤਰ੍ਹਾਂ ਚੰਦੂ ਗੁਰਦੇਵ ਨੂੰ ਸੋਚਣ ਦਾ ਮੌਕਾ ਦੇਣਾ ਚਾਹੁੰਦਾ ਸੀ।

ਅਗਲੇ ਦਿਨ ਚੰਦੂ ਗੁਰਦੇਵ ਪਾਸ ਹਾਜ਼ਰ ਹੋਇਆ। ਉਹਨੇ ਸ਼ਰਤਾਂ ਮੰਨਣ ਵਾਸਤੇ ਮਹਾਰਾਜ ਨੂੰ ਬੜਾ ਪ੍ਰੇਰਿਆ, ਪਰ ਮਹਾਰਾਜ ਆਪਣੇ ਨਿਸਚੇ 'ਤੇ ਪੱਕੇ ਰਹੇ। ਮਹਾਰਾਜ ਨੂੰ ਸਖ਼ਤ ਪਹਿਰੇ ਵਿਚ ਫਿਰ ਉਸੇ ਥਾਂ 'ਤੇ ਲਿਆਂਦਾ ਗਿਆ। ਇਕ ਕੜਾਹੀ ਵਿਚ ਰੇਤ ਤਪਾ ਕੇ ਲਾਲ ਕੀਤੀ ਗਈ। ਲੋਹ ਉਤੇ ਗੁਰਦੇਵ ਨੂੰ ਬਿਠਾ ਕੇ ਹੇਠਾਂ ਅੱਗ ਝੋਕਣੀ ਸ਼ੁਰੂ ਕਰ ਦਿੱਤੀ। ਹੇਠੋਂ ਲੋਹ ਤਪ ਕੇ ਲਾਲ ਹੋ ਗਈ ਤੇ ਉਪਰੋਂ ਨੰਗੇ ਸਰੀਰ ਉਤੇ ਸੜਦੀ ਰੇਤ ਦੇ ਕੜਛੇ ਭਰ ਭਰ ਪਾਉਣੇ ਆਰੰਭ ਦਿੱਤੇ। ਸਾਰਾ ਸਰੀਰ ਸੜ ਕੇ ਭੜਥਾ ਹੋ ਗਿਆ। ਇਹ ਅਤਿਆਚਾਰ ਵੇਖ ਕੇ ਧਰਤੀ ਤੇ ਆਕਾਸ਼ ਵੀ ਕੰਬ ਉੱਠੇ।

* ਰਾਗ ਸੂਹੀ ਮਹਲਾ ੪, ਪੰਨਾ ੭੫੭ ।

## ਸਾਈਂ ਮੀਆਂ ਮੀਰ

ਏਸ ਜ਼ੁਲਮ ਦੀ ਚਰਚਾ ਸਾਰੇ ਸ਼ਹਿਰ ਵਿਚ ਹੋ ਰਹੀ ਸੀ। ਖ਼ਬਰ ਸੁਣ ਕੇ ਸਾਈਂ ਮੀਆਂ ਮੀਰ ਜੀ ਆਪ ਵੇਖਣ ਵਾਸਤੇ ਆਏ। ਵੇਖ ਕੇ ਉਹਨਾਂ ਆਹ ਦਾ ਨਾਅਰਾ ਮਾਰਿਆ ਤੇ ਅੱਖਾਂ ਦੇ ਹੰਝੂ ਧਰਤੀ 'ਤੇ ਢਹਿ ਪਏ। ਉਹਨਾਂ ਦੋਵੇਂ ਹੱਥ ਉਠਾ ਕੇ ਖ਼ੁਦਾ ਦੇ ਸਾਹਮਣੇ ਸ਼ਿਕਵਾ (ਗਿਲ੍ਹਾ) ਕੀਤਾ।

ਅੱਗੋਂ ਧੀਰਜ ਦੇ ਪੁੰਜ ਗੁਰਦੇਵ ਨੇ ਹੱਥ ਦਾ ਇਸ਼ਾਰਾ ਕਰਦਿਆਂ ਕਿਹਾ, "ਸਾਈਂ ਜੀ! ਰੱਬ ਦੇ ਬੰਦਿਆਂ ਨੂੰ ਸ਼ਿਕਵੇ ਕਰਨੇ ਨਹੀਂ ਸੋਭਦੇ, ਸਗੋਂ ਕਹਿਣਾ ਚਾਹੀਦਾ ਹੈ :

"ਤੇਰਾ ਕੀਆ ਮੀਠਾ ਲਾਗੈ॥
ਹਰਿ ਨਾਮੁ ਪਦਾਰਥੁ ਨਾਨਕੁ ਮਾਂਗੈ॥" (ਪੰਨਾ ੩੯੪)

ਸਾਈਂ ਮੀਆਂ ਮੀਰ ਇਸ ਧੀਰਜ ਨੂੰ ਵੇਖ ਕੇ ਹੈਰਾਨ ਰਹਿ ਗਿਆ। ਉਸ ਨੇ ਸ਼ਰਧਾ ਨਾਲ ਸਿਰ ਝੁਕਾਇਆ ਤੇ ਫਿਰ ਉੱਚੀ ਸੁਰ ਵਿਚ ਕਿਹਾ, "ਗੁਰੂ ਅਰਜਨ ਖ਼ੁਦਾ ਦਾ ਰੂਪ ਤੇ ਖ਼ੁਦਾ ਵਾਂਗ ਅਡੋਲ ਹੈ।"

ਸਾਈਂ ਮੀਆਂ ਮੀਰ ਜੀ ਚਲੇ ਗਏ, ਪਰ ਉਹਨਾਂ ਦੇ ਹਉਕੇ ਦੇਰ ਤੱਕ ਹਵਾ ਵਿਚ ਸਿਸਕਦੇ ਰਹੇ।

ਅੱਗ ਝੋਂਕਣ ਵਾਲੇ ਤੇ ਰੇਤ ਦੇ ਕੜਛੇ ਪਾਉਣ ਵਾਲੇ ਹੱਥ ਵੀ ਕੁਝ ਸਮੇਂ ਵਾਸਤੇ ਰੁਕ ਗਏ, ਪਰ ਚੰਦੂ ਦਾ ਦਿਲ ਨਰਮ ਨਾ ਹੋਇਆ। ਉਹਦਾ ਹੱਠ ਤੇ ਗ਼ੁੱਸਾ ਸਾਰੇ ਹੱਦਾਂ ਬੰਨੇ ਟੱਪ ਗਿਆ। ਉਸ ਨੇ ਬੜੀ ਖਰ੍ਹਵੀ ਸੁਰ ਵਿਚ ਕਿਹਾ, "ਮਹਾਰਾਜ! ਮੇਰਾ ਇਰਾਦਾ ਤੁਹਾਡੀ ਜਾਨ ਲੈਣਾ ਨਹੀਂ ਸੀ। ਏਸੇ ਵਾਸਤੇ ਮੈਂ ਹੁਣ ਕੁਝ ਨਰਮੀ ਵਰਤਣ ਆਇਆ ਹਾਂ, ਪਰ ਜੇ ਆਪ ਜਾਨ ਦੇਣ 'ਤੇ ਹੀ ਤੁੱਲੇ ਹੋਏ ਹੋ ਤਾਂ ਅੰਤ ਸਮੇਂ ਵਾਸਤੇ ਤਿਆਰ ਹੋ ਜਾਓ। ਆਪ ਨੂੰ ਪਤਾ ਲੱਗ ਜਾਏਗਾ ਕਿ ਅੱਗ ਦੇ ਕਸ਼ਟ ਨੂੰ ਇਸ ਤੋਂ ਵਧਾਇਆ ਵੀ ਜਾ ਸਕਦਾ ਹੈ। ਤੁਸੀਂ ਮੇਰੇ ਨਾਲ ਜੁੱਗੋਂ ਬਾਹਰੀ ਕੀਤੀ ਹੈ। ਹੁਣ ਮੇਰਾ ਵਾਰ ਸਹਿਣ ਵਾਸਤੇ ਤਿਆਰ ਹੋ ਜਾਓ।"

"ਪੁਰਖਾ! ਗੁਰਦੇਵ ਨੇ ਉਸੇ ਧੀਰਜ ਨਾਲ ਉੱਤਰ ਦਿੱਤਾ, "ਅਸੀਂ ਉਸ 'ਰਜਾਈ' ਦੀ ਹਰ 'ਰਜ਼ਾ' ਵਿਚ ਰਾਜ਼ੀ ਹਾਂ। ਜੋ ਤੇਰੇ ਦਿਲ ਆਵੇ, ਤੂੰ ਕਰ ਸਕਦਾ ਹੈਂ।"

## ਸ਼ਹੀਦੀ

ਉਸ ਸਮੇਂ ਨੇੜੇ ਹੀ ਦਰਿਆ ਰਾਵੀ ਦੀ ਇਕ ਸ਼ਾਖ਼ ਵਗਿਆ ਕਰਦੀ ਸੀ, ਜੋ ਅੱਜ ਇਕ ਬੁੱਢਾ ਨਾਲਾ ਬਣ ਕੇ ਰਹਿ ਗਈ ਹੈ। ਭਾਵੇਂ ਰੁੱਤ ਸਖ਼ਤ ਗਰਮੀ ਦੀ ਸੀ, ਪਰ ਦਰਿਆ ਦਾ ਪਾਣੀ ਪਹਾੜਾਂ ਤੋਂ ਬਰਫ਼ਾਂ ਢਲ ਕੇ ਆਉਣ ਕਾਰਨ ਕਾਫ਼ੀ

ਠੰਢਾ ਸੀ। ਚੰਦੂ ਦੇ ਹੁਕਮ ਨਾਲ ਜ਼ੱਲਾਦਾਂ ਨੇ ਗੁਰੂ ਮਹਾਰਾਜ ਨੂੰ ਲੋਹ ਤੋਂ ਚੁੱਕ ਕੇ ਰਾਵੀ ਦੇ ਠੰਢੇ ਪਾਣੀ ਵਿਚ ਸੁੱਟ ਦਿੱਤਾ।† ਅੱਗ ਦੇ ਸੜੇ ਉੱਤੇ ਠੰਢਾ ਪਾਣੀ ਪੈਣ ਨਾਲ ਜਲਨ ਕਈ ਗੁਣਾ ਵਧ ਜਾਇਆ ਕਰਦੀ ਹੈ। ਆਤਮਾ ਰੂਪ ਅਰਜਨ ਗੁਰੂ ਨੇ ਸਾਰੀ ਜਲਨ ਸਹਾਰ ਲਈ, ਪਰ ਪੰਜ-ਭੂਤਕ ਸਰੀਰ ਦਾ ਤਾਂ ਆਪਣਾ ਹੀ ਧਰਮ ਹੈ। ਉਹ ਕੁਦਰਤ ਦੇ ਨਿਯਮਾਂ ਵਿਚ ਚੱਲਣ ਲਈ ਮਜਬੂਰ ਹੈ। ਸਰੀਰ ਅੱਗ ਨਾਲ ਸੜ ਕੇ ਭੜਥਾ ਹੋ ਗਿਆ ਸੀ। ਠੰਢੇ ਪਾਣੀ ਵਿਚ ਪੈਣ ਕਰਕੇ ਸਰੀਰ ਖੱਖੜੀ ਵਾਂਗ ਫਟ ਗਿਆ ਤੇ ਆਤਮਾ ਉਸ ਦਾ ਸਾਥ ਛੱਡ ਕੇ ਆਜ਼ਾਦ ਹੋ ਗਈ। ਤੱਤ ਤੱਤਾਂ ਵਿਚ ਤੇ ਆਤਮਾ ਪ੍ਰਮਾਤਮਾ ਵਿਚ ਮਿਲ ਗਈ :—

"ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥" (ਸੁਖਮਨੀ ਸਾਹਿਬ)

ਆਪਣਾ ਧਰਮ ਨਿਭਾਉਂਦੇ ਹੋਏ ਗੁਰੂ ਅਰਜਨ ਦੇਵ ਜੀ ਸ਼ੁਕਰਵਾਰ, ਜੇਠ ਸੁਦੀ ਚਾਰ, ਦੋ ਹਾੜ, ੧੬੬੩ ਬਿ. (੩੦ ਮਈ, ੧੬੦੬ ਈ.) ਨੂੰ ਸ਼ਹੀਦੀ ਪ੍ਰਾਪਤ ਕਰ ਗਏ।

ਆਪ ੧੮ ਸਾਲ, ੪ ਮਹੀਨੇ, ੧੪ ਦਿਨ ਦੀ ਉਮਰ ਵਿਚ ਗੁਰਗੱਦੀ ਉੱਤੇ ਬੈਠੇ ਸਨ। ੨੪ ਸਾਲ, ੯ ਮਹੀਨੇ ਗੁਰਿਆਈ ਕਰਕੇ, ਜੇਠ ਸੁਦੀ ਚਾਰ ਨੂੰ ਆਪ ਲਾਹੌਰ ਵਿਚ ਸ਼ਹੀਦ ਹੋਏ। ਆਪ ਜੀ ਨੇ ਕੁੱਲ ਉਮਰ ੪੩ ਸਾਲ, ੧ ਮਹੀਨਾ ਤੇ ਪੰਦਰਾਂ ਦਿਨ ਮਾਣੀ।

---

† "ਬਾਅਦ ਅਜ਼ ਜ਼ਹੂਰਿ ਬਾਅਜ਼ਿ ਮੁਕੱਦਮਾਤਿ ਨਾ-ਮੁਲਾਇਮ,
ਜ਼ਾਤਿ ਆਲੀ ਰਾ ਦਰ ਬਹਰਿ ਰਾਵੀ ਅੰਦਾਖ਼ਤੰਦ।"
ਅਰਥ : ਕੁਝ ਤਸੀਹੇ ਦੇਣ ਪਿੱਛੋਂ ਉਸ ਮਹਾਂਪੁਰਸ਼ (ਗੁਰੂ) ਨੂੰ ਦਰਿਆ ਰਾਵੀ ਵਿਚ ਸੁੱਟਿਆ ਗਿਆ।
ਸੋਹਨ ਲਾਲ, ਕਰਤਾ 'ਉਮਦਹਤੁੱ-ਤਵਾਰੀਖ਼।
"ਕੇਯਾ ਗੁਰ ਅਰਜਨ ਦਰਿਯਾਇ ਨ ਬੋੜਯੋ।"
ਰਤਨ ਸਿੰਘ ਭੰਗੂ, ਪ੍ਰਾਚੀਨ ਪੰਥ ਪ੍ਰਕਾਸ਼, ਜੂਨ, ੧੯੩੯ ਈ. ਦੀ ਐਡੀਸ਼ਨ, ਪੰਨਾ ੪੧੯ ।

# ਗੁਰੂ ਹਰਿਗੋਬਿੰਦ ਸਾਹਿਬ ਜੀ

## ਪਹਿਲਾ ਕਾਂਡ

### ਸਿੱਖ ਇਤਿਹਾਸ ਵਿਚ ਨਵਾਂ ਮੋੜ

ਪੰਜਿ ਪਿਆਲੇ, ਪੰਜਿ ਪੀਰ, ਛਠਮੁ ਪੀਰੁ ਬੈਠਾ ਗੁਰੁ ਭਾਰੀ।
ਅਰਜਨੁ ਕਾਇਆ ਪਲਟਿ ਕੈ, ਮੂਰਤਿ ਹਰਿਗੋਬਿੰਦ ਸਵਾਰੀ।
ਚਲੀ ਪੀੜੀ ਸੋਢੀਆ, ਰੂਪੁ ਦਿਖਾਵਣਿ ਵਾਰੋ ਵਾਰੀ।
ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।

(ਭਾਈ ਗੁਰਦਾਸ, ਵਾਰ ੧-੪੮)

ਸਿੱਖਾਂ ਦੇ ਛੇਵੇਂ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਉਤ੍ਰਾ ਭਦ੍ਰਾ ਪਦ ਨਛੱਤ੍ਰ, ਸੁਭਾਗਯ ਯੋਗ, ਬੁਧਵਾਰ, ਹਾੜ ਵਦੀ ਛੇ, ੨੧ ਹਾੜ, ਸੰਮਤ ੧੬੫੨ ਬਿ. (੧੪ ਜੂਨ, ੧੫੯੫ ਈ.) ਨੂੰ ਨਗਰ ਵਡਾਲੀ ਵਿਖੇ ਪ੍ਰਗਟ ਹੋਏ।

### ਗੁਰਗੱਦੀ

ਲਾਹੌਰ ਨੂੰ ਰਵਾਨਾ ਹੋਣ ਸਮੇਂ ਗੁਰੂ ਅਰਜਨ ਦੇਵ ਜੀ ਸੰਗਤ ਵਿਚ ਐਲਾਨ ਕਰ ਗਏ ਸਨ ਕਿ ਉਹਨਾਂ ਪਿੱਛੋਂ ਗੁਰਿਆਈ ਦੀ ਗੱਦੀ ਦਾ ਮਾਲਕ ਸਾਹਿਬਜ਼ਾਦਾ ਹਰਿਗੋਬਿੰਦ ਹੈ। ਪਿੱਛੋਂ ਐਤਵਾਰ, ਜੇਠ ਵਦੀ ੧੪, ਮਿਤੀ ੨੯ ਜੇਠ, ਸੰਮਤ ੧੬੬੩ ਬਿ. (੨੫ ਮਈ, ੧੬੦੬ ਈ.) ਨੂੰ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗੱਦੀ ਉੱਤੇ ਬਿਠਾ ਕੇ ਗੁਰਿਆਈ ਦਾ ਤਿਲਕ ਦਿੱਤਾ। ਉਸ ਵੇਲੇ ਛੇਵੇਂ ਪਾਤਸ਼ਾਹ ਦੀ ਉਮਰ ੧੦ ਵਰ੍ਹੇ, ੧੦ ਮਹੀਨੇ ਤੇ ੮ ਦਿਨ ਸੀ।

ਸੰਸਾਰ ਵਿਚ ਸਦਾ ਦੋ ਗੁਣਾਂ ਦੀ ਪੂਜਾ ਹੁੰਦੀ ਆਈ ਹੈ—ਸਿਮਰਨ ਤੇ ਰਾਜਸੀ ਤਾਕਤ। ਗੁਰੂ ਅਰਜਨ ਦੇਵ ਜੀ ਨੇ ਪਹਿਲੇ ਗੁਣ ਨੂੰ ਸਿਖਰ 'ਤੇ ਪਹੁੰਚਾ ਦਿੱਤਾ ਸੀ। ਤੱਤੀ ਲੋਹ ਉੱਤੇ ਬਹਿ ਕੇ ਵੀ ਸ਼ਾਂਤ ਰਹਿਣਾ, ਇਹ ਸੰਤ-ਬਲ ਜਾਂ ਸਿਮਰਨ ਦੀ ਹੱਦ ਸੀ। ਇਸ ਕੁਰਬਾਨੀ ਦਾ ਸਾਰੇ ਦੇਸ਼ ਉੱਤੇ ਅਸਰ ਪਿਆ।

ਦੂਸਰੇ ਪਾਸੇ ਰਾਜ-ਬਲ ਸੀ। ਆਮ ਜਨਤਾ ਦੋਹਾਂ ਸ਼ਕਤੀਆਂ ਨੂੰ ਵੱਖ ਵੱਖ ਮੰਨ ਕੇ ਦੋਹੀਂ ਪਾਸੀਂ ਝੁਕਦੀ ਸੀ। ਪਹਿਲੇ ਗੁਣ ਦੇ ਕਾਰਨ ਗੁਰੂ ਘਰ ਦਾ ਸਤਿਕਾਰ ਸੀ ਤਾਂ ਦੂਸਰੀ ਸ਼ਕਤੀ ਦੇ ਕਾਰਨ ਜਨਤਾ ਮੁਗ਼ਲ ਸਰਕਾਰ ਅੱਗੇ ਵੀ ਨਿਉਂਦੀ ਸੀ। ਗੁਰੂ ਅਰਜਨ ਦੇਵ ਜੀ ਦੀ ਇੱਛਿਆ ਸੀ ਕਿ ਸਿੱਖ ਦੂਸਰੀ ਸ਼ਕਤੀ ਸਾਹਮਣੇ ਝੁਕਣ ਦਾ ਸੁਭਾਉ ਬਦਲ ਲੈਣ, ਪਰ ਐਸਾ ਵਾਤਾਵਰਣ ਪੈਦਾ ਕਰਨ ਵਾਸਤੇ ਦੂਸਰਾ ਗੁਣ ਵੀ ਉਹਨਾਂ ਦੇ ਆਪਣੇ ਘਰ ਵਿਚ ਹੋਣਾ ਜ਼ਰੂਰੀ ਸੀ। ਏਸੇ ਵਾਸਤੇ ਗੁਰੂ ਮਹਾਰਾਜ ਨੇ ਸਾਹਿਬਜ਼ਾਦੇ ਨੂੰ ਧਾਰਮਿਕ ਵਿੱਦਿਆ ਦੇ ਨਾਲ ਨਾਲ ਸ਼ਸਤਰ ਵਿੱਦਿਆ ਵੀ ਦਿੱਤੀ ਸੀ।

## ਦੋ ਤਲਵਾਰਾਂ

ਗੁਰਿਆਈ ਦੀ ਗੱਦੀ ਉੱਤੇ ਬੈਠਣ ਲੱਗਿਆਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਾਬਾ ਬੁੱਢਾ ਜੀ ਨੂੰ ਦੋ ਤਲਵਾਰਾਂ ਪੇਸ਼ ਕਰਨ ਦਾ ਹੁਕਮ ਦਿੱਤਾ। ਹਜ਼ੂਰ ਨੇ ਇਕ ਤਲਵਾਰ ਖੱਬੇ ਪਾਸੇ ਪਹਿਨੀ ਤੇ ਇਕ ਸੱਜੇ ਪਾਸੇ। ਨਾਲ ਹੀ ਮਹਾਰਾਜ ਨੇ ਸੰਬੋਧਨ ਕਰਕੇ ਕਿਹਾ, "ਸਾਧ ਸੰਗਤ! ਇਹ ਦੋ ਤਲਵਾਰਾਂ ਅਸਾਂ ਪੰਜਵੇਂ ਪਾਤਸ਼ਾਹ ਦੀ ਆਗਿਆ ਅਨੁਸਾਰ ਪਹਿਨੀਆਂ ਹਨ। ਇਨ੍ਹਾਂ ਵਿਚੋਂ ਇਕ ਪੀਰੀ ਦੀ ਹੈ, ਇਕ ਮੀਰੀ ਦੀ। ਅੱਜ ਤੋਂ ਸਿੱਖ ਸੰਤ ਹੁੰਦਾ ਹੋਇਆ ਸਿਪਾਹੀ ਵੀ ਬਣ ਗਿਆ ਹੈ। ਗੁਰੂ ਘਰ ਵਿਚ ਇਹ ਦੋਵੇਂ ਸ਼ਕਤੀਆਂ ਸੰਤ-ਬਲ ਤੇ ਰਾਜ-ਬਲ ਇਕੱਠੀਆਂ ਕੰਮ ਕਰਨਗੀਆਂ। ਚੰਗਾ ਸੰਤ ਹੀ ਚੰਗਾ ਸਿਪਾਹੀ ਹੋ ਸਕਦਾ ਹੈ ਤੇ ਚੰਗਾ ਸਿਪਾਹੀ ਹੀ ਚੰਗਾ ਸੰਤ। ਹੁਣ ਚੰਗੇ ਸੰਤ ਸਿਪਾਹੀ ਦਾ ਰੂਪ ਧਾਰਨਗੇ ਤਾਂ ਸੰਸਾਰ ਦੀ ਕਲਿਆਣ ਹੋਵੇਗੀ। ਸਾਡੀ ਖ਼ੁਸ਼ੀ ਹੈ ਕਿ ਅੱਜ ਤੋਂ ਮਾਲਾ ਦੇ ਨਾਲ ਨਾਲ ਸਿੱਖ ਸ਼ਸਤਰ ਵੀ ਪਹਿਨਿਆ ਕਰਨ। ਸਿਮਰਨ ਦੇ ਨਾਲ ਸ਼ਸਤਰ-ਅਭਿਆਸਵੀ ਸਮੇਂ ਦੀ ਸਭ ਤੋਂ ਵੱਡੀ ਲੋੜ ਹੈ। ਅੱਜ ਤੋਂ ਸਾਡਾ ਧਰਮ ਤੇ ਰਾਜਨੀਤੀ ਇਕ ਸਮਝਣੀ ਚਾਹੀਦੀ ਹੈ, ਪਰ ਇਕ ਸ਼ਕਤੀ ਦੂਸਰੀ ਦੇ ਅਧੀਨ ਨਹੀਂ ਹੋਵੇਗੀ, ਸਗੋਂ ਦੋਵੇਂ ਆਪਣੀ-ਆਪਣੀ ਥਾਂ ਸੰਭਾਲਦੀਆਂ ਹੋਈਆਂ ਮਿਲ ਕੇ ਚੱਲਣਗੀਆਂ।

## ਸਿੱਖ ਫ਼ੌਜ ਦੀ ਨੀਂਹ

ਸਿੱਖ ਇਤਿਹਾਸ ਵਿਚ ਇਹ ਇਕ ਬਹੁਤ ਵੱਡਾ ਮੋੜ ਸੀ। ਮਾਲਾ ਦੇ ਨਾਲ ਤਲਵਾਰ ਨੂੰ ਥਾਂ ਦਿੱਤੀ ਗਈ ਸੀ। ਭਾਈ ਬਿਧੀ ਚੰਦ ਵਰਗੇ ਸੂਰਮਿਆਂ ਦੀ ਨਿਗਰਾਨੀ ਹੇਠ ਚਾਹਵਾਨ ਗਭਰੂਆਂ ਦੀ ਸਿਖਲਾਈ ਦਾ ਵੀ ਪ੍ਰਬੰਧ ਕਰ ਦਿੱਤਾ ਗਿਆ ਸੀ। ਇਉਂ ਸਮਝੋ ਕਿ ਛੇਵੇਂ ਪਾਤਸ਼ਾਹ ਨੇ ਸਿੱਖ-ਫ਼ੌਜ ਦੀ ਨੀਂਹ ਧਰ ਦਿੱਤੀ ਸੀ।

ਗੁਰਦੇਵ ਨੇ ਗੁਰਗੱਦੀ ਦੀ ਬਾਹਰਲੀ ਦੱਖ ਵਿਚ ਵੀ ਕੁਝ ਤਬਦੀਲੀ ਕਰ ਦਿੱਤੀ। ਪਹਿਲਾਂ ਇਹ ਗੱਦੀ ਸੰਤ-ਸਿੰਘਾਸਣ ਵਰਗੀ ਸੀ। ਉਸ ਉਪਰ ਸੰਤ-ਸਰੂਪ ਗੁਰੂ ਬੈਠ ਕੇ ਧਰਮ ਦਾ ਪ੍ਰਚਾਰ ਕਰਿਆ ਕਰਦੇ। ਗੁਰੂ ਹਰਿਗੋਬਿੰਦ ਸਾਹਿਬ ਨੇ ਗੱਦੀ ਨੂੰ ਬਾਦਸ਼ਾਹੀ ਤਖ਼ਤ ਦਾ ਰੂਪ ਦੇ ਦਿੱਤਾ। ਆਪ ਪੰਜੇ ਸ਼ਸਤਰ ਪਹਿਨ ਕੇ ਤੇ ਸੀਸ ਉਪਰ ਬਾਦਸ਼ਾਹਾਂ ਵਾਂਗ ਕਲਗ਼ੀ ਸਜਾ ਕੇ ਗੁਰਗੱਦੀ ਉੱਪਰ ਬੈਠਦੇ। ਹਜ਼ੂਰ ਸੰਗਤਾਂ ਨੂੰ ਉਪਦੇਸ਼ ਦਿੰਦੇ ਤਾਂ ਉਸ ਵਿਚ ਸਿਮਰਨ ਦੇ ਨਾਲ-ਨਾਲ ਆਪਣੇ ਅੰਦਰ ਸ਼ਕਤੀ ਪੈਦਾ ਕਰਨ ਦੀ ਵੀ ਪ੍ਰੇਰਨਾ ਹੁੰਦੀ। ਜੋ ਸਿੱਖ ਸੁੰਦਰ ਘੋੜਾ ਜਾਂ ਸ਼ਸਤਰ ਭੇਟਾ ਕਰਦਾ, ਮਹਾਰਾਜ ਉਸ ਉਪਰ ਬਹੁਤ ਪ੍ਰਸੰਨ ਹੁੰਦੇ।

## ਧਰਮ ਤੇ ਰਾਜਨੀਤੀ

ਕੁਝ ਸਮੇਂ ਪਿੱਛੋਂ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਸਾਹਮਣੇ 'ਅਕਾਲ ਤਖ਼ਤ' ਦੀ ਰਚਨਾ ਕਰਕੇ ਮਹਾਰਾਜ ਨੇ ਸਿੱਖੀ ਨੂੰ ਪੂਰੀ ਤਰ੍ਹਾਂ ਰਾਜਸੀ-

ਧਰਮ ਬਣਾ ਦਿੱਤਾ। 'ਹਰਿਮੰਦਰ ਸਾਹਿਬ' ਸਿੱਖੀ ਦਾ ਧਾਰਮਿਕ ਚਿੰਨ੍ਹ ਹੈ ਅਤੇ 'ਅਕਾਲ ਤਖ਼ਤ' ਰਾਜਨੀਤੀ ਦਾ ਪ੍ਰਤੱਖ ਪ੍ਰਮਾਣ।

## ਦੋ ਨਿਸ਼ਾਨ ਸਾਹਿਬ

ਇਸ ਤੋਂ ਪਹਿਲਾਂ ਦੋ ਤਰ੍ਹਾਂ ਦੇ ਝੰਡੇ (ਨਿਸ਼ਾਨ) ਪ੍ਰਚਲਿਤ ਸਨ : ਇਕ ਧਰਮ-ਧੁਜਾ (ਝੰਡਾ), ਦੂਸਰਾ ਝੰਡਾ ਬਾਦਸ਼ਾਹੀ ਨਿਸ਼ਾਨ। ਗੁਰੂ ਹਰਿਗੋਬਿੰਦ ਸਾਹਿਬ ਨੇ ਅਕਾਲ ਤਖ਼ਤ ਦੇ ਸਾਹਮਣੇ ਦੋ ਨਿਸ਼ਾਨ ਸਾਹਿਬ (ਝੰਡੇ) ਝੁਲਾਏ : ਇਕ ਧਰਮ ਦਾ, ਇਕ ਨੀਤੀ ਦਾ। ਦੋ ਤਲਵਾਰਾਂ, ਦੋ ਨਿਸ਼ਾਨ ਸਾਹਿਬ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਕਾਰਨ ਪੰਜਾਬ ਦੀ ਬਲਵਾਨ ਵਸੋਂ ਦੇ ਮਨ ਸਰਕਾਰ ਵਿਰੁੱਧ ਰੋਸ ਨਾਲ ਭਰੇ ਹੋਏ ਸਨ। ਛੇਵੇਂ ਗੁਰੂ ਨੇ ਉਸ ਰੋਸ ਤੋਂ ਯੋਗ ਲਾਭ ਉਠਾਇਆ। ਸਿੱਖੀ ਵਿਚ ਇਸ ਪਰਿਵਰਤਨ ਦਾ ਸਦਕਾ ਪੰਜਾਬ ਦੀ ਬਲਵਾਨ ਵਸੋਂ ਸਮੁੱਚੇ ਤੌਰ 'ਤੇ ਸਿੱਖੀ ਵੱਲ ਝੁਕੀ। ਦਲੇਰ ਸੁਭਾਉ ਦੇ ਗੱਭਰੂ ਗੁਰੂ ਮਹਾਰਾਜ ਦੀ ਫ਼ੌਜ ਵਿਚ ਆ ਕੇ ਭਰਤੀ ਹੋਣ ਲੱਗੇ।

ਕੁਝ ਇਤਿਹਾਸਕਾਰਾਂ ਦੀ ਤਾਂ ਏਥੋਂ ਤੱਕ ਰਾਏ ਹੈ ਕਿ ਪੰਜਾਬ ਦੇ ਦਲੇਰ ਲੋਕਾਂ ਨੇ, ਜਿਨ੍ਹਾਂ ਅੱਗੇ ਕਦੇ ਵੀ ਕਿਸੇ ਧਰਮ ਨੂੰ ਪੂਰੀ ਤਰ੍ਹਾਂ ਨਹੀਂ ਸੀ ਅਪਨਾਇਆ ਸਿੱਖੀ ਧਰਮ ਧਾਰਨ ਕਰਨ ਵਿਚ ਮਾਣ ਸਮਝਿਆ ਤੇ ਉਹ ਤਨੋਂ ਮਨੋਂ ਗੁਰੂ ਕੇ ਸਿੱਖ ਬਣ ਗਏ। ਏਹਾ ਨਿਡਰ ਲੋਕ ਛੇਵੇਂ ਤੇ ਦਸਵੇਂ ਗੁਰੂ ਦੀ ਫ਼ੌਜ ਬਣੇ ਤੇ ਇਨ੍ਹਾਂ ਦੀ ਔਲਾਦ ਨੇ ਸਮਾਂ ਆਉਣ ਉੱਤੇ ਪੰਜਾਬ ਵਿਚ ਆਪਣਾ ਰਾਜ ਕਾਇਮ ਕੀਤਾ।

## ਛੇਵੇਂ ਗੁਰੂ ਦੀ ਚੜ੍ਹਤ

ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚੜ੍ਹਤ ਸ਼ਾਹਾਂ ਨੂੰ ਮਾਤ ਪਾਉਂਦੀ ਸੀ। ਆਪ ਸੀਸ ਉੱਤੇ ਹੀਰਿਆਂ ਜੜੀ ਕਲਗੀ ਸਜਾ ਕੇ ਤੇ ਜਰਨੈਲਾਂ ਵਾਂਗ ਸ਼ਸਤਰ ਧਾਰਨ ਕਰਕੇ ਤਖ਼ਤ ਉੱਤੇ ਬੈਠਦੇ। ਸ਼ਸਤਰਧਾਰੀ ਸੂਰਮੇ ਹਜ਼ੂਰ ਦੀ ਅਰਦਲ ਵਿਚ ਰਹਿੰਦੇ। ਗੁਰਦੇਵ ਦੇ ਖੱਬੇ ਹੱਥ ਉੱਤੇ ਬਾਜ਼ ਤੇ ਸੱਜਾ ਹੱਥ ਤਲਵਾਰ ਦੀ ਮੁੱਠ ਉੱਤੇ ਹੁੰਦਾ। ਆਪ ਜੀ ਦੇ ਦਰ ਉੱਤੇ ਘੋੜੇ, ਹਾਥੀ ਤੇ ਰਾਜਸੀ ਨਿਸ਼ਾਨ ਝੂਲਦੇ ਨਜ਼ਰ ਆਉਂਦੇ। ਸਿੱਖ ਮਹਾਰਾਜ ਨੂੰ 'ਸੱਚਾ ਪਾਤਸ਼ਾਹ' ਕਹਿੰਦੇ ਤੇ ਉਨ੍ਹਾਂ ਦੇ ਹੁਕਮ ਉੱਤੇ ਸਭ ਕੁਝ ਵਾਰਨ ਵਾਸਤੇ ਤਿਆਰ ਰਹਿੰਦੇ। ਹਜ਼ੂਰ ਨੂੰ 'ਬਾਜਾਂ ਵਾਲਾ', 'ਕਲਗੀ ਵਾਲਾ' ਤੇ 'ਫ਼ੌਜਾਂ ਵਾਲਾ' ਵੀ ਕਿਹਾ ਜਾਂਦਾ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਅਸਰ ਤੇ ਛੇਵੇਂ ਗੁਰੂ ਦੀ ਫ਼ੌਜੀ ਤਿਆਰੀ ਤੋਂ ਮੁਗ਼ਲ ਸਰਕਾਰ ਅਣਭੋਲ ਨਹੀਂ ਸੀ। ਜਿਉਂ-ਜਿਉਂ ਪੰਜਾਬ ਦੇ ਦਲੇਰ ਤੇ ਜੰਗਜੂ ਲੋਕਾਂ ਵਿਚ ਗੁਰਦੇਵ ਦਾ ਅਸਰ ਵੱਧਦਾ ਗਿਆ, ਮੁਗ਼ਲ ਸਰਕਾਰ ਭੈਭੀਤ ਹੁੰਦੀ ਗਈ। ਅੰਤ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ।

## ਦੂਸਰਾ ਕਾਂਡ

### ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ

ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਰਹਿਣਾ ਗੁਰੂ ਮਹਾਰਾਜ ਦੇ ਜੀਵਨ ਦੀ ਇਕ ਮਹੱਤਵਪੂਰਨ ਘਟਨਾ ਹੈ, ਪਰ ਆਪ ਕਦੋਂ ਤੇ ਕਿੰਨਾ ਚਿਰ ਉਥੇ ਰਹੇ, ਇਹ ਸਵਾਲ ਵਿਚਾਰ ਗੋਚਰਾ ਹੈ।

ਗੁਰਬਿਲਾਸ ਦਾ ਕਰਤਾ ਲਿਖਦਾ ਹੈ ਕਿ ਪੰਜਵੇਂ ਗੁਰੂ ਦੀ ਸ਼ਹੀਦੀ ਤੋਂ ਛੇ ਸਾਲ ਪਿੱਛੋਂ (੧੬੬੯ ਬਿ. ਵਿਚ) ਬਾਦਸ਼ਾਹ ਨੇ ਛੇਵੇਂ ਗੁਰੂ ਨੂੰ ਦਿੱਲੀ ਬੁਲਾਇਆ।* ਗੁਰਦੇਵ ਦੋ ਮਾਘ ਨੂੰ ਅੰਮ੍ਰਿਤਸਰੋਂ ਤੁਰੇ।

ਤਵਾਰੀਖ਼ ਗੁਰੂ ਖ਼ਾਲਸਾ ਵਿਚ ਗਿਆਨੀ ਗਿਆਨ ਸਿੰਘ ਲਿਖਦਾ ਹੈ ਕਿ ਗੁਰੂ ਜੀ ਤਿੰਨ ਜੇਠ, ੧੬੭੨ ਬਿ. ਨੂੰ ਅੰਮ੍ਰਿਤਸਰੋਂ ਰਵਾਨਾ ਹੋਏ, ਕੱਤਕ ੧੬੭੩ ਬਿ. ਨੂੰ ਗਵਾਲੀਅਰ ਭੇਜੇ ਗਏ ਤੇ ਉਥੋਂ ਰਿਹਾਅ ਹੋ ਕੇ ਸੱਤ ਵੈਸਾਖ, ੧੬੭੪ ਬਿ. ਨੂੰ ਵਾਪਸ ਦਿੱਲੀ ਪੁੱਜੇ। ਏਹਾ ਲੇਖਕ ਚੰਦੂ ਦੀ ਮੌਤ ੨੭ ਫੱਗਣ, ੧੬੭੫ ਬਿ. ਨੂੰ ਹੋਈ ਲਿਖਦਾ ਹੈ। ਭਾਵ, ਜੇਠ ੧੬੭੨ ਤੋਂ ਫੱਗਣ ੧੬੭੫ ਬਿ. ਤੱਕ ਗੁਰੂ ਮਹਾਰਾਜ ਅੰਮ੍ਰਿਤਸਰੋਂ ਬਾਹਰ ਰਹੇ। ਗੁਰੂ ਮਹਾਰਾਜ ਦਾ ਪਰਿਵਾਰ ਅੰਮ੍ਰਿਤਸਰ ਹੀ ਰਿਹਾ। ਅਰਥਾਤ ਪੌਣੇ ਚਾਰ ਸਾਲ ਗੁਰੂ ਜੀ ਆਪਣੇ ਪਰਿਵਾਰ ਤੋਂ ਦੂਰ ਰਹੇ।

ਮਹਾਨ ਕੋਸ਼† ਵਿਚ ਚੰਦੂ ਦੀ ਮੌਤ ੧੬੭੦ ਬਿ. ਵਿਚ ਹੋਈ ਮੰਨੀ ਹੈ।

ਮੈਕਾਲਿਫ਼◆ ਲਿਖਦਾ ਹੈ ਕਿ ਗੁਰੂ ਜੀ ਦੋ ਮਾਘ, ੧੬੬੯ ਬਿ. ਨੂੰ ਅੰਮ੍ਰਿਤਸਰੋਂ ਤੁਰੇ।

ਮੁਹੱਸਨ ਫ਼ਾਨੀ• ਲਿਖਦਾ ਹੈ ਕਿ ਗੁਰੂ ਜੀ ਬਾਰਾਂ ਸਾਲ ਵਾਸਤੇ ਨਜ਼ਰਬੰਦ ਕੀਤੇ ਗਏ ਸਨ। (ਇਹ ਸਮਾਂ ਕੁਝ ਵਧੇਰੇ ਜਾਪਦਾ ਹੈ।)

ਇੰਦੂ ਭੂਸ਼ਨ ਬੈਨਰਜੀ** ਲਿਖਦਾ ਹੈ ਕਿ ਗੁਰੂ ਜੀ ੧੬੧੧ ਈ. (੧੬੬੮ ਬਿ.) ਵਿਚ ਰਿਹਾਅ ਹੋਏ।

ਉਪਰਲੀਆਂ ਲਿਖਤਾਂ ਦਾ ਸਾਰ ਇਹ ਹੈ ਕਿ ਗੁਰੂ ਜੀ ਲਗਭਗ ਤਿੰਨ (ਜਾਂ ਚਾਰ) ਸਾਲ ਅੰਮ੍ਰਿਤਸਰੋਂ ਬਾਹਰ ਰਹੇ ਤੇ ਉਹ ਸਮਾਂ ੧੬੬੬ ਬਿ. ਤੋਂ ੧੬੭੫ ਬਿ. ਦੇ ਵਿਚ ਬਣਦਾ ਹੈ।

---

* ਗੁਰਬਿਲਾਸ ਪਾਤਸ਼ਾਹੀ ੬, ਪੰਨਾ ੨੧੯ ।

† ਐਡੀਸ਼ਨ ਦੂਸਰੀ, ਪੰਨਾ ੩੬੧ ।

◆ The Sikh Religion, vol, Page 14.

• ਦਬਿਸਤਾਨ, ਜਿਲਦ ਦੂਜੀ, ਪੰਨਾ ੨੭੪ ।

** Evolution of the Khasla, vol. II, Page 11.

## ਗੁਰੂ ਜੀ ਦਾ ਪਰਿਵਾਰ

ਆਓ, ਹੁਣ ਗੁਰੂ ਮਹਾਰਾਜ ਦੇ ਘਰ ਹੋਈ ਸੰਤਾਨ ਦੀਆਂ ਜਨਮ ਥਿੱਤਾਂ ਵੇਖੀਏ।

ਗੁਰੂ ਮਹਾਰਾਜ ਦੀਆਂ ਤਿੰਨ ਸ਼ਾਦੀਆਂ ਸਨ। ਇਕ ਤਾਂ ਉਸ ਸਮੇਂ ਬਹੁਤੇ ਵਿਆਹਾਂ ਦਾ ਰਿਵਾਜ ਸੀ, ਦੂਸਰੇ ਸਿੱਖ ਸ਼ਰਧਾਲੂਆਂ ਦੀ ਬੇਨਤੀ ਮੰਨ ਕੇ ਤੇ ਸੰਗਤ ਦੇ ਜ਼ੋਰ ਦੇਣ ਕਰਕੇ ਮਹਾਰਾਜ ਨੂੰ ਐਸਾ ਕਰਨਾ ਪਿਆ।

ਗੁਰਦੇਵ ਦਾ ਪਹਿਲਾ ਵਿਆਹ—ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ—ਮਾਘ ਸੁਦੀ ਸੱਤ, ੧੬੬੧ ਬਿ. ਨੂੰ ਪਿੰਡ ਡੱਲਾ ਦੇ ਰਹਿਣ ਵਾਲੇ ਭਾਈ ਨਾਰਾਇਣ ਦਾਸ ਦੀ ਪੁੱਤਰੀ ਦਮੋਦਰੀ ਜੀ ਨਾਲ ਹੋਇਆ।

ਮਾਤਾ ਦਮੋਦਰੀ ਜੀ ਦੇ ਘਰ ਬਾਬਾ ਗੁਰਦਿੱਤਾ ਜੀ, ਬੀਬੀ ਵੀਰੋ ਜੀ ਤੇ ਬਾਬਾ ਅਣੀ ਰਾਏ ਜੀ ਹੋਏ।

ਬਾਬਾ ਗੁਰਦਿੱਤਾ ਜੀ ਦਾ ਜਨਮ ਕੱਤਕ ਸੁਦੀ ੧੫, ਸੰਮਤ ੧੬੭੦ ਬਿ. ਨੂੰ ਨਗਰ ਡਰੌਲੀ ਭਾਈ ਕੀ ਵਿਚ ਮਾਸੀ ਦੇ ਘਰ ਹੋਇਆ। ਛੇਵੇਂ ਗੁਰੂ ਦੀ ਆਗਿਆ ਨਾਲ ਬਾਬਾ ਗੁਰਦਿੱਤਾ ਜੀ ਬਾਬਾ ਸਿਰੀ ਚੰਦ ਜੀ ਦੇ ਚੇਲੇ ਬਣੇ ਤੇ ਲਗਭਗ ਸਾਢੇ ਚੌਵੀ ਸਾਲ ਸੰਸਾਰ ਵਿਚ ਰਹਿ ਕੇ ਚੇਤ ਸੁਦੀ ਦਸ, ੧੬੯੫ ਬਿ. ਨੂੰ ਪਰਲੋਕ ਸਿਧਾਰ ਗਏ।

ਬੀਬੀ ਵੀਰੋ ਜੀ ਦਾ ਜਨਮ ੧੬੭੨ ਬਿ. ਨੂੰ ਅੰਮ੍ਰਿਤਸਰ ਵਿਚ ਹੋਇਆ।

ਬਾਬਾ ਅਣੀ ਰਾਏ ਜੀ ਦਾ ਜਨਮ ਮਾਘ ੨੬, ੧੬੭੫ ਬਿ. ਨੂੰ ਅੰਮ੍ਰਿਤਸਰ ਵਿਚ ਹੋਇਆ। ਆਪ ਨੇ ਵਿਆਹ ਨਹੀਂ ਕਰਵਾਇਆ। ਹਰ ਸਮੇਂ ਆਪ ਸਿਮਰਨ ਵਿਚ ਲੀਨ ਰਹਿੰਦੇ। ਆਪ ਜੀ ਦਾ ਦੇਹਾਂਤ ੧੬੯੨ ਬਿ.* ਨੂੰ ਕੀਰਤਪੁਰ ਵਿਚ ਹੋਇਆ।

ਮਾਤਾ ਦਮੋਦਰੀ ਜੀ ਦਾ ਦੇਹਾਂਤ ੧੧ ਮਘਰ, ੧੬੮੮ ਬਿ.† ਨੂੰ ਡਰੌਲੀ ਵਿਚ ਹੋਇਆ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦੂਸਰੇ ਮਹਿਲ (ਮਾਤਾ) ਨਾਨਕੀ ਜੀ ਸਨ। ਆਪ ਨਗਰ ਬਾਬਾ ਬਕਾਲਾ ਦੇ ਰਹਿਣ ਵਾਲੇ ਭਾਈ ਹਰੀ ਚੰਦ ਜੀ ਦੀ ਸਪੁੱਤਰੀ ਸਨ। ਆਪ ਜੀ ਦਾ ਵਿਆਹ ਛੇਵੇਂ ਗੁਰੂ ਨਾਲ ਵਿਸਾਖ ੮, ਸੰਮਤ ੧੬੭੦ ਬਿ. ਨੂੰ ਹੋਇਆ। ਆਪ ਜੀ ਦੇ ਘਰ ਦੋ ਸਾਹਿਬਜ਼ਾਦੇ : ਬਾਬਾ ਅਟੱਲ ਰਾਏ ਜੀ ਤੇ ਗੁਰੂ ਤੇਗ਼ ਬਹਾਦਰ ਜੀ ਹੋਏ।

ਬਾਬਾ ਅਟੱਲ ਰਾਏ ੧੬੭੬ ਬਿ. ਨੂੰ ਅੰਮ੍ਰਿਤਸਰ ਵਿਚ ਜਨਮੇ ਤੇ ਅੱਸੂ ਵਦੀ ੧੦, ਸੰਮਤ ੧੬੮੫ ਬਿ. ਵਿਚ ਜੋਤੀ ਜੋਤ ਸਮਾ ਗਏ।

---

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੪੨ ।

† ਮਹਾਨ ਕੋਸ਼, ਪੰਨਾ ੪੭੧ ।

ਗੁਰੂ ਤੇਗ਼ ਬਹਾਦਰ ਜੀ ਪੰਜ ਵਿਸਾਖ, ੧੬੭੮ ਬਿ. ਨੂੰ ਪ੍ਰਗਟ ਹੋਏ।

ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਤੀਸਰਾ ਵਿਆਹ ੧੧ ਸਾਵਣ, ੧੬੭੨ ਬਿ. ਨੂੰ ਨਗਰ ਮੰਡਿਆਲੀ ਦੇ ਰਹਿਣ ਵਾਲੇ ਭਾਈ ਦਇਆ ਰਾਮ ਮਰਵਾਹੇ ਖੱਤਰੀ ਦੀ ਸਪੁੱਤਰੀ ਮਹਾਂਦੇਵੀ ਜੀ ਨਾਲ ਹੋਇਆ। ਮਾਪਿਆਂ ਦੀ ਗੋਤ ਦੇ ਆਧਾਰ 'ਤੇ ਸੰਗਤਾਂ ਉਹਨਾਂ ਨੂੰ ਮਾਤਾ ਮਰਵਾਹੀ ਜੀ ਕਹਿ ਕੇ ਸੱਦਿਆ ਕਰਦੀਆਂ ਸਨ। ਉਹਨਾਂ ਦੇ ਘਰ ਇਕ ਸਾਹਿਬਜ਼ਾਦਾ ਸੂਰਜ ਮੱਲ ੧੬੭੪ ਬਿ. ਨੂੰ ਹੋਇਆ। ਮਾਤਾ ਮਰਵਾਹੀ ਜੀ ਦਾ ਦੇਹਾਂਤ ੧੭੦੨ ਬਿ. ਨੂੰ ਕੀਰਤਪੁਰ ਵਿਚ ਹੋਇਆ।

ਉਪਰਲੀ ਲਿਖਤ ਦਾ ਸਾਰ ਇਹ ਹੈ ਕਿ ਗੁਰੂ ਹਰਿਗੋਬਿੰਦ ਜੀ ਦੇ ਘਰ ਪੰਜ ਸਾਹਿਬਜ਼ਾਦੇ ਤੇ ਇਕ ਸਾਹਿਬਜ਼ਾਦੀ ਹੋਈ। ਉਨ੍ਹਾਂ ਛੇਆਂ ਦੇ ਜਨਮ ਸੰਮਤ ੧੬੭੦, ੧੬੭੨, ੧੬੭੪, ੧੬੭੫, ੧੬੭੬ ਤੇ ੧੬੭੮ ਬਿ. ਵਿਚ ਹੋਏ ਤੇ ਮਹਾਰਾਜ ਘਰੋਂ ਬਾਹਰ ਰਹੇ ਹਨ ਲਗਭਗ ਤਿੰਨ (ਜਾਂ ਚਾਰ) ਸਾਲ। ਸੋ ਉਹ ਸਮਾਂ ੧੬੭੮ ਬਿ. ਤੋਂ ਪਿੱਛੋਂ ਹੀ ਹੋ ਸਕਦਾ ਹੈ, ਪਹਿਲਾਂ ਨਹੀਂ।

ਹੁਣ ਗੁਰਦੇਵ ਦੇ ਗਵਾਲੀਅਰ ਤੋਂ ਰਿਹਾਅ ਹੋਣ ਬਾਰੇ ਵਿਚਾਰ ਕਰਨ ਲੱਗਿਆਂ ਦੋ ਗੱਲਾਂ ਨੂੰ ਧਿਆਨ ਵਿਚ ਰੱਖਣਾ ਜ਼ਰੂਰੀ ਹੈ। ਇਹ ਘਟਨਾ ਜਹਾਂਗੀਰ ਦੇ ਰਾਜ ਵਿਚ ਹੋਈ ਹੈ। ਜਹਾਂਗੀਰ ੧੬੮੪ ਬਿਕਰਮੀ ਵਿਚ ਮਰਿਆ ਹੈ।

ਮਹਾਰਾਜ ਨੂੰ ਰਿਹਾਅ ਕਰਵਾਉਣ ਵਿਚ ਸਭ ਤੋਂ ਵਧੇਰੇ ਹੱਥ ਸਾਈਂ ਮੀਆਂ ਮੀਰ (ਪੂਰਾ ਨਾਮ ਸ਼ੇਖ਼ ਮੁਹੰਮਦ ਮੀਰ ਸ਼ਾਹ) ਦਾ ਹੈ। ਮੀਆਂ ਮੀਰ ਜੀ ਹਜ਼ਰਤ ਮੁਹੰਮਦ ਸਾਹਿਬ ਦੇ ਖ਼ਲੀਫ਼ਾ ਉਮਰ ਦੀ ਬੰਸ ਵਿਚੋਂ ਸਨ। ਇਸ ਵਾਸਤੇ ਆਪ ਜੀ ਦਾ ਮੁਸਲਮਾਨਾਂ ਵਿਚ ਬਹੁਤ ਅਸਰ-ਰਸੂਖ਼ ਸੀ। ਆਪ ਜੀ ਦਾ ਜਨਮ ੧੫੫੦ ਈ. ਨੂੰ ਸੀਸਤਾਨ ਵਿਚ ਹੋਇਆ ਸੀ, ਪਰ ਆਪ ਨੇ ਜ਼ਿੰਦਗੀ ਦਾ ਬਹੁਤਾ ਸਮਾਂ ਲਾਹੌਰ ਵਿਚ ਗੁਜ਼ਾਰਿਆ ਤੇ ਏਥੇ ਹੀ ਆਪ ਜੀ ਦਾ ੧੧ ਅਗਸਤ, ੧੬੩੫ ਈ. (੧੬੯੨ ਬਿ.) ਨੂੰ ਦੇਹਾਂਤ ਹੋਇਆ।

ਉਪਰਲੀ ਸਾਰੀ ਲਿਖਤ ਦਾ ਨਿਚੋੜ ਇਹ ਹੈ ਕਿ ਗੁਰੂ ਮਹਾਰਾਜ ਲਗਭਗ ਤਿੰਨ ਸਾਲ ਅੰਮ੍ਰਿਤਸਰੋਂ ਬਾਹਰ ਰਹੇ ਤੇ ਉਹ ਸਮਾਂ ੧੬੭੮ ਬਿ. ਤੋਂ ੧੬੮੩ ਬਿ. ਦੇ ਵਿਚ ਵਿਚ ਹੀ ਹੋ ਸਕਦਾ ਹੈ।

ਆਉ ਹੁਣ ਇਸ ਘਟਨਾ ਨੂੰ ਵੇਰਵੇ ਨਾਲ ਵਿਚਾਰੀਏ।

## ਗਵਾਲੀਅਰ ਦੇ ਕਿਲ੍ਹੇ ਵਿਚ

ਪੁਰਾਤਨ ਸਿੱਖ ਇਤਿਹਾਸਕਾਰ ਨਜ਼ਰਬੰਦੀ ਦਾ ਵੀ ਵਧੇਰੇ ਦੋਸ਼ ਚੰਦੂ ਸਿਰ ਹੀ ਮੜ੍ਹਦੇ ਹਨ। ਉਹਨਾਂ ਦੇ ਕਹਿਣ ਅਨੁਸਾਰ ਚੰਦੂ ਨੇ ਬਾਦਸ਼ਾਹ ਨੂੰ ਭੜਕਾਇਆ ਕਿ ਛੇਵੇਂ ਗੁਰੂ ਆਪਣੇ ਪਿਤਾ ਦਾ ਵੈਰ ਲੈਣ ਵਾਸਤੇ ਫ਼ੌਜ ਤਿਆਰ ਕਰ ਰਹੇ ਹਨ ਤੇ ਉਹਨਾਂ ਦਾ ਮਨੋਰਥ ਮੁਗ਼ਲ ਰਾਜ ਦੇ ਵਿਰੁੱਧ ਬਗ਼ਾਵਤ ਕਰਨਾ ਹੈ। ਫਿਰ ਜਦ ਗੁਰੂ ਜੀ ਬਾਦਸ਼ਾਹ ਦੇ ਬੁਲਾਏ ਦਿੱਲੀ ਗਏ ਤਾਂ ਚੰਦੂ ਨੇ ਇਕ ਨਜੂਮੀ ਨੂੰ ਰਿਸ਼ਵਤ

ਦੇ ਕੇ ਬਾਦਸ਼ਾਹ ਪਾਸ ਭੇਜਿਆ। ਨਜੂਮੀ ਨੇ ਕਿਹਾ ਕਿ ਗੁਰੂ ਜੀ ਗਵਾਲੀਅਰ ਦੇ ਕਿਲ੍ਹੇ ਵਿਚ ਰਹਿ ਕੇ ਚਾਲੀ ਦਿਨ ਤਪ ਕਰਨ ਤਾਂ ਬਾਦਸ਼ਾਹ ਦੇ ਸਿਰੋਂ ਸਾੜਸਤੀ ਟਲ ਸਕਦੀ ਹੈ। ਇਸ ਕਾਰਨ ਗੁਰੂ ਮਹਾਰਾਜ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕੀਤੇ ਗਏ।

ਗ਼ੈਰ-ਸਿੱਖ ਇਤਿਹਾਸਕਾਰਾਂ ਦੀ ਰਾਏ ਹੈ ਕਿ ਸਿੱਖਾਂ ਦੀ ਜੱਥੇਬੰਦੀ ਫ਼ੌਜੀ ਤਾਕਤ ਵਧਦੀ ਵੇਖ ਕੇ ਭੈਭੀਤ ਹੋਏ ਬਾਦਸ਼ਾਹ ਨੇ ਗੁਰੂ ਜੀ ਨੂੰ ਰਾਜਸੀ ਕੈਦੀ ਵਜੋਂ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਇਹ ਦਲੀਲ ਦਿਲ ਨੂੰ ਵਧੇਰੇ ਜੱਚਦੀ ਹੈ।

ਛੇਵੇਂ ਗੁਰੂ ਨੇ ਸਿੱਖ ਸੰਗਤਾਂ ਨੂੰ ਫ਼ੌਜੀ ਜੱਥੇਬੰਦੀ ਵਿਚ ਬਦਲਣਾ ਸ਼ੁਰੂ ਕਰ ਦਿੱਤਾ ਸੀ। ਮਾਲਾ ਦੇ ਨਾਲ-ਨਾਲ ਸਿੱਖਾਂ ਦੇ ਗਾਤਰੇ ਤਲਵਾਰਾਂ ਦੀ ਸ਼ੋਭਾ ਪਾਉਣ ਲੱਗ ਪਈਆਂ ਸਨ। ਗੁਰਦੇਵ ਦੀ ਨਿਗਰਾਨੀ ਵਿਚ ਸਿੱਖ ਫ਼ੌਜੀ ਕਵਾਇਦ ਕਰਦੇ ਤੇ ਜੰਗਲਾਂ ਵਿਚ ਸ਼ਿਕਾਰ ਖੇਡਦੇ। ਗੁਰੂ ਮਹਾਰਾਜ ਆਪ ਘੋੜੇ ਦੀ ਸਵਾਰੀ ਤੇ ਸ਼ਿਕਾਰ ਦੇ ਸ਼ੌਕੀਨ ਸਨ। ਕਈ ਵਾਰ ਗੁਰਦੇਵ ਸ਼ੇਰ ਦਾ ਸ਼ਿਕਾਰ ਕੇਵਲ ਤਲਵਾਰ ਨਾਲ ਕਰਿਆ ਕਰਦੇ। ਇਹ ਖ਼ਬਰਾਂ ਬਾਦਸ਼ਾਹ ਤੱਕ ਵੀ ਪੁੱਜੀਆਂ।

ਕੋਈ ਵੀ ਸ਼ਖ਼ਸੀ ਹਕੂਮਤ ਆਪਣੇ ਰਾਜ ਵਿਚ ਕਿਸੇ ਫ਼ੌਜੀ ਜੱਥੇਬੰਦੀ ਨੂੰ ਬਰਦਾਸ਼ਤ ਨਹੀਂ ਕਰਦੀ ਤਾਂ ਜਹਾਂਗੀਰ ਕਿਵੇਂ ਕਰਦਾ। ਉਸ ਨੇ ਵਜ਼ੀਰ ਖ਼ਾਂ ਤੇ ਕਿੰਚਬੇਗ ਨੂੰ ਅੰਮ੍ਰਿਤਸਰ ਭੇਜਿਆ ਕਿ ਉਹ ਗੁਰੂ ਮਹਾਰਾਜ ਨੂੰ ਦਿੱਲੀ ਲੈ ਆਉਣ। ਉਹ ਦੋਵੇਂ ਅਫ਼ਸਰ ਗੁਰੂ ਮਹਾਰਾਜ ਦੇ ਸ਼ਰਧਾਲੂ ਸਨ। ਉਹ ਬੜੇ ਆਦਰ ਮਾਣ ਨਾਲ ਹਜ਼ੂਰ ਨੂੰ ਦਿੱਲੀ ਲੈ ਗਏ। ਉਸ ਵੇਲੇ ਗੁਰਦੇਵ ਦੇ ਨਾਲ ਤਿੰਨ ਸੌ ਸ਼ਸਤਰਧਾਰੀ ਸਿੱਖ ਗਏ। ਗੁਰਦੇਵ ਨੇ ਮਜਨੂੰ ਦੇ ਟਿੱਲੇ ਉੱਤੇ ਡੇਰਾ ਕੀਤਾ, ਜਿੱਥੇ ਕਦੇ ਗੁਰੂ ਨਾਨਕ ਦੇਵ ਜੀ ਵੀ ਟਿਕੇ ਸਨ।

ਗੁਰੂ ਮਹਾਰਾਜ ਦੀਆਂ ਕਈ ਦਿਨ ਬਾਦਸ਼ਾਹ ਨਾਲ ਮੁਲਾਕਾਤਾਂ ਹੁੰਦੀਆਂ ਰਹੀਆਂ। ਕਈ ਵਾਰ ਦੋਵੇਂ ਜੰਗਲ ਵਿਚ ਸ਼ਿਕਾਰ ਖੇਡਣ ਵੀ ਗਏ। ਇਕ ਵਾਰ ਗੁਰਦੇਵ ਨੇ ਬਾਦਸ਼ਾਹ ਨੂੰ ਇਕ ਭਿਆਨਕ ਜੰਗਲੀ ਸ਼ੇਰ ਦੇ ਹਮਲੇ ਤੋਂ ਵੀ ਬਚਾਇਆ। ਇਹਨਾਂ ਸਾਰੀਆਂ ਘਟਨਾਵਾਂ ਦਾ ਬਾਦਸ਼ਾਹ ਦੇ ਦਿਲ ਉੱਤੇ ਚੰਗਾ ਅਸਰ ਪਿਆ, ਪਰ ਉਹਦੇ ਮਨ ਦਾ ਸ਼ੰਕਾ ਪੂਰੀ ਤਰ੍ਹਾਂ ਨਾ ਮਿਟਿਆ। ਅੰਤ ਉਸ ਨੇ ਮੰਦੇ ਸਲਾਹਕਾਰਾਂ ਦੀ ਚੁਕਣਾ ਕਾਰਨ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਨਜ਼ਰਬੰਦ ਕਰ ਦਿੱਤਾ। ਕਿਲ੍ਹੇ ਵਿਚ ਅੱਗੇ ਹੋਰ ਵੀ ਕਈ ਰਾਜੇ ਕੈਦ ਸਨ। ਉਹ ਉਥੇ ਇਕ ਤਰ੍ਹਾਂ ਨਰਕੀ ਜੀਵਨ ਗੁਜ਼ਾਰ ਰਹੇ ਸਨ। ਗੁਰਦੇਵ ਦੇ ਜਾਣ ਨਾਲ ਕਿਲ੍ਹੇ ਦਾ ਸਾਰਾ ਵਾਤਾਵਰਣ ਬਦਲ ਗਿਆ। ਹਜ਼ੂਰ ਦੇ ਉਪਦੇਸ਼ ਦਾ ਸਦਕਾ ਕਿਲ੍ਹੇ ਦੇ ਸਰਕਾਰੀ ਕਰਮਚਾਰੀਆਂ ਦੇ ਮਨ ਬਦਲ ਗਏ। ਉਹ ਕੈਦੀਆਂ ਨਾਲ ਚੰਗਾ ਸਲੂਕ ਕਰਨ ਲੱਗ ਪਏ।

ਬੇਸ਼ੱਕ ਗੁਰੂ ਮਹਾਰਾਜ ਰਾਜਸੀ ਕੈਦੀ ਸਨ, ਪਰ ਉਹਨਾਂ ਦੀ ਚੰਗਿਆਈ ਦਾ ਬਾਦਸ਼ਾਹ ਦੇ ਮਨ ਉੱਤੇ ਅਸਰ ਜ਼ਰੂਰ ਸੀ। ਇਸ ਵਾਸਤੇ ਬਾਦਸ਼ਾਹ ਵੱਲੋਂ ਮਹਾਰਾਜ ਦੇ ਖ਼ਰਚਾਂ ਵਾਸਤੇ ਰੋਜ਼ਾਨਾ ਚੋਖੀ ਰਕਮ ਮਿਲਦੀ ਸੀ। ਮਹਾਰਾਜ ਉਹ ਰਕਮ ਹੋਰ ਕੈਦੀਆਂ ਦੀਆਂ ਲੋੜਾਂ ਪੂਰੀਆਂ ਕਰਨ ਵਾਸਤੇ ਖ਼ਰਚ ਕਰ ਛੱਡਦੇ।

ਗੁਰਦੇਵ ਦੀ ਨਜ਼ਰਬੰਦੀ ਦੀ ਖ਼ਬਰ ਅੰਮ੍ਰਿਤਸਰ ਪੁੱਜੀ ਤਾਂ ਸੰਗਤਾਂ ਬਹੁਤ ਬੇਚੈਨ ਹੋਈਆਂ। ਸਾਰੇ ਪੰਜਾਬ ਵਿਚ ਇਸ ਧੱਕੇਸ਼ਾਹੀ ਦੇ ਵਿਰੁੱਧ ਰੋਸ ਵੱਧਣ ਲੱਗ ਪਿਆ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਸੱਲ ਲੋਕਾਂ ਦੇ ਦਿਲਾਂ ਤੋਂ ਹਾਲਾਂ ਮਿਟਿਆ ਨਹੀਂ ਸੀ ਕਿ ਬਾਦਸ਼ਾਹ ਨੇ ਉਪਰੋਂ ਇਹ ਗ਼ਲਤੀ ਕਰ ਦਿੱਤੀ।

## ਸਾਈਂ ਮੀਆਂ ਮੀਰ

ਇਹ ਖ਼ਬਰ ਲਾਹੌਰ ਸਾਈਂ ਮੀਆਂ ਮੀਰ ਜੀ ਨੂੰ ਵੀ ਮਿਲੀ। ਇਸ ਦੁੱਖ ਨੂੰ ਸਾਈਂ ਮੀਆਂ ਮੀਰ ਜੀ ਵੀ ਸਹਾਰ ਨਾ ਸਕੇ। ਲੋਕ-ਭਲਾਈ ਨੂੰ ਮੁੱਖ ਰੱਖ ਕੇ ਉਹ ਆਪ ਦਿੱਲੀ ਜਾ ਕੇ ਬਾਦਸ਼ਾਹ ਨੂੰ ਮਿਲੇ। ਉਹਨਾਂ ਪੰਜਾਬ ਦੀ ਬੇਚੈਨ ਹਾਲਤ ਤੋਂ ਬਾਦਸ਼ਾਹ ਨੂੰ ਜਾਣੂ ਕਰਾਇਆ। ਨਾਲ ਹੀ ਉਹਨਾਂ ਗੁਰਦੇਵ ਬਾਰੇ ਪੂਰੇ ਵਿਸਥਾਰ ਨਾਲ ਸਮਝਾਇਆ। ਮੀਆਂ ਮੀਰ ਜੀ ਨੇ ਸਾਫ਼ ਸ਼ਬਦਾਂ ਵਿਚ ਕਿਹਾ, "ਐ ਬਾਦਸ਼ਾਹ ਸਲਾਮਤ! ਪੰਜਾਬ ਵਿਚ ਵੱਧ ਰਹੀ ਬੇਚੈਨੀ ਦੂਰ ਕਰਨਾ ਚਾਹੁੰਦੇ ਹੋ ਤਾਂ ਗੁਰੂ ਜੀ ਨੂੰ ਰਿਹਾਅ ਕਰ ਦੇਵੋ। ਗੁਰੂ ਜੀ ਦਾ ਇਰਾਦਾ ਕਿਸੇ ਕਿਸਮ ਦੀ ਬਗ਼ਾਵਤ ਕਰਨਾ ਜਾਂ ਆਪਣਾ ਰਾਜ ਕਾਇਮ ਕਰਨਾ ਨਹੀਂ। ਉਹ ਤਾਂ ਕੇਵਲ ਸਮਾਜਿਕ ਤੇ ਧਾਰਮਿਕ ਤੌਰ 'ਤੇ ਲੋਕਾਂ ਨੂੰ ਉੱਚਿਆਂ ਕਰਨਾ ਚਾਹੁੰਦੇ ਹਨ। ਲੋਕਾਂ ਨੂੰ ਖ਼ੁਦਾ ਦੀ ਬੰਦਗੀ ਵਿਚ ਲਾ ਕੇ ਭਲੇ ਕੰਮਾਂ ਲਈ ਪ੍ਰੇਰਨਾ ਹੀ ਸਿੱਖ ਧਰਮ ਦਾ ਮੁੱਖ ਉਦੇਸ਼ ਹੈ।"

ਹਜ਼ਰਤ ਉਮਰ ਦੀ ਬੰਸ ਵਿਚੋਂ ਹੋਣ ਕਾਰਨ ਸਾਈਂ ਮੀਆਂ ਮੀਰ ਜੀ ਦਾ ਬਾਦਸ਼ਾਹ ਦੇ ਮਨ 'ਤੇ ਬੜਾ ਅਸਰ ਸੀ। ਸਾਈਂ ਜੀ ਦੀ ਆਪਣੀ ਸ਼ਖ਼ਸੀਅਤ ਵੀ ਬੜੀ ਮਹਾਨਤਾ ਰੱਖਦੀ ਸੀ। ਸੋ ਬਾਦਸ਼ਾਹ ਨੇ ਗੁਰਦੇਵ ਦੀ ਰਿਹਾਈ ਦਾ ਹੁਕਮ ਦੇ ਦਿੱਤਾ।

ਸਿੱਖ ਇਤਿਹਾਸਕਾਰਾਂ ਦੇ ਕਥਨ ਅਨੁਸਾਰ ਭਾਈ ਜੇਠਾ ਜੀ ਦਾ ਵੀ ਇਸ ਰਿਹਾਈ ਵਿਚ ਕਾਫ਼ੀ ਹਿੱਸਾ ਹੈ। ਉਹ ਇਕ ਵਾਰ ਨਜੂਮੀ ਦਾ ਭੇਸ ਧਾਰ ਕੇ ਬਾਦਸ਼ਾਹ ਨੂੰ ਮਿਲੇ ਤੇ ਗੁਰਦੇਵ ਨੂੰ ਰਿਹਾਅ ਕਰਨ ਲਈ ਪ੍ਰੇਰਿਆ।

## ਬੰਦੀ-ਛੋੜ ਬਾਬਾ

ਵਜ਼ੀਰ ਖ਼ਾਨ ਗੁਰਦੇਵ ਦੀ ਰਿਹਾਈ ਦਾ ਹੁਕਮ ਲੈ ਕੇ ਗਵਾਲੀਅਰ ਪੁੱਜਾ। ਰਾਜਿਆਂ ਦੀ ਬੇਨਤੀ ਮੰਨ ਕੇ ਗੁਰੂ ਮਹਾਰਾਜ ਨੇ ਇਕੱਲਿਆਂ ਰਿਹਾਅ ਹੋਣ ਤੋਂ ਇਨਕਾਰ ਕਰ ਦਿੱਤਾ। ਵਜ਼ੀਰ ਖ਼ਾਂ ਫਿਰ ਵਾਪਸ ਦਿੱਲੀ ਪੁੱਜਾ। ਉਸ ਨੇ ਬਾਦਸ਼ਾਹ ਨੂੰ ਸਮਝਾਇਆ ਕਿ ਸਭ ਰਾਜੇ ਗੁਰੂ ਮਹਾਰਾਜ ਦੇ ਅਸਰ ਥੱਲੇ ਹਨ। ਜੇ ਗੁਰੂ

ਮਹਾਰਾਜ ਉਹਨਾਂ ਦੀ ਜ਼ਾਮਨੀ ਚੁੱਕਣ ਤਾਂ ਸਭ ਨੂੰ ਰਿਹਾਅ ਕਰ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਸਾਰੇ ਦੇਸ਼ ਵਿਚ ਸ਼ਾਂਤੀ ਵਰਤ ਜਾਵੇਗੀ। ਬਾਦਸ਼ਾਹ ਦੇ ਇਹ ਦਲੀਲ ਦਿਲ ਲੱਗੀ। ਉਸ ਨੇ ਗੁਰੂ ਜੀ ਦੀ ਜ਼ਾਮਨੀ ਦੀ ਸ਼ਰਤ ਉੱਤੇ ਸਾਰੇ ਸਿਆਸੀ ਕੈਦੀ ਰਾਜਿਆਂ ਦੀ ਰਿਹਾਈ ਦਾ ਹੁਕਮ ਦੇ ਦਿੱਤਾ।

ਪੁਰਾਤਨ ਰਵਾਇਤ ਅਨੁਸਾਰ ਗੁਰੂ ਜੀ ਨੇ ਬਵੰਜਾ ਕਲੀਆਂ ਵਾਲਾ ਖੁੱਲ੍ਹਾ ਚੋਗਾ ਪਹਿਨਿਆ (ਜੋ ਉੱਚੇਚਾ ਏਸੇ ਕਾਰਜ ਵਾਸਤੇ ਬਣਵਾਇਆ ਗਿਆ ਸੀ) ਤੇ ਉਸ ਦੀ ਇਕ ਇਕ ਕਲੀ ਉਹਨਾਂ ਬਵੰਜਾ ਰਾਜਿਆਂ ਦੇ ਹੱਥ ਵਿਚ ਫੜਾ ਕੇ ਗੁਰਦੇਵ ਸਭ ਨੂੰ ਨਾਲ ਲੈ ਕੇ ਕਿਲ੍ਹਿਉਂ ਬਾਹਰ ਆਏ। ਇਸ ਉਪਕਾਰ ਦਾ ਸਦਕਾ ਲੋਕ ਗੁਰੂ ਮਹਾਰਾਜ ਨੂੰ 'ਬੰਦੀ ਛੋੜ' ਕਹਿਣ ਲੱਗ ਪਏ।

## ਗੁਰੂ ਜੀ ਵਾਪਸ ਦਿੱਲੀ ਵਿਚ

ਬਾਦਸ਼ਾਹ ਨੇ ਗੁਰਦੇਵ ਨੂੰ ਸਿੱਧਾ ਦਿੱਲੀ ਬੁਲਾਇਆ। ਗਵਾਲੀਅਰ ਤੋਂ ਅੰਮ੍ਰਿਤਸਰ ਨੂੰ ਆਉਣ ਦਾ ਰਸਤਾ ਵੀ ਦਿੱਲੀ ਰਾਹੀਂ ਹੈ। ਬਾਦਸ਼ਾਹ ਨੇ ਗੁਰਦੇਵ ਦਾ ਦਰਬਾਰ ਵਿਚ ਬੁਲਾ ਕੇ ਬਹੁਤ ਆਦਰ ਮਾਣ ਕੀਤਾ। ਰਾਜਸੀ ਹਾਲਾਤ ਨੂੰ ਮੁੱਖ ਰੱਖ ਕੇ ਬਾਦਸ਼ਾਹ ਗੁਰਦੇਵ ਦੀ ਖ਼ੁਸ਼ੀ ਪ੍ਰਾਪਤ ਕਰਨਾ ਚਾਹੁੰਦਾ ਸੀ। ਉਸ ਨੇ ਆਪਣਾ ਭਾਰ ਹੌਲਾ ਕਰਨ ਦੇ ਇਰਾਦੇ ਨਾਲ ਵਧੇਰੇ ਦੋਸ਼ ਚੰਦੂ ਸਿਰ ਮੜ੍ਹਿਆ। ਕੋਲੋਂ ਗਵਾਲੀਅਰ ਦੇ ਕਿਲ੍ਹੇਦਾਰ ਭਾਈ ਹਰਿਦਾਸ ਨੇ ਵੀ ਸ਼ਹਾਦਤ ਭਰੀ ਕਿ ਜਦ ਗੁਰਦੇਵ ਨਜ਼ਰਬੰਦ ਸਨ ਤਾਂ ਚੰਦੂ ਨੇ ਚਿੱਠੀਆਂ ਰਾਹੀਂ ਹਰਿਦਾਸ ਨੂੰ ਕਈ ਵਾਰ ਪ੍ਰੇਰਿਆ ਸੀ ਕਿ ਉਹ ਛੇਵੇਂ ਗੁਰੂ ਨੂੰ ਜ਼ਹਿਰ ਦੇ ਕੇ ਮਾਰ ਦੇਵੇ।

ਬਾਦਸ਼ਾਹ ਇਹ ਸਬੂਤ ਮਿਲਣ 'ਤੇ ਚੰਦੂ ਨਾਲ ਬਹੁਤ ਨਾਰਾਜ਼ ਹੋਇਆ ਤੇ ਉਸ ਨੇ ਮੁਜਰਮ ਦੀ ਹੈਸੀਅਤ ਵਿਚ ਚੰਦੂ ਨੂੰ ਗੁਰੂ ਜੀ ਦੇ ਹਵਾਲੇ ਕਰ ਦਿੱਤਾ। ਸਿੱਖਾਂ ਦੇ ਦਿਲ ਵਿਚ ਚੰਦੂ ਵਾਸਤੇ ਬੜਾ ਗ਼ੁੱਸਾ ਸੀ। ਉਹਨਾਂ ਨੇ ਚੰਦੂ ਨੂੰ ਕੈਦੀ ਬਣਾ ਲਿਆ।

## ਚੰਦੂ ਦੀ ਮੌਤ

ਗੁਰਦੇਵ ਵਾਪਸ ਅੰਮ੍ਰਿਤਸਰ ਆਏ ਤਾਂ ਚੰਦੂ ਵੀ ਨਾਲ ਸੀ। ਅੰਮ੍ਰਿਤਸਰ ਗੁਰਦੇਵ ਲਾਹੌਰ ਪਹੁੰਚੇ। ਸਿੱਖਾਂ ਨੇ ਚੰਦੂ ਨੂੰ ਬੁਰੀ ਹਾਲਤ ਵਿਚ ਸਾਰੇ ਸ਼ਹਿਰ ਅੰਦਰ ਫੇਰਿਆ। ਚੰਦੂ ਦੀ ਹਾਲਤ ਉਸ ਵੇਲੇ ਕੁੱਤੇ ਨਾਲੋਂ ਵੀ ਭੈੜੀ ਸੀ। ਜਦ ਚੰਦੂ ਭਠਿਆਰੇ ਸਾਹਮਣੇ ਗਿਆ, ਜਿਸ ਨੂੰ ਕਦੇ ਚੰਦੂ ਨੇ ਗੁਰੂ ਮਹਾਰਾਜ ਦੇ ਸੀਸ ਵਿਚ ਸੜਦੀ ਰੇਤ ਪਾਉਣ ਵਾਤੇ ਮਜਬੂਰ ਕੀਤਾ ਸੀ ਤਾਂ ਭਠਿਆਰਾ ਵੇਖ ਕੇ ਆਪਣੇ ਕ੍ਰੋਧ ਉੱਤੇ ਕਾਬੂ ਨਾ ਪਾ ਸਕਿਆ। ਉਹਨੇ ਓਹੋ ਕੜਛਾ ਚੰਦੂ ਦੇ ਸਿਰ ਵਿਚ ਦੇ ਮਾਰਿਆ, ਜਿਸ ਕਾਰਨ ਚੰਦੂ ਦੀ ਮੌਤ ਹੋ ਗਈ।

# ਤੀਸਰਾ ਕਾਂਡ

## ਅਸਥਾਨ ਬਣਾਏ ਤੇ ਕੁਝ ਹੋਰ ਸਾਖੀਆਂ

ਗੁਰੂ ਅਰਜਨ ਦੇਵ ਜੀ ਨੇ ਸਿੱਖਾਂ ਨੂੰ ਇਕ 'ਫ਼ਿਰਕੇ' ਦੀ ਥਾਂ ਪੂਰਨ ਕੌਮ ਬਣਾਉਣ ਵਾਸਤੇ ਬਹੁਤ ਕੰਮ ਕੀਤਾ ਸੀ। ਰਹਿੰਦੀ ਕਮੀ ਪੂਰੀ ਕਰਨ ਵਾਸਤੇ ਗੁਰੂ ਹਰਿਗੋਬਿੰਦ ਸਾਹਿਬ ਸਿਰਤੋੜ ਯਤਨ ਕਰ ਰਹੇ ਸਨ। ਕੋਈ ਕੌਮ ਸੰਸਾਰ ਵਿਚ ਜਿਊਂਦੀ ਨਹੀਂ ਰਹਿ ਸਕਦੀ, ਜੇ ਉਸ ਵਿਚ ਆਪਣੀ ਰੱਖਿਆ ਆਪ ਕਰਨ ਦੀ ਸ਼ਕਤੀ ਨਾ ਹੋਵੇ। ਛੇਵੇਂ ਗੁਰੂ ਨੇ ਸਿੱਖ ਫ਼ੌਜ ਦੀ ਸਥਾਪਨਾ ਕਰਕੇ ਇਹ ਕਮੀ ਪੂਰੀ ਕਰ ਦਿੱਤੀ। ਇਸ ਵੇਲੇ ਗੁਰਦੇਵ ਦੇ ਹੁਕਮ ਵਿਚ ਮਰ ਮਿਟਣ ਵਾਲੀ ਫ਼ੌਜ ਤਿਆਰ ਹੋ ਚੁੱਕੀ ਸੀ।

ਝੰਡੇ ਝੁਲਾਉਣ ਜਾਂ ਨਗਾਰੇ ਖੜਕਾਉਣ ਦਾ ਅਧਿਕਾਰ ਉਸ ਸਮੇਂ ਕੇਵਲ ਹੁਕਮਰਾਨਾਂ ਨੂੰ ਹੀ ਸੀ। ਗੁਰਦੇਵ ਨੇ 'ਝੰਡਾ' (ਨਿਸ਼ਾਨ ਸਾਹਿਬ) ਤੇ ਨਗਾਰਾ ਦੇ ਕੇ ਸਿੱਖਾਂ ਨੂੰ ਕਿਹਾ, "ਅੱਜ ਤੋਂ ਤੁਸੀਂ ਇਕ ਰਾਜਸੀ ਕੌਮ ਬਣ ਗਏ ਹੋ।"

ਮੁਗ਼ਲਾਂ ਦਾ ਆਪਣਾ ਬਾਦਸ਼ਾਹ ਸੀ, ਜਿਸ ਦੇ ਨਾਮ ਉੱਤੇ ਸਾਰੀ ਰਾਜਸੀ ਸੱਤਾ ਜਥੇਬੰਦ ਸੀ। ਗੁਰੂ ਮਹਾਰਾਜ ਨੂੰ ਸਿੱਖ 'ਸੱਚਾ ਪਾਤਸ਼ਾਹ' ਕਹਿੰਦੇ ਸਨ। ਹੁਣ ਉਹਨਾਂ ਨੂੰ ਮੁਗ਼ਲ ਬਾਦਸ਼ਾਹ ਅੱਗੇ ਝੁਕਣ ਦੀ ਲੋੜ ਨਹੀਂ ਸੀ।

### ਅਕਾਲ ਤਖ਼ਤ ਰਚਿਆ

ਮੁਗ਼ਲਾਂ ਦਾ ਆਪਣਾ ਤਖ਼ਤ ਸੀ। ਗੁਰੂ ਮਹਾਰਾਜ ਨੇ 'ਹਰਿਮੰਦਰ ਸਾਹਿਬ' ਦੇ ਸਾਹਮਣੇ ਇਕ ਨਵੇਂ ਤਖ਼ਤ ਦੀ ਰਚਨਾ ਕੀਤੀ। ਉਹ ੧੬੬੩ ਬਿ. ਵਿਚ ਸ਼ੁਰੂ ਕਰਕੇ ੧੬੬੫ ਬਿ. ਵਿਚ ਪੂਰਾ ਹੋਇਆ। ਗੁਰਦੇਵ ਨੇ ਉਸ ਦਾ ਨਾਮ 'ਅਕਾਲ ਤਖ਼ਤ' ਰੱਖਿਆ। ਮੁਗ਼ਲਾਂ ਦਾ ਸਭ ਕੁਝ ਆਪਣੇ ਨਾਮ ਥੱਲੇ ਸੀ। ਗੁਰਦੇਵ ਨੇ ਜੋ ਕੁਝ ਬਣਾਇਆ, 'ਅਕਾਲ' (ਨਿਰੰਕਾਰ) ਦੇ ਨਾਮ ਥੱਲੇ ਬਣਾਇਆ। ਏਥੇ ਹੀ ਬੱਸ ਨਹੀਂ, ਬਾਦਸ਼ਾਹਾਂ ਵਾਂਗ ਹਜ਼ੂਰ ਨੇ ਸਿੱਖਾਂ ਦੇ ਨਾਮ ਅਕਾਲ ਤਖ਼ਤ ਤੋਂ 'ਹੁਕਮਨਾਮੇ' ਜਾਰੀ ਕਰਨ ਦੀ ਪਿਰਤ ਵੀ ਪਾਈ।

### ਕਿਲ੍ਹਾ ਲੋਹਗੜ੍ਹ

ਏਸੇ ਸਮੇਂ ਗੁਰਦੇਵ ਨੇ ਅੰਮ੍ਰਿਤਸਰ ਦੀ ਰਾਖੀ ਵਾਸਤੇ ਕਿਲ੍ਹਾ 'ਲੋਹਗੜ੍ਹ' ਬਣਾਇਆ ਤੇ ਉਸ ਵਿਚ ਸ਼ਸਤਰ ਤੇ ਫ਼ੌਜ ਪੱਕੇ ਤੌਰ 'ਤੇ ਰੱਖ ਦਿੱਤੀ।

### ਸ਼ਿਕਾਰ ਖੇਡਣਾ

'ਅਹਿੰਸਾ ਪਰਮੋ ਧਰਮਾ' (ਜੀਵ-ਰੱਖਿਆ ਉੱਤਮ ਧਰਮ ਹੈ) ਦੇ ਅਰਥਾਂ ਦੀ ਗ਼ਲਤ ਵਰਤੋਂ ਦਾ ਅਸਰ ਮਿਟਾਉਣ ਵਾਸਤੇ ਗੁਰੂ ਮਹਾਰਾਜ ਨੇ ਸਿੱਖਾਂ ਵਿਚ ਸ਼ਿਕਾਰ ਖੇਡਣ ਦੀ ਰੁਚੀ ਪੈਦਾ ਕੀਤੀ। ਸ਼ੇਰ ਤਕ ਭਿਆਨਕ ਜਾਨਵਰ ਦਾ

ਸ਼ਿਕਾਰ ਤਲਵਾਰ ਨਾਲ ਕੀਤਾ ਜਾਂਦਾ। ਗੁਰਦੇਵ ਨੇ ਆਪ ਵੀ ਕਈ ਵਾਰ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕੀਤਾ ਸੀ।

## ਬਾਣੀ ਦਾ ਕੀਰਤਨ

ਗੁਰਦੇਵ ਨੇ ਪ੍ਰਚਾਰ-ਢੰਗ ਵਿਚ ਵੀ ਕੁਝ ਨਵੀਆਂ ਰੀਤਾਂ ਤੋਰੀਆਂ। ਪਹਿਲਾਂ ਸਿਰਫ਼ ਗੁਰਬਾਣੀ ਦਾ ਕੀਰਤਨ ਹੀ ਸਿੱਖਾਂ ਵਿਚ ਪ੍ਰਚਲਿੱਤ ਸੀ।

## ਢਾਡੀ ਸਿੱਖ ਦਰਬਾਰ ਵਿਚ

ਛੇਵੇਂ ਪਾਤਸ਼ਾਹ ਨੇ ਢਾਡੀਆਂ ਨੂੰ ਵੀ ਸਿੱਖ ਦਰਬਾਰ ਵਿਚ ਥਾਂ ਦਿੱਤੀ। ਕੌਮ ਅੰਦਰ ਬੀਰ ਰਸ ਪੈਦਾ ਕਰਨ ਵਾਸਤੇ, ਢੱਡ-ਸਾਰੰਗੇ ਨਾਲ ਸੂਰਮਿਆਂ ਦੀਆਂ ਵਾਰਾਂ ਦਾ ਗਾਇਆ ਜਾਣਾ ਬੜਾ ਜ਼ਰੂਰੀ ਹੈ। ਗੁਰਦੇਵ ਨੇ ਇਸ ਲੋੜ ਨੂੰ ਮਹਿਸੂਸ ਕਰਦਿਆਂ ਅਕਾਲ ਤਖ਼ਤ ਦੇ ਸਾਹਮਣੇ ਪਿਛਲੇ ਪਹਿਰ ਦੇ ਦੀਵਾਨ ਸ਼ੁਰੂ ਕੀਤੇ। ਉਸ ਸਮੇਂ ਦੇ ਪ੍ਰਸਿੱਧ ਢਾਡੀ ਅਬਦੁੱਲਾ* ਤੇ ਨੱਥਾ ਨੂੰ ਬੁਲਾ ਕੇ ਦਰਬਾਰ ਵਿਚ ਸੂਰਮਿਆਂ ਦੀਆਂ ਵਾਰਾਂ ਗਾਉਣ ਦੀ ਆਗਿਆ ਕੀਤੀ। ਉਹਨਾਂ ਪੁਰਾਤਨ ਯੋਧਿਆਂ ਦੀਆਂ ਵਾਰਾਂ ਦੇ ਨਾਲ-ਨਾਲ ਛੇਵੇਂ ਗੁਰੂ ਦੀ ਸ਼ੋਭਾ ਵਜੋਂ ਵੀ ਕੁਝ ਪੌੜੀਆਂ ਰਚ ਕੇ ਸੁਣਾਈਆਂ। ਸੂਰਮਿਆਂ ਦੀਆਂ ਵਾਰਾਂ ਦਾ ਸੰਗਤਾਂ ਉੱਤੇ ਚੰਗਾ ਅਸਰ ਪਿਆ। ਹਰ ਸ਼ਸਤਰਧਾਰੀ ਦੇ ਮਨ ਵਿਚ ਕੁਝ ਕਰਕੇ ਵਿਖਾਉਣ ਦੀ ਰੀਝ ਪੈਦਾ ਹੋ ਗਈ। ਢਾਡੀ ਦਾ ਸਭ ਤੋਂ ਵੱਡਾ ਗੁਣ ਇਹ ਹੈ ਕਿ ਉਹ ਸਰੋਤਿਆਂ ਦੇ ਮਨਾਂ ਵਿਚ ਕੁਝ ਕਰਕੇ ਵਿਖਾਉਣ ਦਾ ਚਾਅ ਪੈਦਾ ਕਰ ਦੇਵੇ। ਉਸ ਦਿਨ ਤੋਂ ਢਾਡੀਆਂ ਨੂੰ ਸਿੱਖ ਸਟੇਜ ਉੱਤੇ ਸਤਿਕਾਰ ਭਰਿਆ ਅਸਥਾਨ ਮਿਲਿਆ। ਅੱਜ ਢਾਡੀ ਜੱਥੇ ਸਿੱਖੀ ਪ੍ਰਚਾਰ ਦਾ ਇਕ ਨਰੋਆ ਅੰਗ ਹਨ।

## ਲਾਹੌਰ ਵਿਚ ਗੁਰੂ-ਅਸਥਾਨ ਬਣਾਏ

ਪ੍ਰਚਾਰ ਹਿੱਤ ਹਜ਼ੂਰ ਮਾਝੇ ਤੇ ਰਿਆੜਕੀ ਦੇ ਪਿੰਡਾਂ ਵਿਚ ਛੋਟੇ ਛੋਟੇ ਦੌਰੇ ਵੀ ਕਰਦੇ ਸਨ। ਗੁਰਦੇਵ ਲਾਹੌਰ ਗਏ ਤਾਂ ਪੰਜਵੇਂ ਗੁਰੂ ਦਾ ਸ਼ਹੀਦੀ ਅਸਥਾਨ 'ਡੇਹਰਾ ਸਾਹਿਬ' ਬਣਵਾਇਆ (੧੬੭੦ ਬਿ.)। ਇਸੇ ਸਮੇਂ ਲਾਹੌਰ ਵਿਚ ਕੁਝ ਹੋਰ ਅਸਥਾਨ ਵੀ ਬਣਵਾਏ।

## ਹਰਿਗੋਬਿੰਦਪੁਰਾ ਵਸਾਇਆ

ਰਿਆੜਕੀ ਦਾ ਦੌਰਾ ਕਰਦਿਆਂ ਮਹਾਰਾਜ ਨੇ ਦਰਿਆ ਬਿਆਸ ਦੇ ਕੰਢੇ ੧੮ ਅੱਸੂ, ੧੬੭੭ ਬਿ. ਨੂੰ 'ਹਰਿਗੋਬਿੰਦਪੁਰਾ' ਦੀ ਨੀਂਹ ਧਰੀ। ਇਸ ਤਰ੍ਹਾਂ ਇਸ ਇਲਾਕੇ ਵਿਚ ਸਿੱਖੀ ਪ੍ਰਚਾਰ ਦਾ ਇਕ ਛੋਟਾ ਕੇਂਦਰ ਬਣਾ ਦਿੱਤਾ।

## ਕੀਰਤਪੁਰ ਵਸਾਇਆ

ਮਹਾਰਾਜ ਜਾਣਦੇ ਸਨ ਕਿ ਵੱਧ ਰਹੀ ਸਿੱਖ ਤਾਕਤ ਦੀ ਟੱਕਰ ਇਕ ਦਿਨ

---

* ਗੁਰਬਿਲਾਸ, ਪਾਤਸ਼ਾਹੀ ਛੇਵੀਂ, ਪੰਨਾ ੨੦੭ ।

ਮੁਗ਼ਲ ਸਰਕਾਰ ਨਾਲ ਅਵੱਸ਼ ਹੋਵੇਗੀ। ਉਸ ਵੇਲੇ ਮਾਝੇ ਤੇ ਰਿਆੜਕੀ ਦੇ ਮੈਦਾਨਾਂ ਵਿਚ ਜ਼ਰਾ ਮੁਸ਼ਕਲ ਬਣ ਜਾਵੇਗੀ। ਇਸ ਗੱਲ ਨੂੰ ਮੁੱਖ ਰੱਖ ਕੇ ਦੂਰਦਰਸ਼ੀ ਗੁਰਦੇਵ ਨੇ ੧੬੮੩ ਬਿ. ਵਿਚ ਪਹਾੜੀਆਂ ਦੇ ਨੇੜੇ ਨਗਰ ਕੀਰਤਪੁਰ ਵਸਾਇਆ। ਕੀਰਤਪੁਰ ਦਾ ਨੀਂਹ ਪੱਥਰ ਬਾਬਾ ਗੁਰਦਿੱਤਾ ਜੀ ਦੇ ਹੱਥੋਂ ਰਖਵਾਇਆ ਗਿਆ।

## ਕੌਲਸਰ

੧੬੮੧ ਬਿ. ਵਿਚ ਬੀਬੀ ਕੌਲਾਂ ਦੀ ਦਿਲੀ ਚਾਅ ਪੂਰੀ ਕਰਨ ਵਾਸਤੇ, ਉਹਦੇ ਨਾਮ ਉੱਤੇ 'ਕੌਲਸਰ' (ਸਰੋਵਰ) ਬਣਵਾਇਆ।

## ਬਬੇਕਸਰ

ਅੰਮ੍ਰਿਤਸਰ ਦੀ ਸੰਘਣੀ ਵਸੋਂ ਤੋਂ ਕੁਝ ਵਿੱਥ ਉੱਤੇ ਇਕ ਛੋਟਾ ਜਿਹਾ ਸਰੋਵਰ 'ਬਬੇਕਸਰ' ਬਣਵਾਇਆ (੧੬੮੫ ਬਿ.)। ਇਹ ਪੰਜਵੇਂ ਪਾਤਸ਼ਾਹ ਦੇ ਬਣਾਏ ਹੋਏ ਰਾਮਸਰ ਦੇ ਸਾਹਮਣੇ ਹੈ।

## ਗੁਰਦੇਵ ਮੇਹਰਬਾਨ ਨੂੰ ਮਿਲੇ

ਫ਼ੌਜੀ ਜਰਨੈਲ ਹੁੰਦੇ ਹੋਏ ਗੁਰੂ ਮਹਾਰਾਜ ਨਿਰਮਾਣ ਵੀ ਹੱਦ ਦਰਜੇ ਦੇ ਸਨ। ਲਾਹੌਰ ਵਿਚ ਮਹਾਰਾਜ ਨੇ ਮੇਹਰਬਾਨ ਨੂੰ ਮਨਾਉਣ ਵਾਸਤੇ ਪਹਿਲਾਂ ਭਾਈ ਪੈੜੇ ਤੇ ਭਾਈ ਪਿਰਾਣੇ ਨੂੰ ਭੇਜਿਆ, ਪਰ ਮੇਹਰਬਾਨ ਨਾ ਮੰਨਿਆ। ਫਿਰ ਗੁਰੂ ਮਹਾਰਾਜ ਆਪ ਉਸ ਨੂੰ ਮਿਲਣ ਵਾਸਤੇ ਗਏ। ਮੇਹਰਬਾਨ ਉਪਰੋਂ ਉਪਰੋਂ ਲੋਕ ਦਿਖਾਵੇ ਹਿੱਤ ਸਤਿਕਾਰ ਨਾਲ ਮਿਲਿਆ, ਪਰੰਤੂ ਉਹ ਗੁਰੂ ਨਾਲੋਂ ਵੈਰ ਤਿਆਗਣ ਵਾਸਤੇ ਤਿਆਰ ਨਾ ਹੋਇਆ।

## ਬਾਬਾ ਸਿਰੀ ਚੰਦ ਨਾਲ ਮੇਲ

ਰਿਆੜਕੀ ਦਾ ਦੌਰਾ ਕਰਦਿਆਂ ਬਾਰਠ ਪਿੰਡ (ਜ਼ਿਲ੍ਹਾ ਗੁਰਦਾਸਪੁਰ) ਵਿਚ ਗੁਰਦੇਵ ਬਾਬਾ ਸਿਰੀ ਚੰਦ ਜੀ ਨੂੰ ਮਿਲੇ। ਦੋਹਾਂ ਮਹਾਂਪੁਰਸ਼ਾਂ ਨੇ ਇਕ ਦੂਸਰੇ ਦਾ ਯੋਗ ਆਦਰ ਮਾਣ ਕੀਤਾ।

ਗੁਰੂ ਮਹਾਰਾਜ ਨੇ ਬਾਬਾ ਜੀ ਦੀ ਖ਼ੁਸ਼ੀ ਪ੍ਰਾਪਤ ਕਰਨ ਵਾਸਤੇ ਬੇਨਤੀ ਕੀਤੀ, "ਬਾਬਾ ਜੀ, ਆਪ ਮਹਾਨ ਗੁਰੂ ਨਾਨਕ ਦੇਵ ਜੀ ਦੇ ਸਾਹਿਬਜ਼ਾਦੇ ਤੇ ਮਹਾਨ ਤਪੱਸਵੀ ਹੋ, ਕੋਈ ਸੇਵਾ ਬਖ਼ਸ਼ੋ।"

ਬਾਬਾ ਸਿਰੀ ਚੰਦ ਜੀ ਇਸ ਨਿਮਰਤਾ ਉੱਤੇ ਬਹੁਤ ਪ੍ਰਸੰਨ ਹੋਏ। ਆਪ ਨੇ ਪੁੱਛਿਆ, "ਮਹਾਰਾਜ! ਆਪ ਜੀ ਦੇ ਕਿੰਨੇ ਸਾਹਿਬਜ਼ਾਦੇ ਹਨ?"

"ਅਕਾਲ ਪੁਰਖ ਦੀ ਕਿਰਪਾ ਨਾਲ ਪੰਜ ਹਨ।" ਗੁਰਦੇਵ ਨੇ ਉੱਤਰ ਦਿੱਤਾ।

'ਤਾਂ ਉਹਨਾਂ ਵਿਚੋਂ ਇਕ ਸਾਨੂੰ ਬਖ਼ਸ਼ ਦੇਵੋ।" ਬਾਬਾ ਸਿਰੀ ਚੰਦ ਜੀ ਨੇ ਦਿਲੀ ਚਾਅ ਪ੍ਰਗਟ ਕੀਤੀ। "ਗੁਰ-ਗੱਦੀ ਦੇ ਆਪ ਅੱਗੇ ਹੀ ਮਾਲਕ ਹੋ। ਸਾਰੀ ਉਮਰ ਘਾਲਣਾ ਘਾਲ ਕੇ ਆਹ ਛੋਟਾ ਜਿਹਾ ਆਸਰਾ ਬਣਾਇਆ ਹੈ। ਇਹ ਵੀ ਸੰਭਾਲ ਲਵੋ। ਸਾਡੇ ਚਲਾਏ ਉਦਾਸੀ ਮੱਤ ਦੇ ਵੀ ਅੱਜ ਤੋਂ ਤੁਸੀਂ ਮਾਲਕ ਹੋਏ।

ਉਦਾਸੀਆਂ ਦਾ ਧਰਮ ਗੁਰੂ ਨਾਨਕ ਦੀ ਸਿੱਖੀ ਦਾ ਪ੍ਰਚਾਰ ਕਰਨਾ ਹੋਵੇਗਾ। ਬੱਸ ਇਹ ਸਾਡੀ ਸੇਵਾ ਹੈ।"

ਬਾਬਾ ਜੀ ਦਾ ਹੁਕਮ ਮੰਨ ਕੇ ਗੁਰੂ ਮਹਾਰਾਜ ਨੇ ਆਪਣਾ ਵੱਡਾ ਸਾਹਿਬਜ਼ਾਦਾ ਬਾਬਾ ਗੁਰਦਿੱਤਾ ਉਹਨਾਂ ਦੀ ਭੇਟਾ ਕਰ ਦਿੱਤਾ। ਬਾਬਾ ਸਿਰੀ ਚੰਦ ਜੀ ਤੋਂ ਬਾਅਦ ਬਾਬਾ ਗੁਰਦਿੱਤਾ ਜੀ ਉਹਨਾਂ ਦੀ ਗੱਦੀ ਉੱਤੇ ਬੈਠੇ।

ਬਾਬਾ ਗੁਰਦਿੱਤਾ ਜੀ ਨੇ ਸਿੱਖੀ ਪ੍ਰਚਾਰ ਦਾ ਕੰਮ ਬੜੀ ਸੁਚੱਜੀ ਜੁਗਤ ਨਾਲ ਚਲਾਇਆ। ਉਹਨਾਂ ਅੱਗੇ ਚਾਰ ਚੇਲੇ ਥਾਪੇ : ਬਾਲੂ ਹਸਨਾ, ਫੂਲ (ਫੂਲ ਸ਼ਾਹ), ਗੋਂਦਾ ਤੇ ਅਲਮਸਤ। ਉਹਨਾਂ ਚੌਹਾਂ ਤੋਂ ਅੱਗੇ ਉਦਾਸੀਆਂ ਦੇ ਚਾਰ ਪ੍ਰਸਿੱਧ 'ਧੂਏਂ (ਧੂਣੀਆਂ) ਚੱਲੇ।

## ਨਾਨਕ ਮੱਤੇ ਤੱਕ

ਗੁਰਦੇਵ ਨੇ ਪ੍ਰਚਾਰ ਹਿੱਤ ਦੋ ਲੰਮੇ ਸਫ਼ਰ ਵੀ ਕੀਤੇ। ਚੜ੍ਹਦੇ ਪਾਸੇ ਮਹਾਰਾਜ ਨਾਨਕ ਮੱਤੇ ਤੱਕ ਗਏ। ਉਥੇ ਕੰਨ-ਪਾਟੇ ਜੋਗੀਆਂ ਨੇ ਗੁਰੂ ਅਸਥਾਨ ਦੀ ਬੇਅਦਬੀ ਸ਼ੁਰੂ ਕਰ ਦਿੱਤੀ ਸੀ। ਸਮੇਤ ਫ਼ੌਜ ਦੇ ਗੁਰੂ ਮਹਾਰਾਜ ਦਾ ਆਉਣਾ ਸੁਣ ਕੇ ਜੋਗੀ ਡਰਦੇ ਮਾਰੇ ਪਹਿਲਾਂ ਹੀ ਨੱਸ ਗਏ। ਮਹਾਰਾਜ ਗੁਰੂ ਅਸਥਾਨ ਦੀ ਸੇਵਾ ਸੰਭਾਲ ਭਾਈ ਅਲਮਸਤ ਉਦਾਸੀ ਨੂੰ ਸੌਂਪ ਕੇ ਵਾਪਸ ਆ ਗਏ।

## ਕਸ਼ਮੀਰ ਫੇਰੀ

ਉੱਤਰ ਵੱਲ ਮਹਾਰਾਜ ਕਸ਼ਮੀਰ ਤੱਕ ਗਏ। ਸ੍ਰੀਨਗਰ ਵਿਚ ਆਪ ਇਕ ਗ਼ਰੀਬ ਬ੍ਰਾਹਮਣ ਸਾਈਂ ਦਾਸ ਦੇ ਘਰ ਠਹਿਰੇ। ਏਸੇ ਸਾਈਂ ਦਾਸ ਦੀ ਮਾਤਾ ਭਾਗ ਭਰੀ ਨੇ ਸ਼ਰਧਾ ਨਾਲ ਹੱਥੀਂ ਉਣਿਆਂ ਖੱਦਰ ਦਾ ਥਾਨ ਮਹਾਰਾਜ ਦੀ ਭੇਟਾ ਕੀਤਾ।

## ਪੀਰ ਸ਼ਾਹ ਦੌਲਾ ਨਾਲ ਮੁਲਾਕਾਤ

ਵਾਪਸੀ ਸਮੇਂ ਗੁਜਰਾਤ ਵਿਚ ਪੀਰ ਸ਼ਾਹ ਦੌਲਾ ਨਾਲ ਗੁਰਦੇਵ ਦੀ ਮੁਲਾਕਾਤ ਹੋਈ। ਫ਼ਕੀਰ ਨੇ ਗੁਰਦੇਵ ਦਾ ਸ਼ਾਹੀ ਠਾਠ ਬਾਠ ਵੇਖ ਕੇ ਆਪ ਉੱਤੇ ਚਾਰ ਸਵਾਲ ਕੀਤੇ। ਉਹਨੇ ਪੁੱਛਿਆ, "ਮਹਾਰਾਜ!

"ਔਰਤ ਕੀ ਤੇ ਫ਼ਕੀਰੀ ਕੀ ?
ਹਿੰਦੂ ਕੀ ਤੇ ਪੀਰੀ ਕੀ ?
ਪੁੱਤਰ ਕੀ ਤੇ ਵੈਰਾਗ ਕੀ ?
ਦੌਲਤ ਕੀ ਤੇ ਤਿਆਗ ਕੀ ?"

ਗੁਰਦੇਵ ਨੇ ਅੱਗੋਂ ਧੀਰਜ ਭਰੀ ਸੁਰ ਵਿਚ ਉੱਤਰ ਦਿੱਤਾ,

"ਔਰਤ ਈਮਾਨ ਹੈ,
ਪੁੱਤਰ ਨਿਸ਼ਾਨ ਹੈ,
ਦੌਲਤ ਗੁਜ਼ਰਾਨ ਹੈ,
ਫ਼ਕੀਰ ਨਾ ਹਿੰਦੂ, ਨਾ ਮੁਸਲਮਾਨ ਹੈ।"

ਗੁਰਦੇਵ ਦੇ ਇਹ ਵਿਚਾਰ ਇਸ ਗੱਲ ਦੀ ਗਵਾਹੀ ਹਨ ਕਿ ਸਿੱਖ ਗ੍ਰਿਹਿਸਥੀਆਂ ਦਾ ਧਰਮ ਹੈ।

## ਘਾਹੀ ਸਿੱਖ ਤੇ ਸੱਚਾ ਪਾਤਸ਼ਾਹ

ਗੁਰਦੇਵ ਦਾ ਸਿੱਖਾਂ ਉੱਤੇ ਆਤਮਿਕ ਪ੍ਰਭਾਵ ਕਿੰਨਾ ਸੀ, ਇਸ ਘਟਨਾ ਤੋਂ ਪਤਾ ਲੱਗ ਜਾਵੇਗਾ। ਕੁਝ ਸਮਾਂ ਬਾਦਸ਼ਾਹ ਜਹਾਂਗੀਰ ਤੇ ਗੁਰੂ ਮਹਾਰਾਜ ਇਕੱਠੇ ਸਫ਼ਰ ਕਰਦੇ ਰਹੇ ਸਨ। ਇਕ ਪੜਾਅ ਉੱਤੇ ਦੋਹਾਂ ਦੇ ਡੇਰੇ ਲਾਗੇ ਲਾਗੇ ਸਨ। ਭੁਲੇਖੇ ਨਾਲ ਇਕ ਸ਼ਰਧਾਲੂ ਗ਼ਰੀਬ ਘਾਹੀ ਸਿੱਖ ਜਹਾਂਗੀਰ ਦੇ ਡੇਰੇ ਵਿਚ ਆ ਗਿਆ। ਉਸ ਨੇ ਬਾਦਸ਼ਾਹ ਅੱਗੇ ਆਪਣੀ ਕਿਰਤ ਕਮਾਈ ਵਿਚੋਂ ਇਕ ਟਕਾ ਭੇਟਾ ਧਰਿਆ। ਨਾਲ ਹੀ ਉਸ ਨੇ ਹੱਥ ਬੰਨ੍ਹ ਕੇ ਅਰਦਾਸ ਕੀਤੀ, "ਸੱਚੇ ਪਾਤਸ਼ਾਹ! ਜਿਵੇਂ ਜਾਣੋ, ਇਸ ਗ਼ਰੀਬ ਨੂੰ ਮੁਕਤੀ ਦਾ ਦਾਨ ਬਖ਼ਸ਼ੋ। ਇਸ ਦਾ ਪਾਰ-ਉਤਾਰਾ ਕਰੋ।"

ਜਹਾਂਗੀਰ ਸਮਝ ਗਿਆ ਕਿ ਉਹ ਸਿੱਖ ਭੁਲੇਖੇ ਨਾਲ ਆ ਗਿਆ ਹੈ। ਸਿੱਖ ਨੇ ਉਸ ਤੋਂ ਪਹਿਲਾਂ ਕਦੇ ਛੇਵੇਂ ਗੁਰੂ ਜੀ ਦੇ ਦਰਸ਼ਨ ਨਹੀਂ ਸਨ ਕੀਤੇ ਹੋਏ। ਬਾਦਸ਼ਾਹ ਨੇ ਪ੍ਰਸੰਨ ਹੋ ਕੇ ਕਿਹਾ, "ਐ ਨੇਕ ਇਨਸਾਨ! ਮੰਗ, ਧਨ ਦੌਲਤ, ਜਾਗੀਰ, ਵਜ਼ੀਫ਼ਾ, ਜੋ ਚਾਹੇਂਗਾ, ਮੈਂ ਦੇ ਦਿਆਂਗਾ।"

"ਸੱਚੇ ਪਾਤਸ਼ਾਹ!" ਸਿੱਖ ਨੇ ਧਰਤੀ ਤੱਕ ਸਿਰ ਝੁਕਾਅ ਕੇ ਕਿਹਾ, "ਇਹ ਧਨ ਜਾਗੀਰਾਂ ਸਭ ਏਥੇ ਰਹਿ ਜਾਣ ਵਾਲੀਆਂ ਚੀਜ਼ਾਂ ਨੇ। ਤੁੱਠੇ ਓ ਤਾਂ ਮੁਕਤੀ ਬਖ਼ਸ਼ੋ। ਮੈਂ ਜੰਮਣ ਮਰਨ ਤੋਂ ਰਹਿਤ ਹੋ ਜਾਵਾਂ।"

ਕੁਛ ਸੋਚਣ ਬਾਅਦ ਬਾਦਸ਼ਾਹ ਨੇ ਗੱਲ ਨੂੰ ਸਾਫ਼ ਕਰਦਿਆਂ ਕਿਹਾ, "ਸਿੱਖਾ, ਮੁਕਤੀ ਤਾਂ ਤੇਰੇ 'ਸੱਚੇ ਪਾਤਸ਼ਾਹ' ਗੁਰੂ ਹਰਿਗੋਬਿੰਦ ਸਾਹਿਬ ਪਾਸ ਹੈ। ਮੈਂ ਬਾਦਸ਼ਾਹ ਜਹਾਂਗੀਰ ਹਾਂ। ਮੈਂ ਤਾਂ ਧਨ ਦੌਲਤ ਦੇ ਸਕਦਾ ਹਾਂ।"

"ਤਾਂ ਆਪ ਸਤਿਗੁਰੂ ਨਹੀਂ ?" ਸਿੱਖ ਨੇ ਬਾਦਸ਼ਾਹ ਦੇ ਚਿਹਰੇ ਵੱਲ ਤੱਕਦਿਆਂ ਕਿਹਾ। "ਫਿਰ ਏਹ ਭੇਟਾ ਵੀ ਗੁਰੂ ਜੀ ਵਾਸਤੇ ਹੈ। ਮੈਂ ਕੇਵਲ ਓਸੇ ਦੇ ਦਰ ਤੋਂ ਕੁਝ ਮੰਗ ਸਕਦਾ ਹਾਂ।"

ਸਿੱਖ ਦੀ ਬੇ-ਨਿਆਜ਼ੀ ਵੇਖੋ, ਉਹਨੇ ਉਹ ਟਕਾ ਉਠਾ ਲਿਆ ਤੇ ਉਸੇ ਵੇਲੇ ਬਾਹਰ ਨੂੰ ਤੁਰ ਪਿਆ।

ਬਾਦਸ਼ਾਹ ਦੇ ਦਿਲ 'ਤੇ ਇਸ ਘਟਨਾ ਦਾ ਬਹੁਤ ਡੂੰਘਾ ਅਸਰ ਪਿਆ। ਕੁਝ ਚਿਰ ਸੋਚਣ ਪਿੱਛੋਂ ਉਸ ਨੇ ਆਪ ਮੁਹਾਰੇ ਕਿਹਾ, "ਠੀਕ ਹੀ ਗੁਰੂ ਹਰਿਗੋਬਿੰਦ ਸਾਹਿਬ 'ਸੱਚੇ ਪਾਤਸ਼ਾਹ' ਹਨ ਤੇ ਸਿੱਖ ਉਹਨਾਂ ਦੇ ਸੱਚੇ ਸਿਦਕੀ, ਜੋ ਦੁਨੀਆਂ ਦੇ ਏਡੇ ਵੱਡੇ ਬਾਦਸ਼ਾਹ ਦੀ ਵੀ ਪ੍ਰਵਾਹ ਨਹੀਂ ਕਰਦੇ।"

## ਬੀਬੀ ਕੌਲਾਂ ਦੀ ਸਾਖੀ

ਗੁਰਦੇਵ ਦੇ ਜੀਵਨ ਵਿਚ ਬੀਬੀ ਕੌਲਾਂ ਵਾਲੀ ਸਾਖੀ ਬੜੀ ਮਹੱਤਤਾ ਰੱਖਦੀ

ਹੈ। ਕੁਝ ਇਤਿਹਾਸਕਾਰ ਲਿਖਦੇ ਹਨ ਕਿ ਕੌਲਾਂ ਕਾਜ਼ੀ ਰੁਸਤਮ ਖ਼ਾਂ ਦੀ ਲੜਕੀ ਸੀ। ਪਰੰਤੂ ਸਰ ਗੋਕਲ ਚੰਦ ਨਾਰੰਗ* ਉਸ ਨੂੰ ਹਿੰਦੂ ਲੜਕੀ ਮੰਨਦਾ ਹੈ। ਉਸ ਦੀ ਇਹ ਦਲੀਲ ਬੜਾ ਵਜ਼ਨ ਰੱਖਦੀ ਹੈ ਕਿ 'ਕੌਲਾਂ' ਹਿੰਦੂਆਨਾ ਨਾਮ ਹੈ, ਮੁਸਲਮਾਨੀ ਨਹੀਂ। ਕਨਿੰਘਮ ਵੀ ਕੌਲਾਂ ਦੇ ਮੁਸਲਮਾਨ ਹੋਣ ਉੱਤੇ ਸ਼ੱਕ ਕਰਦਾ ਹੈ। ਉਹ ਕਹਿੰਦਾ ਹੈ ਕਿ ਸਿੱਖ ਉਸ ਨੂੰ ਕਾਜ਼ੀ ਦੀ ਲੜਕੀ ਮੰਨਦੇ ਹਨ, ਪਰ ਮੁਸਲਮਾਨਾਂ ਦੇ ਕਹਿਣ ਅਨੁਸਾਰ ਉਹ ਕਾਜ਼ੀ ਦੀ ਬਾਂਦੀ (Concubine)* ਸੀ।

ਮੇਰੇ ਵਿਚਾਰ ਅਨੁਸਾਰ ਕੌਲਾਂ ਹਿੰਦੂ ਲੜਕੀ ਸੀ। ਉਦੋਂ ਹਿੰਦੂ ਲੜਕੇ ਲੜਕੀਆਂ ਨੂੰ ਮਾਪਿਆਂ ਤੋਂ ਖੋਹ ਕੇ ਘਰਾਂ ਵਿਚ ਗ਼ੁਲਾਮ ਬਣਾ ਕੇ ਰੱਖਿਆ ਜਾਂਦਾ ਸੀ। ਮੁਸਲਮਾਨ ਹਾਕਮ ਇਹ ਅੱਤਿਆਚਾਰ ਆਮ ਕਰਿਆ ਕਰਦੇ ਸਨ। ਏਸੇ ਤਰ੍ਹਾਂ ਹਿੰਦੂ ਲੜਕੀ ਕੌਲਾਂ ਕਾਜ਼ੀ ਦੇ ਘਰ ਵਿਚ ਗ਼ੁਲਾਮੀ ਦੇ ਦਿਨ ਗੁਜ਼ਾਰ ਰਹੀ ਸੀ। ਉਹ ਬਹੁਤ ਛੋਟੀ ਉਮਰੇ ਕਾਜ਼ੀ ਦੇ ਘਰ ਆਈ, ਉਥੇ ਹੀ ਪਲ ਕੇ ਜਵਾਨ ਹੋਈ, ਇਸ ਵਾਸਤੇ ਲੋਕ ਉਸ ਨੂੰ ਕਾਜ਼ੀ ਦੀ ਲੜਕੀ ਹੀ ਸਮਝਣ ਲੱਗ ਪਏ ਹੋਣਗੇ।

ਕੌਲਾਂ ਮੁਟਿਆਰ ਹੋਈ ਤਾਂ ਉਹਦੇ ਵਿਆਹ ਦਾ ਸਵਾਲ ਸਾਹਮਣੇ ਆਇਆ, ਕੌਲਾਂ ਨੂੰ ਇਹ ਪਸੰਦ ਨਹੀਂ ਸੀ। ਉਹਨੇ ਸਾਈਂ ਮੀਆਂ ਮੀਰ ਰਾਹੀਂ ਗੁਰੂ ਮਹਾਰਾਜ ਪਾਸ ਬੇਨਤੀ ਭੇਜੀ। ਗੁਰੂ ਮਹਾਰਾਜ ਉਸ ਵੇਲੇ ਲਾਹੌਰ ਸਨ।

ਮੀਆਂ ਮੀਰ ਜੀ ਦਾ ਗੁਰਦੇਵ ਨਾਲ ਬੜਾ ਪ੍ਰੇਮ ਸੀ। ਉਸ ਦੇ ਜ਼ੋਰ ਦੇਣ ਉੱਤੇ ਮਹਾਰਾਜ ਕੌਲਾਂ ਦੀ ਸਹਾਇਤਾ ਕਰਨੀ ਮੰਨ ਗਏ। ਮੀਆਂ ਮੀਰ ਜੀ ਦੇ ਵਸੀਲੇ ਨਾਲ ਕੌਲਾਂ ਕਾਜ਼ੀ ਦੇ ਘਰੋਂ ਦੌੜ ਕੇ ਗੁਰਦੇਵ ਦੀ ਸ਼ਰਨ ਆ ਗਈ। ਮਹਾਰਾਜ ਉਸ ਨੂੰ ਅੰਮ੍ਰਿਤਸਰ ਲੈ ਆਏ। ਕੌਲਾਂ ਨੇ ਸਾਰੀ ਜ਼ਿੰਦਗੀ ਭਜਨ ਬੰਦਗੀ ਵਿਚ ਗੁਜ਼ਾਰੀ। ਉਸ ਦੀ ਦਿਲੀ ਚਾਅ ਅਨੁਸਾਰ ਮਹਾਰਾਜ ਨੇ ਉਸ ਦੇ ਨਾਮ ਉੱਤੇ 'ਕੌਲਸਰ' (ਸਰੋਵਰ) ਬਣਾਇਆ। ਕੌਲਾਂ ਦਾ ਦਿਹਾਂਤ ੧੬੮੬ ਬਿ. ਵਿਚ ਕਰਤਾਪੁਰ ਹੋਇਆ।†

ਇਸ ਘਟਨਾ ਤੋਂ ਕਾਜ਼ੀ ਰੁਸਤਮ ਖ਼ਾਂ ਗੁਰੂ ਮਹਾਰਾਜ ਦਾ ਪੱਕਾ ਵੈਰੀ ਬਣ ਗਿਆ।

---

* Transformation of Sikhims. Third Edition, Page 102.
* A History of the Sikhs, (1918), Page 58.
† ਮਹਾਨ ਕੋਸ਼, ਪੰਨਾ ੨੬੫। ਮਹਾਨ ਕੋਸ਼ ਦੇ ਲੇਖਕ ਭਾਈ ਕਾਹਨ ਸਿੰਘ ਨਾਭਾ ਵੀ ਕੌਲਾਂ ਨੂੰ ਹਿੰਦੂ ਲੜਕੀ ਹੀ ਮੰਨਦੇ ਹਨ।

# ਚੌਥਾ ਕਾਂਡ

## ਧਰਮ ਯੁੱਧ ਤੇ ਸੱਚਖੰਡ ਵਾਪਸੀ

ਮੁਗ਼ਲਾਂ ਦੀ ਨੀਤੀ ਹਰ ਨਵੇਂ ਬਾਦਸ਼ਾਹ ਦੇ ਤਖ਼ਤ 'ਤੇ ਬੈਠਣ ਨਾਲ ਬਦਲਦੀ ਰਹੀ ਹੈ। ਮੁਗ਼ਲ ਬਾਦਸ਼ਾਹ ਮੁਸਲਮਾਨ ਸਨ, ਇਸ ਵਾਸਤੇ ਉਸ ਵੇਲੇ ਹਰ ਮੁਸਲਮਾਨ ਆਪਣੇ ਆਪ ਨੂੰ ਹੁਕਮਰਾਨ ਕੌਮ ਦਾ ਅੰਗ ਸਮਝਦਾ ਸੀ। ਹਰ ਗ਼ੈਰ ਮੁਸਲਮਾਨ ਨੂੰ ਮਾਹਕੂਮ ਜਾਂ ਗ਼ੁਲਾਮ ਸਮਝਿਆ ਜਾਂਦਾ ਸੀ। ਇਸਲਾਮ ਦੇ ਧਾਰਮਿਕ ਆਗੂਆਂ ਮੁੱਲਾਂ ਮੁਲਾਣਿਆਂ ਦਾ ਰਾਜ ਕਾਜ ਵਿਚ ਬਹੁਤ ਹੱਥ ਸੀ। ਰਾਜਨੀਤੀ ਨੂੰ ਇਸਲਾਮੀ ਸ਼ਰ੍ਹਾ ਦੇ ਅਧੀਨ ਚਲਾਇਆ ਜਾਂਦਾ ਸੀ। ਏਹਾ ਕਾਰਨ ਹੈ ਕਿ ਹਰ ਨਵਾਂ ਬਾਦਸ਼ਾਹ ਆਪਣਾ ਤਸੱਲਤ ਜਮਾਉਣ ਵਾਸਤੇ ਸਭ ਤੋਂ ਪਹਿਲਾਂ ਮੁੱਲਾਂ ਮੌਲਾਣਿਆਂ ਨੂੰ ਖ਼ੁਸ਼ ਕਰਨਾ ਜ਼ਰੂਰੀ ਸਮਝਦਾ ਸੀ। ਜਹਾਂਗੀਰ ਨੇ ਵੀ ਪਹਿਲਾਂ ਪਹਿਲਾਂ ਤਅੱਸਬ ਵਿਚ ਬੜੇ ਅਨਰਥ ਕੀਤੇ ਸਨ, ਪਰ ਪਿੱਛੋਂ ਆ ਕੇ ਉਹ ਕੁਝ ਖੁੱਲ੍ਹ-ਦਿਲਾ ਹੋ ਗਿਆ ਸੀ। ਉਸ ਦੇ ਮਰਨ ਪਿੱਛੋਂ ਸ਼ਾਹ ਜਹਾਨ ਤਖ਼ਤ ਉੱਤੇ ਬੈਠਾ। ਆਰੰਭ ਵਿਚ ਉਸ ਨੇ ਵੀ ਹਿੰਦੂਆਂ ਉੱਤੇ ਸਖ਼ਤੀ ਕਰਨ ਵਿਚ ਕਸਰ ਨਾ ਛੱਡੀ। ਕੁਝ ਉਸ ਦੇ ਤਅੱਸਬੀ ਅਫ਼ਸਰ ਆਪ ਹੀ ਤੇਜ਼ ਹੋ ਗਏ।

## ਗੁਰੂ ਜੀ ਦੇ ਵਿਰੋਧੀ

ਸ਼ਾਹ ਜਹਾਨ ਦੇ ਬਾਦਸ਼ਾਹ ਬਣਨ ਉੱਤੇ ਗੁਰੂ ਘਰ ਦੇ ਵਿਰੋਧੀਆਂ ਨੇ ਇਕ ਵਾਰ ਫਿਰ ਸਿਰ ਉਠਾਏ। ਉਹਨਾਂ ਵਿਚੋਂ ਮੋਹਰੀ ਸਨ, ਮੇਹਰਬਾਨ ਤੇ ਚੰਦੂ ਦਾ ਪੁੱਤਰ ਕਰਮ ਚੰਦ। ਤੀਜਾ ਉਹਨਾਂ ਦੇ ਨਾਲ ਕਾਜ਼ੀ ਰੁਸਤਮ ਖ਼ਾਂ ਰਲ ਗਿਆ। ਉਹਨਾਂ ਦੇ ਚੁੱਕੇ ਚੁਕਾਏ ਲਾਹੌਰ ਦੇ ਸੂਬੇਦਾਰ ਨੇ ਸਿੱਖੀ ਪ੍ਰਚਾਰ ਉੱਤੇ ਕੁਝ ਪਾਬੰਦੀਆਂ ਲਾ ਦਿੱਤੀਆਂ। ਸਰਕਾਰ ਵੱਲੋਂ ਇਹ ਪਹਿਲ ਸੀ ਸਿੱਖਾਂ ਨਾਲ ਟੱਕਰ ਲੈਣ ਦੀ। ਹੁਣ ਹਾਕਮ ਸਿਰਫ਼ ਕਿਸੇ ਬਹਾਨੇ ਦੀ ਉਡੀਕ ਵਿਚ ਸਨ।

### ਬਾਜ਼ ਦਾ ਝਗੜਾ

ਝਗੜੇ ਦਾ ਬਹਾਨਾ ਵੀ ਛੇਤੀ ਮਿਲ ਗਿਆ। ਪਿੰਡ ਕੁਹਾਲਾ (ਰਾਮ ਤੀਰਥ ਦੇ ਨੇੜੇ) ਦੇ ਆਸੇ ਪਾਸੇ ਉਸ ਸਮੇਂ ਸੰਘਣਾ ਜੰਗਲ ਸੀ। ਲਾਹੌਰ ਦੇ ਕੁਝ ਮੁਸਲਮਾਨ ਕਰਮਚਾਰੀ ਉਸ ਜੰਗਲ ਵਿਚ ਸ਼ਿਕਾਰ ਖੇਡ ਰਹੇ ਸਨ। ਦੂਸਰੇ ਪਾਸੇ ਸਿੱਖਾਂ ਦਾ ਇਕ ਜੱਥਾ ਵੀ ਸ਼ਿਕਾਰ ਖੇਡਦਾ ਖੇਡਦਾ ਓਸ ਪਾਸੇ ਜਾ ਨਿਕਲਿਆ। ਮੁਸਲਮਾਨ ਸ਼ਿਕਾਰੀਆਂ ਦਾ ਬਾਜ਼ ਉੱਡ ਕੇ ਸਿੱਖਾਂ ਦੇ ਬਾਜ਼ਾਂ ਨਾਲ ਆ ਮਿਲਿਆ। ਸ਼ਿਕਾਰੀਆਂ ਦੇ ਨਿਯਮ ਅਨੁਸਾਰ ਕਿਸੇ ਦਾ ਬਾਜ਼ ਉਡ ਕੇ ਦੂਸਰੇ ਬਾਜ਼ਾਂ ਵਿਚ ਜਾ

ਮਿਲੇ ਤਾਂ ਪਹਿਲਾ ਮਾਲਕ ਉਸ ਦੀ ਵਾਪਸੀ ਦੀ ਮੰਗ ਨਹੀਂ ਕਰ ਸਕਦਾ।* ਪਰ ਮੁਸਲਮਾਨ ਸ਼ਿਕਾਰੀ ਆਪਣੇ ਆਪ ਨੂੰ ਮੁਲਕ ਦੇ ਹੁਕਮਰਾਨ ਸਮਝਦੇ ਸਨ ਤੇ ਬਾਕੀ ਸਭ ਨੂੰ ਆਪਣੇ ਗ਼ੁਲਾਮ। ਉਹ ਆਏ ਤੇ ਸਿੱਖਾਂ ਨੂੰ ਧਮਕਾਉਣ ਲੱਗ ਪਏ ਕਿ ਉਹਨਾਂ ਨੇ ਬਾਜ਼ ਕਿਉਂ ਫੜਿਆ ਹੈ। ਸਿੱਖ ਉਹਨਾਂ ਦੀ ਨਾਜਾਇਜ਼ ਧੌਂਸ ਮੰਨਣ ਲਈ ਤਿਆਰ ਨਹੀਂ ਸੀ। ਸੋ ਦੋਹੀਂ ਪਾਸੀਂ ਕਾਫ਼ੀ ਬੋਲ-ਬੁਲਾਰਾ ਵੱਧ ਗਿਆ। ਸਿੱਖ ਹਰ ਤਰ੍ਹਾਂ ਟੱਕਰ ਲੈਣ ਵਾਸਤੇ ਤਿਆਰ ਹੋ ਗਏ, ਤਾਂ ਮੁਸਲਮਾਨ ਸ਼ਿਕਾਰੀ ਲੜਾਈ ਤੋਂ ਕਿਨਾਰਾ ਕਰਕੇ ਖਿਸਕ ਗਏ।

ਉਹਨਾਂ ਵਾਪਸ ਲਾਹੌਰ ਜਾ ਕੇ ਬਹੁਤ ਹਾਲ ਦੁਹਾਈ ਮਚਾਈ। ਗੱਲ ਬਾਦਸ਼ਾਹ ਦੇ ਕੰਨਾਂ ਤੱਕ ਵੀ ਪਹੁੰਚੀ। ਚੁਗ਼ਲਾਂ ਨੇ ਬਾਦਸ਼ਾਹ ਨੂੰ ਭੜਕਾਉਣ ਵਾਸਤੇ ਇਥੋਂ ਤੱਕ ਕਿਹਾ, "ਅੱਜ ਸਿੱਖਾਂ ਨੇ ਬਾਜ਼ ਨੂੰ ਹੱਥ ਪਾਇਆ ਹੈ, ਕੱਲ੍ਹ ਤਾਜ ਨੂੰ ਵੀ ਪਾਉਣਗੇ।"

ਇਸ ਚੁੱਕਣਾ ਦੇ ਕਾਰਨ ਲਾਹੌਰ ਦੇ ਸੂਬੇਦਾਰ ਨੂੰ ਗੁਰੂ ਨਾਲ ਨਜਿੱਠਣ ਵਾਸਤੇ ਬਾਦਸ਼ਾਹ ਦੀ ਰਜ਼ਾਮੰਦੀ ਹਾਸਲ ਹੋ ਗਈ। ਸੂਬੇਦਾਰ ਨੇ ਮੁਖ਼ਲਿਸ ਖ਼ਾਂ ਜਰਨੈਲ ਨੂੰ ਸੱਤ ਹਜ਼ਾਰ ਫ਼ੌਜ ਦੇ ਕੇ ਅੰਮ੍ਰਿਤਸਰ ਉੱਤੇ ਚੜ੍ਹਾ ਭੇਜਿਆ।

## ਅੰਮ੍ਰਿਤਸਰ ਦੀ ਲੜਾਈ

ਗੁਰੂ ਮਹਾਰਾਜ ਇਸ ਲੜਾਈ ਵਾਸਤੇ ਤਿਆਰ ਨਹੀਂ ਸਨ। ਆਪ ਬੀਬੀ ਵੀਰੋ ਦੇ ਵਿਆਹ ਦੇ ਆਹਰ ਵਿਚ ਰੁੱਝੇ ਹੋਏ ਸਨ। ਪਤਾ ਤਾਂ ਲੱਗਾ ਜਾਂ ਮੁਖ਼ਲਿਸ ਖ਼ਾਂ ਦੀ ਫ਼ੌਜ ਨੇ ਹਮਲਾ ਕਰ ਦਿੱਤਾ। ਹਮਲਾ ਰਾਤ ਦੇ ਹਨੇਰੇ ਦੀ ਓਟ ਵਿਚ ਕੀਤਾ ਗਿਆ। ਅੱਗੋਂ ਸਿੱਖਾਂ ਵੀ ਸ਼ਸਤਰ ਸੰਭਾਲ ਲਏ, ਪਰ ਸਭ ਤੋਂ ਪਹਿਲਾਂ ਜ਼ਰੂਰੀ ਸੀ ਕਿ ਗੁਰੂ ਮਹਾਰਾਜ ਦੇ ਪਰਿਵਾਰ ਨੂੰ ਘੇਰੇ ਵਿਚੋਂ ਬਾਹਰ ਕੱਢਿਆ ਜਾਵੇ। ਕੁਝ ਸਿੱਖ ਗੁਰੂ ਮਹਾਰਾਜ ਦੇ ਮਹਿਲਾਂ ਤੇ ਬੀਬੀ ਵੀਰੋ ਨੂੰ ਨਾਲ ਲੈ ਕੇ ਝਬਾਲ ਵੱਲ ਤੁਰ ਪਏ। ਜਿੰਨਾ ਉਠਾਇਆ ਜਾ ਸਕਿਆ, ਜ਼ਰੂਰੀ ਸਾਮਾਨ ਵੀ ਨਾਲ ਲੈ ਲਿਆ। ਸਭ ਤੋਂ ਕੀਮਤੀ ਸੀ ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਗੁਰੂ ਗ੍ਰੰਥ ਸਾਹਿਬ ਦੀ ਬੀੜ। ਉਹ ਵੀ ਸਿੱਖ ਨਾਲ ਝਬਾਲ ਲੈ ਗਏ।

ਲੋਹਗੜ੍ਹ ਦੇ ਕਿਲ੍ਹੇ ਵਿਚ ਬਹੁਤ ਥੋੜ੍ਹੇ ਸਿੱਖ ਸਨ। ਉਹ ਉਥੇ ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਗਏ। ਲੜਾਈ ਦੋ ਪਾਸਿਆਂ ਵੱਲ ਖਿੱਲਰ ਗਈ। ਲਾਹੌਰ ਵਾਲੇ ਪਾਸੇ ਖ਼ਾਲਸਾ ਕਾਲਜ ਤੱਕ ਤੇ ਤਰਨਤਾਰਨ ਵਾਲੇ ਪਾਸੇ ਸੰਗਰਾਣਾ ਸਾਹਿਬ ਤੱਕ।

ਗੁਰੂ ਮਹਾਰਾਜ ਦੀ ਕਮਾਨ ਥੱਲੇ ਸਿੱਖ ਇਹ ਪਹਿਲੀ ਲੜਾਈ ਲੜੇ ਸਨ, ਪਰ ਜਿਸ ਬਹਾਦਰੀ ਨਾਲ ਉਹਨਾਂ ਟਾਕਰਾ ਕੀਤਾ, ਦੁਸ਼ਮਣ ਵੇਖ ਕੇ ਹੈਰਾਨ ਰਹਿ

* ਕੁਝ ਲੇਖਕਾਂ ਦਾ ਵਿਚਾਰ ਹੈ ਕਿ ਉਹ ਬਾਜ਼ ਗੁਰੂ ਜੀ ਦਾ ਸੀ, ਜੋ ਪਹਿਲਾਂ ਲਾਹੌਰ ਦੇ ਹਾਕਮਾਂ ਨੇ ਸਿੱਖਾਂ ਕੋਲੋਂ ਖੋਹ ਲਿਆ ਹੋਇਆ ਸੀ।

ਗਏ। ਅਗਲਾ ਸਾਰਾ ਦਿਨ (੨੫ ਜੇਠ, ੧੬੮੫ ਬਿ.) ਲੜਾਈ ਹੁੰਦੀ ਰਹੀ। ਮੁਗ਼ਲ ਫ਼ੌਜ ਦਾ ਜਰਨੈਲ ਮੁਖ਼ਲਿਸ ਖ਼ਾਂ ਗੁਰੂ ਜੀ ਦੇ ਹੱਥੋਂ ਮੈਦਾਨ ਵਿਚ ਮਾਰਿਆ ਗਿਆ। ਨਖਸਮੀ ਫ਼ੌਜ ਪਿੜ ਛੱਡ ਕੇ ਲਾਹੌਰ ਨੂੰ ਨੱਸ ਗਈ। ਸਿੱਖ ਫ਼ੌਜਾਂ ਫ਼ਤਹਿ ਦੇ ਨਗਾਰੇ ਵਜਾਉਂਦੀਆਂ ਝਬਾਲ ਨੂੰ ਹੋ ਤੁਰੀਆਂ।

## ਬੀਬੀ ਵੀਰੋ ਦਾ ਵਿਆਹ

ਲੜਾਈ ਆਰੰਭ ਹੁੰਦਿਆਂ ਹੀ ਗੁਰਦੇਵ ਨੇ ਜੰਞ ਨੂੰ ਸੁਨੇਹਾ ਭੇਜ ਦਿੱਤਾ ਸੀ ਕਿ ਉਹ ਅੰਮ੍ਰਿਤਸਰ ਆਉਣ ਦੀ ਥਾਂ ਸਿੱਧੇ ਝਬਾਲ ਆਉਣ। ਜੇਠ ੨੫ ਦੀ ਸ਼ਾਮ ਨੂੰ ਜੰਞ ਝਬਾਲ ਪਹੁੰਚ ਗਈ। ਲੜਾਈ ਤੋਂ ਵਿਹਲੇ ਹੋ ਕੇ ਗੁਰੂ ਮਹਾਰਾਜ ਵੀ ਸ਼ਾਮ ਨੂੰ ਝਬਾਲ ਜਾ ਪਹੁੰਚੇ। ਅਗਲੇ ਦਿਨ (੨੬ ਜੇਠ) ਨੂੰ ਝਬਾਲ ਵਿਚ ਹੀ ਬੀਬੀ ਵੀਰੋ ਦਾ ਵਿਆਹ ਮੱਲ੍ਹੇ ਪਿੰਡ ਦੇ ਰਹਿਣ ਵਾਲੇ ਭਾਈ ਧਰਮ ਚੰਦ ਦੇ ਪੁੱਤਰ ਭਾਈ ਸਾਧੂ ਨਾਲ ਹੋਇਆ। ਜੰਞ ਨੂੰ ਵਿਦਿਆ ਕਰਕੇ ਗੁਰਦੇਵ ਨੇ ਆਪ ਵੀ ਕੁਝ ਸਮੇਂ ਵਾਸਤੇ ਮਾਝੇ ਦਾ ਇਲਾਕਾ ਛੱਡ ਦੇਣਾ ਠੀਕ ਸਮਝਿਆ।

ਬਿਨਾਂ ਕਾਰਨ ਗੁਰਦੇਵ ਲੜਾਈ ਦੇ ਹੱਕ ਵਿਚ ਨਹੀਂ ਸਨ। ਲੜਾਈ ਉਹਨਾਂ ਉੱਤੇ ਮੜ੍ਹੀ ਗਈ ਸੀ, ਇਸ ਵਾਸਤੇ ਹਜ਼ੂਰ ਨੂੰ ਹਥਿਆਰ ਉਠਾਉਣੇ ਪਏ ਸਨ। ਲੜਾਈ ਮੁਕ ਗਈ ਤਾਂ ਆਪ ਉਥੋਂ ਪਾਸੇ ਹੋ ਗਏ।

## ਕਰਤਾਰਪੁਰ ਵਿਚ

ਸਮੇਤ ਪਰਿਵਾਰ ਗੁਰੂ ਮਹਾਰਾਜ ਕਰਤਾਰਪੁਰ (ਜਲੰਧਰ) ਆ ਟਿਕੇ। ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਨਾਲ ਹੀ ਕਰਤਾਰਪੁਰ ਲੈ ਆਏ, ਜੋ ਪਿੱਛੋਂ ਹਮੇਸ਼ਾਂ ਉਥੇ ਹੀ ਰਹੀ।

ਕੁਝ ਚਿਰ ਕਰਤਾਰਪੁਰ ਟਿਕਣ ਪਿੱਛੋਂ ਗੁਰੂ ਮਹਾਰਾਜ ਦੁਆਬੇ ਦੇ ਪਿੰਡਾਂ ਵਿਚ ਪ੍ਰਚਾਰ ਕਰਦੇ ਹੋਏ ਰਿਆੜਕੀ ਵਿਚ ਜਾ ਪਹੁੰਚੇ।

## ਜੰਗ ਹਰਿਗੋਬਿੰਦਪੁਰਾ

੧੬੭੭ ਬਿ. ਵਿਚ ਗੁਰੂ ਮਹਾਰਾਜ ਨੇ ਰਿਆੜਕੀ ਵਿਚ ਨਗਰ ਹਰਿਗੋਬਿੰਦਪੁਰਾ ਵਸਾਇਆ ਸੀ। ਇਸ ਇਲਾਕੇ ਦਾ ਮਾਲ ਗੁਜ਼ਾਰ (ਚੌਧਰੀ) ਰੁਹੇਲੇ ਪਿੰਡ ਦੇ ਰਹਿਣ ਵਾਲਾ ਭਗਵਾਨ ਦਾਸ ਘੇਰੜ ਸੀ। ਚੰਦੂ ਦੀ ਸ਼ਹਿ ਉੱਤੇ ਉਸ ਨੇ ਹਰਿਗੋਬਿੰਦਪੁਰੇ ਉੱਤੇ ਕਬਜ਼ਾ ਕਰ ਲਿਆ।

ਗੁਰੂ ਮਹਾਰਾਜ ਬਰਸਾਤ ਦੇ ਦਿਨਾਂ ਵਿਚ ਇਥੇ ਆ ਉੱਤਰੇ। ਸਿੱਖ ਇਸ ਨਗਰ ਨੂੰ ਆਪਣਾ ਸਮਝਦੇ ਸਨ। ਭਗਵਾਨ ਦਾਸ ਵੀ ਆਪਣੇ ਆਪ ਨੂੰ ਕੁਝ ਕਹਾਉਂਦਾ ਸੀ। ਉਹ ਆਦਮੀ ਲੈ ਕੇ ਅਚਨਚੇਤ ਸਿੱਖਾਂ ਉੱਤੇ ਆ ਪਿਆ। ਅੱਗੋਂ ਸਿੱਖ ਵੀ ਸ਼ਸਤਰ ਸੰਭਾਲ ਕੇ ਤਿਆਰ ਹੋ ਗਏ। ਇਸ ਅਣਚਾਹੀ ਮੁੱਠਭੇੜ ਵਿਚ ਭਗਵਾਨ ਦਾਸ ਮਾਰਿਆ ਗਿਆ। ਉਸ ਦਾ ਪੁੱਤਰ ਰਤਨ ਚੰਦ ਜਲੰਧਰ ਦੇ

ਫ਼ੌਜਦਾਰ ਅਬਦੁੱਲਾ ਖ਼ਾਂ ਪਾਸ ਜਾ ਪਿਟਿਆ। ਅਬਦੁੱਲਾ ਖ਼ਾਂ ਪਹਿਲਾਂ ਹੀ ਸਿੱਖਾਂ ਨੂੰ ਆਪਣਾ ਦੁਸ਼ਮਣ ਸਮਝਦਾ ਸੀ। ਉਹ ਉਸੇ ਵੇਲੇ ਬੜੀ ਭਾਰੀ ਫ਼ੌਜ ਲੈ ਕੇ ਚੜ੍ਹ ਪਿਆ। ੧੭ ਅਸੂ, ੧੬੮੭ ਬਿ. ਦੀ ਸ਼ਾਮ ਨੂੰ ਉਸ ਨੇ ਸਿੱਖਾਂ ਉੱਤੇ ਆ ਹਮਲਾ ਕੀਤਾ।

ਇਸ ਲੜਾਈ ਵਾਸਤੇ ਸਿੱਖ ਵੀ ਤਿਆਰੀ ਕਰੀ ਬੈਠੇ ਸਨ। ਭਗਵਾਨ ਦਾਸ ਦੇ ਮਾਰੇ ਜਾਣ 'ਤੇ ਸਿੱਖ ਸਮਝਦੇ ਸਨ ਕਿ ਉਸ ਦਾ ਪੁੱਤਰ ਚੁੱਪ ਕਰਕੇ ਨਹੀਂ ਬੈਠੇਗਾ। ਗੁਰੂ ਮਹਾਰਾਜ ਦੇ ਸੂਹੇ ਵੀ ਵੈਰੀ ਦੀਆਂ ਹਰਕਤਾਂ ਦਾ ਪਤਾ ਰੱਖ ਰਹੇ ਸਨ।

ਗੁਰੂ ਮਹਾਰਾਜ ਨੇ ਆ ਰਹੇ ਦੁਸ਼ਮਣ ਦਾ ਟਾਕਰਾ ਕਰਨ ਵਾਸਤੇ ਪੂਰੀ ਤਿਆਰੀ ਕਰ ਲਈ ਸੀ। ਭਾਈ ਬਿਧੀ ਚੰਦ, ਜੱਟੂ, ਮਥਰਾ, ਤੋਤਾ, ਕਲਿਆਣਾ, ਪਿਰਾਗਾ ਆਦਿ ਦੀ ਸਰਦਾਰੀ ਹੇਠ ਸਿੱਖ ਮੋਰਚੇ ਮੱਲੀ ਬੈਠੇ ਸਨ। ਆਏ ਦੁਸ਼ਮਣਾਂ ਨੂੰ ਉਹ ਚੰਗੇ ਬਹਾਦਰਾਂ ਵਾਂਗ ਟੱਕਰੇ। ਪਹਿਲੀ ਮੁੱਠਭੇੜ ਵਿਚ ਹੀ ਇਕ ਨਾਮਵਰ ਮੁਸਲਿਮ ਜਰਨੈਲ ਬਹਿਰਾਮ ਖ਼ਾਂ ਭਾਈ ਮਥਰੇ ਦੇ ਹੱਥੋਂ ਮਾਰਿਆ ਗਿਆ।

ਲੜਾਈ ਤਿੰਨ ਦਿਨ ਰਹੀ। ਦੋਹਾਂ ਧਿਰਾਂ ਦੇ ਕਈ ਸੂਰਮੇ ਤਲਵਾਰ ਦੀ ਭੇਟ ਹੋ ਗਏ। ਭਾਈ ਨਾਨੋ ਹੱਥੋਂ ਅਲੀ ਬਖ਼ਸ਼ ਤੇ ਭਾਈ ਸ਼ਕਤੂ ਹੱਥੋਂ ਫ਼ੌਜਦਾਰ ਅਬਦੁੱਲਾ ਖ਼ਾਂ ਦਾ ਪੁੱਤਰ ਕਰੀਮ ਬਖ਼ਸ਼* ਮਾਰੇ ਗਏ।

ਯੁੱਧ ਦਾ ਆਖ਼ਰੀ ਫ਼ੈਸਲਾ ਕਰਨ ਵਾਸਤੇ ਚੰਦੂ ਦਾ ਪੁੱਤਰ ਕਰਮ ਚੰਦ, ਭਗਵਾਨ ਦਾਸ ਦਾ ਪੁੱਤਰ ਰਤਨ ਚੰਦ ਤੇ ਜਲੰਧਰ ਦਾ ਫ਼ੌਜਦਾਰ ਅਬਦੁੱਲਾ ਖ਼ਾਂ ਤਿੰਨੇ ਮਿਲ ਕੇ ਗੁਰੂ ਮਹਾਰਾਜ ਉੱਤੇ ਆ ਪਏ। ਗੁਰੂ ਮਹਾਰਾਜ ਨੇ ਬੜੇ ਬਹਾਦਰਾਂ ਵਾਂਗ ਤਿੰਨਾਂ ਦਾ ਟਾਕਰਾ ਕੀਤਾ। ਰਣ-ਤੱਤੇ ਵਿਚ ਤਿੰਨੇ ਹੀ ਗੁਰੂ ਜੀ ਦੇ ਹੱਥੋਂ ਮਾਰੇ ਗਏ। ਜਰਨੈਲ ਮਾਰੇ ਗਏ ਤਾਂ ਨਖ਼ਸਮੀ ਸਰਕਾਰੀ ਫ਼ੌਜ ਪਿੜ ਛੱਡ ਕੇ ਨੱਸ ਗਈ।

ਦੋਹਾਂ ਧਿਰਾਂ ਦੇ ਬਹੁਤ ਸਾਰੇ ਸਰਦਾਰ ਇਸ ਯੁੱਧ ਦੀ ਭੇਟਾ ਹੋ ਗਏ। ਨਾਨੋ, ਭਾਗੂ, ਪਰਸਾ, ਪੰਜਾਬਾ, ਸ਼ਕਤੂ, ਮਸਤਾ, ਗੱਜਣ, ਥੰਮ੍ਹਣ, ਮੇਹਰਾ, ਤੋਤਾ ਆਦਿ ਗੁਰੂ ਮਹਾਰਾਜ ਦੇ ਸੂਰਮੇ ਸ਼ਹੀਦੀ ਪ੍ਰਾਪਤ ਕਰ ਗਏ। ਦੂਸਰੇ ਪਾਸਿਉਂ ਫ਼ੌਜਦਾਰ ਅਬਦੁੱਲਾ ਖ਼ਾਂ, ਉਸ ਦੇ ਦੋਵੇਂ ਪੁੱਤਰ ਕਰੀਮ ਬਖ਼ਸ਼ ਤੇ ਨਬੀ ਬਖ਼ਸ਼, ਚੰਦੂ ਦਾ ਪੁੱਤਰ ਕਰਮ ਚੰਦ, ਭਗਵਾਨ ਦਾਸ ਦਾ ਪੁੱਤਰ ਰਤਨ ਚੰਦ, ਅਲੀ ਬਖ਼ਸ਼, ਬਲਵੰਤ ਖ਼ਾਂ, ਅਲੀ ਮਰਦਾਨ ਖ਼ਾਂ, ਬਹਿਰਾਮ ਖ਼ਾਂ, ਹਮੀਦੁੱਦੀਨ, ਮੁਹੰਮਦ ਖ਼ਾਂ, ਹਸਨ ਖ਼ਾਂ ਆਦਿ ਸਦਾ ਦੀ ਨੀਂਦ ਸੌਂ ਗਏ।

ਗੁਰਦੇਵ ਨੇ ਨੱਸੇ ਜਾਂਦੇ ਦੁਸ਼ਮਣ ਦਾ ਪਿੱਛਾ ਕਰਨ ਦੀ ਥਾਂ ਸ਼ਹੀਦ ਹੋਇਆਂ ਤੇ ਫੱਟੜਾਂ ਨੂੰ ਸੰਭਾਲਣ ਦਾ ਕੰਮ ਕਰਨਾ ਜ਼ਰੂਰੀ ਸਮਝਿਆ। ਸਿੱਖ ਸ਼ਹੀਦਾਂ ਦਾ

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੩੬ ।

ਸਸਕਾਰ ਕਰਕੇ ਉਹਨਾਂ ਦੀ ਯਾਦ ਵਜੋਂ 'ਦਮਦਮਾ' ਬਣਾਇਆ ਗਿਆ। ਮੁਸਲਮਾਨਾਂ ਦੀਆਂ ਲੋਥਾਂ ਨੂੰ ਵੀ ਪੂਰੇ ਸਤਿਕਾਰ ਨਾਲ ਦਫ਼ਨਾਇਆ ਗਿਆ। ਦੋਹਾਂ ਧਿਰਾਂ ਦੇ ਫੱਟੜਾਂ ਦਾ ਮਹਾਰਾਜ ਨੇ ਆਪਣੀ ਦੇਖ-ਭਾਲ ਵਿਚ ਇਲਾਜ ਕਰਾਇਆ।

ਗੁਰੂ ਮਹਾਰਾਜ ਨੇ ਨਵੇਂ ਸਿਰਿਉਂ ਹਰਿਗੋਬਿੰਦਪੁਰੇ ਦੀ ਉਸਾਰੀ ਸ਼ੁਰੂ ਕੀਤੀ। ਹਜ਼ੂਰ ਨੇ ਆਪਣਾ ਪਰਿਵਾਰ ਵੀ ਉਥੇ ਬੁਲਾ ਲਿਆ। ਗੁਰਦੇਵ ਨੇ ਆਪਣੇ ਹੱਥੀਂ ਨਗਰ ਵਿਚ ਧਰਮਸ਼ਾਲਾ, ਮੰਦਰ ਤੇ ਮਸਜਿਦ ਬਣਵਾਏ। ਕਿਸੇ ਮਜ਼੍ਹਬ ਨਾਲ ਵੀ ਮਹਾਰਾਜ ਦਾ ਵੈਰ ਨਹੀਂ ਸੀ। ਗੁਰਦੇਵ ਨੇ ਉਥੇ ਇਕ ਸਰਾਂ ਵੀ ਬਣਵਾਈ, ਜੋ ਸਾਰਿਆਂ ਵਾਸਤੇ ਸਾਂਝੀ ਸੀ।

### ਬਾਬਾ ਬੁੱਢਾ ਜੀ ਦੀ ਸੁਵਰਗਵਾਸ

ਬਾਬਾ ਬੁੱਢਾ ਜੀ ਨੇ ਆਪਣਾ ਅੰਤ ਸਮਾਂ ਨੇੜੇ ਆਇਆ ਜਾਣ ਕੇ ਗੁਰੂ ਮਹਾਰਾਜ ਪਾਸ ਬੇਨਤੀ ਭੇਜੀ। ਮਹਾਰਾਜ ਸਾਰੇ ਕੰਮ ਛੱਡ ਕੇ ਉਹਨਾਂ ਕੋਲ ਪਿੰਡ ਰਮਦਾਸ ਜਾ ਪਹੁੰਚੇ। ਬਾਬਾ ਬੁੱਢਾ ਜੀ ਨੇ ਗੁਰਦੇਵ ਦੇ ਚਰਨ ਪਰਸੇ ਤੇ ਆਪਣੇ ਪੁੱਤਰ ਭਾਈ ਭਾਨਾ ਜੀ* ਦੀ ਬਾਂਹ ਗੁਰੂ ਮਹਾਰਾਜ ਦੇ ਹੱਥ ਦਿੰਦਿਆਂ ਕਿਹਾ, "ਸੱਚੇ ਪਾਤਸ਼ਾਹ! ਇਸ ਦੇ ਸਿਰ ਉੱਤੇ ਮੇਹਰ ਦਾ ਹੱਥ ਰੱਖਣਾ।"

ਅੰਤ ੧੪ ਮਘਰ, ਸੰਮਤ ੧੬੮੮ ਬਿ. ਨੂੰ ਬਾਬਾ ਬੁੱਢਾ ਜੀ ਪਿੰਡ ਰਮਦਾਸ ਵਿਚ ਪਰਲੋਕ ਸਿਧਾਰ ਗਏ। ਗੁਰੂ ਮਹਾਰਾਜ ਨੇ ਆਪਣੇ ਹੱਥੀਂ ਬਾਬਾ ਜੀ ਦਾ ਅੰਤਿਮ ਸਸਕਾਰ ਕੀਤਾ।




* ਤਵਾਰੀਖ਼ ਗੁਰੂ ਖ਼ਾਲਸਾ (ਪੰਨਾ ੨੩) ਵਿਚ ਗਿਆਨੀ ਗਿਆਨ ਸਿੰਘ, ਭਾਈ ਭਾਨੇ ਨੂੰ ਬਾਬੇ ਬੁੱਢੇ ਦਾ ਪੋਤਰਾ ਲਿਖਦਾ ਹੈ, ਪਰ ਮਹਾਨ ਕੋਸ਼ (ਪੰਨਾ ੬੬੦) ਵਿਚ ਦਿੱਤੀ ਹੋਈ ਬੰਸਾਵਲੀ ਵਿਚ ਭਾਈ ਭਾਨਾ, ਬਾਬਾ ਬੁੱਢਾ ਜੀ ਦਾ ਪੁੱਤਰ ਦੱਸਿਆ ਹੈ। ਵੇਖੋ ਬੰਸਾਵਲੀ।

ਏਥੋਂ ਚੱਲ ਕੇ ਮਹਾਰਾਜ ਕਰਤਾਰਪੁਰ ਤੇ ਫਿਰ ਪਿੰਡ ਡਰੌਲੀ ਭਾਈ ਕੀ ਜਾ ਟਿਕੇ। ਏਸੇ ਸਮੇਂ ਮਾਤਾ ਦਮੋਦਰੀ ਜੀ ਨੇ ਚਲਾਣਾ ਕੀਤਾ। ਉਹਨਾਂ ਦੀ ਸਮਾਧ ਡਰੌਲੀ ਵਿਚ ਹੈ।

## ਬਿਧੀ ਚੰਦ ਨੇ ਘੋੜੇ ਲਿਆਂਦੇ

ਕਾਬਲ ਤੇ ਪਿਸ਼ਾਵਰ ਦੀ ਸੰਗਤ ਗੁਰੂ ਮਹਾਰਾਜ ਦੇ ਦਰਸ਼ਨਾਂ ਨੂੰ ਆ ਰਹੀ ਸੀ। ਉਸ ਇਲਾਕੇ ਦੇ ਮਸੰਦ ਭਾਈ ਤਾਰਾ ਚੰਦ ਤੇ ਬਖ਼ਤ ਮੱਲ ਗੁਰੂ ਮਹਾਰਾਜ ਵਾਸਤੇ ਦੋ ਸੁੰਦਰ ਘੋੜੇ ਲਿਆ ਰਹੇ ਸਨ। ਸੰਗਤ ਲਾਹੌਰ ਪਹੁੰਚੀ ਤਾਂ ਉਥੋਂ ਦੇ ਹਾਕਮ ਨੇ ਜ਼ਬਰਦਸਤੀ ਘੋੜੇ ਖੋਹ ਕੇ ਸ਼ਾਹੀ ਅਸਤਬਲ (ਕਿਲ੍ਹੇ) ਵਿਚ ਦਾਖ਼ਲ ਕਰ ਲਏ। ਸਿੱਖ ਕਿਸ ਕੋਲ ਫ਼ਰਿਆਦ ਕਰਦੇ ਤੇ ਉਹਨਾਂ ਦੀ ਲਾਹੌਰ ਵਿਚ ਸੁਣਦਾ ਕੌਣ ?

ਗੁਰੂ ਮਹਾਰਾਜ ਉਸ ਵੇਲੇ ਮਾਲਵੇ ਦੇ ਪਿੰਡਾਂ ਵਿਚ ਫਿਰ ਰਹੇ ਸਨ। ਕਾਬਲ ਦੀ ਸੰਗਤ ਨੇ ਲਾਹੌਰ ਦੇ ਹਾਕਮਾਂ ਦੇ ਧੱਕੇ ਦਾ ਸਾਰਾ ਹਾਲ ਗੁਰਦੇਵ ਨੂੰ ਆ ਸੁਣਾਇਆ। ਗੁਰਦੇਵ ਨੇ ਆਪਣੇ ਨਿਧੜਕ ਸੂਰਮੇ ਬਿਧੀ ਚੰਦ ਨੂੰ ਭੇਜਿਆ। ਉਹ ਲਾਹੌਰ ਦੇ ਕਿਲ੍ਹੇ ਵਿਚੋਂ ਪਹਿਲਾ ਘੋੜਾ ਘਾਹੀ ਬਣ ਕੇ ਤੇ ਦੂਸਰਾ ਨਜੂਮੀ ਬਣ ਕੇ ਲੈ ਆਇਆ। ਹਾਕਮਾਂ ਨੂੰ ਪਤਾ ਲੱਗਾ ਕਿ ਘੋੜੇ ਗੁਰੂ ਜੀ ਕੋਲ ਪਹੁੰਚ ਗਏ ਹਨ ਤਾਂ ਉਹਨਾਂ ਮਗਰ ਵੀਹ ਹਜ਼ਾਰ* ਫ਼ੌਜ ਚੜ੍ਹਾ ਭੇਜੀ।

## ਜੰਗ ਮਹਿਰਾਜ

ਸ਼ਾਹੀ ਲਸ਼ਕਰ ਦੇ ਆਉਣ ਦੀ ਖ਼ਬਰ ਸੁਣ ਕੇ ਗੁਰੂ ਮਹਾਰਾਜ ਵੀ ਨਥਾਣੇ ਦੀ ਢਾਬ ਕੋਲ ਮੋਰਚੇ ਮੱਲ ਬੈਠੇ। ਇਥੋਂ ਲਾਗੇ ਹੀ ਪਿੰਡ ਮਹਿਰਾਜ (ਮਰ੍ਹਾਜ) ਹੈ। ਭਾਵੇਂ ਮਹੀਨਾ ਮਾਘ (੧੬੮੮ ਬਿ.) ਦਾ ਸੀ, ਪਰ ਉਸ ਵੀਰਾਨ ਇਲਾਕੇ ਵਿਚ ਪਾਣੀ ਦੀ ਖ਼ਾਸ ਕੀਮਤ ਸੀ।

ਸ਼ਾਹੀ ਜਰਨੈਲਾਂ ਕਮਰ ਬੇਗ ਤੇ ਲੱਲਾ ਬੇਗ ਨੇ ਵੀਹ ਹਜ਼ਾਰ ਫ਼ੌਜ ਨਾਲ ਗੁਰੂ ਜੀ 'ਤੇ ਹਮਲਾ ਕੀਤਾ। ਅੱਗੋਂ ਸਿੱਖਾਂ ਨੇ ਜਿਸ ਬਹਾਦਰੀ ਨਾਲ ਟਾਕਰਾ ਕੀਤਾ, ਉਸ ਦੀ ਮਿਸਾਲ ਨਹੀਂ ਮਿਲਦੀ। ਇਹ ਲੜਾਈ ਪਹਿਲੀਆਂ ਦੋਹਾਂ ਨਾਲੋਂ ਮਾਰੂ ਸੀ। ਦੋ ਦਿਨ ਘਮਸਾਨ ਦਾ ਯੁੱਧ ਹੋਇਆ। ਗੁਰੂ ਮਹਾਰਾਜ ਦੇ ਬਾਰਾਂ-ਤੇਰਾਂ ਸੌ ਸਿੱਖ ਸ਼ਹੀਦ ਹੋ ਗਏ। ਦੁਸ਼ਮਣ ਦੀ ਫ਼ੌਜ ਇਸ ਤੋਂ ਚਾਰ-ਪੰਜ ਗੁਣਾ ਵੱਧ ਮਾਰੀ ਗਈ। ਲੱਲਾ ਬੇਗ ਤੇ ਕਾਬਲੀ ਬੇਗ ਗੁਰੂ ਜੀ ਦੇ ਹੱਥੋਂ ਮਾਰੇ ਗਏ। ਰਾਇ ਜੋਧ ਹੱਥੋਂ ਕਮਰ ਬੇਗ, ਭਾਈ ਬਿਧੀ ਚੰਦ ਹੱਥੋਂ ਸ਼ਮਸ ਬੇਗ ਤੇ ਭਾਈ ਜੇਠੇ ਹੱਥੋਂ ਕਾਸਮ ਬੇਗ ਮਾਰੇ ਗਏ। ਸ਼ਾਹੀ ਸੈਨਾ ਦੇ ਲਗਭਗ ਸਾਰੇ ਹੀ ਨਾਮਵਰ ਜਰਨੈਲ ਜੰਗ ਦੀ ਭੇਟਾ ਹੋ ਗਏ। ਬਾਕੀ ਸੈਨਾ ਪ੍ਰਾਣ ਬਚਾ ਕੇ ਲਾਹੌਰ ਨੂੰ ਨੱਸ ਗਈ।

---

* ਮੈਕਾਲਿਫ਼ ਪੈਂਤੀ ਹਜ਼ਾਰ ਲਿਖਦਾ ਹੈ। The Sikh Religion, Vol. IV, Page 180.

ਗੁਰੂ ਮਹਾਰਾਜ ਦੇ ਹੁਕਮ ਨਾਲ ਸਿੱਖਾਂ ਨੇ ਦੋਹਾਂ ਧਿਰਾਂ ਦੇ ਸਵਰਗਵਾਸ ਹੋ ਚੁੱਕੇ ਯੋਧਿਆਂ ਦੇ ਅੰਤਮ ਸੰਸਕਾਰ ਕੀਤੇ ਤੇ ਫੱਟੜਾਂ ਦਾ ਦਵਾ ਦਾਰੂ ਕੀਤਾ। ਵੈਰੀ ਦੇ ਫੱਟੜ ਵਿਰੋਧੀਆਂ ਦੀ ਦੇਖ ਭਾਲ ਵੀ ਉਸੇ ਧਿਆਨ ਨਾਲ ਕੀਤੀ ਗਈ, ਜਿਵੇਂ ਸਿੱਖ ਫੱਟੜਾਂ ਦੀ। ਗੁਰਦੇਵ ਦੀ ਇਸ ਕਰਨੀ ਉੱਤੇ ਵੈਰੀਆਂ ਦੇ ਮਨ ਮੋਹੇ ਗਏ।

ਯੁੱਧ ਦੀ ਯਾਦ ਵਜੋਂ ਮਹਾਰਾਜ ਨੇ ਉਥੇ ਸਰੋਵਰ ਬਣਵਾਇਆ, ਜਿਸ ਦਾ ਨਾਮ 'ਗੁਰੂ ਸਰ' ਰੱਖਿਆ। ਛੇਵੇਂ ਗੁਰੂ ਦੇ ਬਣਾਏ ਹੋਏ ਬਹੁਤ ਸਾਰੇ ਅਸਥਾਨਾਂ ਦਾ ਨਾਮ 'ਗੁਰੂ ਸਰ' ਹੈ।

ਕੁਝ ਸਮਾਂ ਮਾਲਵੇ ਦੇ ਪਿੰਡਾਂ ਵਿਚ ਗੁਜ਼ਾਰ ਕੇ ਗੁਰੂ ਮਹਾਰਾਜ ਫਿਰ ਕਰਤਾਰਪੁਰ (ਜਲੰਧਰ) ਆ ਟਿਕੇ।

## ਜੰਗ ਕਰਤਾਰਪੁਰ, ਪੈਂਦੇ ਖ਼ਾਂ ਨਾਲ

ਗੁਰੂ ਮਹਾਰਾਜ ਦੀ ਫ਼ੌਜ ਵਿਚ ਕੁਝ ਮੁਸਲਮਾਨ ਵੀ ਨੌਕਰ ਸਨ। ਫ਼ਰਕ ਏਨਾ ਸੀ ਕਿ ਸਿੱਖ ਕੇਵਲ ਸ਼ਰਧਾ ਭਾਵ ਨਾਲ ਸੇਵਾ ਕਰਦੇ ਸਨ ਤੇ ਗ਼ੈਰ-ਸਿੱਖ ਤਨਖ਼ਾਹ ਲੈ ਕੇ।

ਪਿੰਡ ਆਲਮਪੁਰ ਦੇ ਪਠਾਣ ਫ਼ਤਹਿ ਖ਼ਾਂ ਦਾ ਪੁੱਤਰ ਪੈਂਦੇ ਖ਼ਾਂ ਗੁਰੂ ਮਹਾਰਾਜ ਪਾਸ ਨੌਕਰ ਆ ਹੋਇਆ। ਉਹ ਬਹੁਤ ਸੁੰਦਰ ਜਵਾਨ ਸੀ। ਗੁਰਦੇਵ ਨੇ ਉਸ ਨੂੰ ਪੁੱਤਰਾਂ ਵਾਂਗ ਪਾਲਿਆ ਤੇ ਇਕ ਦਸਤੇ ਦਾ ਅਫ਼ਸਰ ਥਾਪ ਦਿੱਤਾ। ਅੰਮ੍ਰਿਤਸਰ ਦੀ ਲੜਾਈ ਵਿਚ ਪੈਂਦੇ ਖ਼ਾਂ ਬੜੀ ਬਹਾਦਰੀ ਨਾਲ ਲੜਿਆ। ਜੰਗ ਜਿੱਤਣ ਬਾਅਦ ਮਹਾਰਾਜ ਨੇ ਆਪਣੇ ਯੋਧਿਆਂ ਨੂੰ ਇਨਾਮ ਦਿੱਤੇ ਤਾਂ ਉਹਨਾਂ ਵਿਚ ਪੈਂਦੇ ਖ਼ਾਂ ਵੀ ਸੀ।

ਪੈਂਦੇ ਖ਼ਾਂ ਕੁਝ ਹੰਕਾਰੀ ਸੁਭਾਉ ਦਾ ਸੀ। ਉਹ ਹਰ ਵੇਲੇ ਸਾਥੀਆਂ ਵਿਚ ਕਿਹਾ ਕਰੇ ਕਿ ਗੁਰੂ ਮਹਾਰਾਜ ਦੀ ਇਹ ਜਿੱਤ ਕੇਵਲ ਉਸੇ ਦੀ ਬਹਾਦਰੀ ਸਦਕਾ ਹੋਈ ਹੈ। ਗੁਰੂ ਮਹਾਰਾਜ ਨੂੰ ਹੰਕਾਰ ਭਾਉਂਦਾ ਨਹੀਂ ਸੀ। ਏਹਾ ਕਾਰਨ ਹੈ ਕਿ ਦੂਸਰੀ ਤੇ ਤੀਸਰੀ ਲੜਾਈ ਵਿਚ ਗੁਰਦੇਵ ਨੇ ਪੈਂਦੇ ਖ਼ਾਂ ਨੂੰ ਨਹੀਂ ਸੀ ਬੁਲਾਇਆ।

ਤੀਸਰੀ ਲੜਾਈ ਪਿੱਛੋਂ ਗੁਰੂ ਮਹਾਰਾਜ ਕਰਤਾਰਪੁਰ ਆ ਟਿਕੇ। ਪੈਂਦੇ ਖ਼ਾਂ ਉਸ ਵੇਲੇ ਨੇੜੇ ਹੀ ਪਿੰਡ ਵੱਡੇ ਮੀਰ ਵਿਚ ਰਹਿ ਰਿਹਾ ਸੀ। ਉਥੇ ਉਸ ਦੇ ਨਾਨਕੇ ਸਨ। ਪੈਂਦੇ ਖ਼ਾਨ ਗੁਰਦੇਵ ਨੂੰ ਨਮਸਕਾਰ ਕਰਨ ਆਇਆ ਤੇ ਨਾਲ ਹੀ ਉਸ ਨੇ ਭਾਈ ਬਿਧੀ ਚੰਦ ਰਾਹੀਂ ਗੁਰਾਂ ਪਾਸ ਗਿਲ੍ਹਾ ਪ੍ਰਗਟ ਕੀਤਾ ਕਿ ਮਹਾਰਾਜ ਨੇ ਪਿਛਲੀਆਂ ਦੋਹਾਂ ਲੜਾਈਆਂ ਵਿਚ ਉਸ ਨੂੰ ਕਿਉਂ ਨਹੀਂ ਬੁਲਾਇਆ। ਗੁਰਦੇਵ ਨੇ ਉਸ ਨੂੰ ਧੀਰਜ ਦਿੰਦਿਆਂ ਕਿਹਾ, "ਪੈਂਦੇ ਖ਼ਾਂ, ਬੀਤੀ ਉੱਤੇ ਚਿੰਤਾ ਨਹੀਂ ਕਰੀਦੀ। ਪੁਰਸ਼ ਨੂੰ ਆਉਣ ਵਾਲੇ ਸਮੇਂ ਬਾਰੇ ਸੋਚਣਾ ਚਾਹੀਦਾ ਹੈ।"

ਬਖ਼ਸ਼ਿਸ਼ ਦੇ ਭੰਡਾਰ ਗੁਰੂ ਨੇ ਪੈਂਦੇ ਖ਼ਾਂ ਨੂੰ ਫਿਰ ਬਖ਼ਸ਼ਿਸ਼ਾਂ ਨਾਲ ਮਾਲਾ ਮਾਲ ਕਰ ਦਿੱਤਾ। ਇਕ ਸਿੱਖ ਬਹੁਤ ਸਾਰੀਆਂ ਸੁਗਾਤਾਂ ਲੈ ਕੇ ਗੁਰੂ ਜੀ ਦੇ ਦਰਬਾਰ

ਵਿਚ ਹਾਜ਼ਰ ਹੋਇਆ। ਉਹਨਾਂ ਵਿਚ ਇਕ ਸੁੰਦਰ ਚਿੱਟਾ ਬਾਜ਼ ਸੀ। ਗੁਰਦੇਵ ਨੇ ਉਹ ਬਾਬਾ ਗੁਰਦਿੱਤਾ ਜੀ ਨੂੰ ਦੇ ਦਿੱਤਾ। ਇਕ ਸੁੰਦਰ ਘੋੜਾ, ਪੁਸ਼ਾਕ ਤੇ ਸੋਨੇ ਦੀ ਜੜਾਊ ਮੁੱਠ ਵਾਲੀ ਤਲਵਾਰ ਗੁਰੂ ਮਹਾਰਾਜ ਨੇ ਪੈਂਦੇ ਖ਼ਾਂ ਨੂੰ ਬਖ਼ਸ਼ ਦਿੱਤੀ। ਨਾਲ ਹੀ ਮਹਾਰਾਜ ਨੇ ਹੁਕਮ ਕੀਤਾ, "ਪੈਂਦੇ ਖ਼ਾਂ, ਇਹ ਸਭ ਵਸਤਾਂ ਕੇਵਲ ਤੇਰੇ ਵਾਸਤੇ ਹਨ। ਇਹ ਸਾਡੀ ਬਖ਼ਸ਼ੀਸ਼ ਅਗਾਂਹ ਕਿਸੇ ਨੂੰ ਨਹੀਂ ਦੇਣੀ। ਜਦ ਵੀ ਤੂੰ ਦਰਬਾਰ ਵਿਚ ਆਵੇਂ, ਏਹਾ ਪੁਸ਼ਾਕ ਤੇ ਤਲਵਾਰ ਪਹਿਨ ਕੇ ਏਸੇ ਘੋੜੇ ਉੱਤੇ ਅਸਵਾਰ ਹੋ ਕੇ ਆਉਣਾ ਹੋਵੇਗਾ।"

ਪੈਂਦੇ ਖ਼ਾਂ ਸ਼ਰਧਾ ਨਾਲ ਸਿਰ ਝੁਕਾਅ ਕੇ ਚਲਾ ਗਿਆ।

ਥੋੜ੍ਹਾ ਹੀ ਸਮਾਂ ਪਹਿਲਾਂ ਪੈਂਦੇ ਖ਼ਾਂ ਦੀ ਲੜਕੀ ਦੀ ਸ਼ਾਦੀ ਉਸਮਾਨ ਖ਼ਾਂ ਨਾਲ ਹੋਈ ਸੀ। ਉਹ ਪੈਂਦੇ ਖ਼ਾਂ ਕੋਲ ਨਵੀਆਂ ਚੀਜ਼ਾਂ (ਘੋੜਾ, ਪੁਸ਼ਾਕ, ਤਲਵਾਰ) ਵੇਖ ਕੇ ਵਿੱਟਰ ਬੈਠਾ ਤੇ ਅੰਤ ਸੱਸ ਦੀ ਮਦਦ ਨਾਲ ਉਹ ਚੀਜ਼ਾਂ ਹਾਸਲ ਕਰਨ ਵਿਚ ਸਫਲ ਹੋ ਗਆ। ਫਿਰ ਉਹ ਆਏ ਦਿਨ ਉਸੇ ਘੋੜੇ ਉੱਤੇ ਚੜ੍ਹ ਕੇ ਸ਼ਿਕਾਰ ਖੇਡਣ ਜਾਣ ਲੱਗਾ।

ਉਸਮਾਨ ਖ਼ਾਂ ਨੂੰ ਪਤਾ ਲੱਗਾ ਕਿ ਇਹਨਾਂ ਚੀਜ਼ਾਂ ਦੇ ਨਾਲ ਇਕ ਚਿੱਟਾ ਬਾਜ਼ ਵੀ ਸੀ, ਜੋ ਇਸ ਵੇਲੇ ਬਾਬਾ ਗੁਰਦਿੱਤਾ ਜੀ ਕੋਲ ਹੈ। ਕਿਵੇਂ ਨਾ ਕਿਵੇਂ ਉਸਮਾਨ ਖ਼ਾਂ ਨੇ ਉਹ ਬਾਜ਼ ਵੀ ਚੁਰਾ ਲਿਆ।

ਗੁਰਦੇਵ ਨੂੰ ਪਤਾ ਲੱਗਾ ਤਾਂ ਹਜ਼ੂਰ ਨੇ ਪੈਂਦੇ ਖ਼ਾਂ ਨੂੰ ਦਰਬਾਰ ਵਿਚ ਬੁਲਾਵਾ ਭੇਜਿਆ। ਉਹ ਕਈ ਦਿਨ ਤੋਂ ਸ਼ਰਮ ਦਾ ਮਾਰਿਆ ਮਹਾਰਾਜ ਦੇ ਮੱਥੇ ਨਹੀਂ ਸੀ ਲੱਗਿਆ। ਗੁਰਦੇਵ ਨੇ ਆਪਣੀ ਬਖ਼ਸ਼ਿਸ਼ ਅਗਾਂਹ ਕਿਸੇ ਨੂੰ ਦੇ ਦੇਣ ਤੇ ਬਾਜ਼ ਬਾਰੇ ਪੈਂਦੇ ਖ਼ਾਂ ਨੂੰ ਪੁੱਛਿਆ। ਪੈਂਦੇ ਖ਼ਾਂ ਆਪਣੀ ਗ਼ਲਤੀ ਮੰਨ ਲੈਂਦਾ ਤਾਂ ਗੁਰਦੇਵ ਭੁੱਲ ਮਾਫ਼ ਕਰ ਦਿੰਦੇ, ਪਰ ਖੋਟੇ ਭਾਗ, ਪੈਂਦਾ ਦੋਹਾਂ ਗੱਲਾਂ ਤੋਂ ਮੁੱਕਰ ਗਿਆ। ਗੁਰੂ ਜੀ ਜੀ ਦੇ ਵਾਰ ਵਾਰ ਪੁੱਛਣ ਉੱਤੇ ਵੀ ਪੈਂਦੇ ਖ਼ਾਂ ਆਪਣੀ ਝੂਠੀ ਜ਼ਿੱਦ ਉੱਤੇ ਅੜਿਆ ਰਿਹਾ।

ਗੁਰਦੇਵ ਨੇ ਬਿਧੀ ਚੰਦ ਨੂੰ ਭੇਜ ਕੇ ਉਹ ਸਾਰੀਆਂ ਚੀਜ਼ਾਂ ਉਸ ਦੇ ਘਰੋਂ ਮੰਗਵਾ ਲਈਆਂ। ਚੀਜ਼ਾਂ ਸਾਹਮਣੇ ਵੇਖ ਕੇ ਮਾਫ਼ੀ ਮੰਗਣ ਦੀ ਥਾਂ ਸਗੋਂ ਪੈਂਦੇ ਖ਼ਾਂ ਕੌੜੀਆਂ ਗੱਲਾਂ ਉੱਤੇ ਉੱਤਰ ਆਇਆ। ਗੁਰਦੇਵ ਨੇ ਨਾਰਾਜ਼ ਹੋ ਕੇ ਪੈਂਦੇ ਖ਼ਾਂ ਨੂੰ ਦਰਬਾਰ ਵਿਚੋਂ ਕੱਢ ਦਿੱਤਾ।

ਉਸਮਾਨ ਖ਼ਾਂ ਦੀ ਚੁੱਕਣਾ ਨਾਲ ਪੈਂਦੇ ਖ਼ਾਂ ਜਲੰਧਰ ਦੇ ਫ਼ੌਜਦਾਰ ਕੁਤਬ ਖ਼ਾਂ ਕੋਲ ਜਾ ਫ਼ਰਿਆਦੀ ਹੋਇਆ। ਕੁਤਬ ਖ਼ਾਂ ਨੂੰ ਨਾਲ ਲੈ ਕੇ ਫਿਰ ਉਹ ਲਾਹੌਰ ਦਰਬਾਰ ਵਿਚ ਜਾ ਪੁੱਜਾ। ਉਥੋਂ ਇਕ ਤਕੜੀ ਫ਼ੌਜ ਲੈ ਕੇ ਸ਼ਾਹੀ ਜਰਨੈਲ ਕਾਲੇ ਖ਼ਾਂ ਚੜ੍ਹ ਆਇਆ। ਰਾਤ ਦੇ ਹਨੇਰੇ ਵਿਚ ਕਰਤਾਰਪੁਰ 'ਤੇ ਹਮਲਾ ਕਰਨ ਵਾਸਤੇ ਮੁਸਲਿਮ ਫ਼ੌਜ ਪਿੰਡ ਛੋਟੇ ਮੀਰ ਕੋਲ ਆ ਉਤਰੀ।

ਗੁਰੂ ਮਹਾਰਾਜ ਦਾ ਵੱਡਾ ਪੋਤਰਾ ਧੀਰ ਮੱਲ ਬੜੇ ਖੋਟੇ ਸੁਭਾਅ ਦਾ ਸੀ। ਉਸ ਦਾ ਜਨਮ ਬਾਬਾ ਗੁਰਦਿੱਤਾ ਜੀ ਦੇ ਘਰ ੧੩ ਮਾਘ, ੧੬੮੩ ਬਿ.* ਨੂੰ ਹੋਇਆ ਸੀ। ਭਾਵੇਂ ਉਹ ਉਸ ਵੇਲੇ ਮਸਾਂ ਸੱਤ ਸਾਲ ਦਾ ਸੀ, ਪਰ ਕਿਹਾ ਕਰਦੇ ਨੇ, "ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਨੇ"। ਉਹ ਉਸੇ ਉਮਰੇ ਗੁਰਗੱਦੀ ਸੰਭਾਲਣ ਬਾਰੇ ਸੋਚਣ ਲੱਗ ਪਿਆ ਸੀ। ਉੱਤੋਂ ਕੁਝ ਭੈੜੇ ਮਸੰਦਾਂ ਦੀ ਮੰਦੀ ਮੱਤ। ਧੀਰ ਮੱਲ ਸੋਚਦਾ, "ਮੈਂ ਛੇਵੇਂ ਗੁਰੂ ਜੀ ਦਾ ਵੱਡਾ ਪੋਤਰਾ ਹਾਂ। ਗੁਰਗੱਦੀ ਉੱਤੇ ਮੇਰਾ ਜਮਾਂਦਰੂ ਹੱਕ ਹੈ, ਪਰ ਇਹ ਗੱਦੀ ਮਿਲੇਗੀ ਕਦੋਂ ? ਅਜੇ ਮੇਰੇ ਦਾਦਾ ਜੀ ਆਪ ਬੈਠੇ ਨੇ, ਫਿਰ ਮੇਰੇ ਪਿਤਾ ਜੀ ਗੱਦੀ ਸੰਭਾਲਣਗੇ। ਉਹਨਾਂ ਤੋਂ ਪਿੱਛੋਂ ਕਿਤੇ ਮੇਰੀ ਵਾਰੀ ਆਵੇਗੀ, ਪਰ ਜੇ ਇਸ ਲੜਾਈ ਵਿਚ ਮੇਰੇ ਦਾਦਾ ਜੀ ਤੇ ਪਿਤਾ ਜੀ ਕੰਮ ਆ ਜਾਣ ਤਾਂ ਮੈਂ ਹੁਣੇ ਗੁਰਗੱਦੀ ਦਾ ਮਾਲਕ ਬਣ ਸਕਦਾ ਹਾਂ।"

ਇਸ ਮੰਦੇ ਲਾਲਚ ਨੇ ਧੀਰ ਮੱਲ ਦੀ ਮੱਤ ਮਾਰ ਲਈ। ਉਸ ਨੇ ਘਰ ਦਾ ਸਾਰਾ ਭੇਤ ਚਿੱਠੀ ਰਾਹੀਂ ਪੈਂਦੇ ਖ਼ਾਂ ਨੂੰ ਲਿਖ ਕੇ† ਉਸ ਨੂੰ ਗੁਰੂ ਜੀ ਉੱਤੇ ਰਾਤ ਹਮਲਾ ਕਰਨ ਵਾਸਤੇ ਪ੍ਰੇਰਿਆ।

ਸੰਮਤ ੧੬੯੧ ਬਿ. ਦੇ ਹਾੜ ਦਾ ਮਹੀਨਾ ਸੀ। ਧੀਰ ਮੱਲ ਦੀ ਸਲਾਹ ਅਨੁਸਾਰ ਵੈਰੀ ਨੇ ਰਾਤ ਦੇ ਸਮੇਂ ਹਮਲਾ ਕੀਤਾ, ਪਰ ਜਾਣੀ ਜਾਣ ਗੁਰਦੇਵ ਇਸ ਚਾਲ ਤੋਂ ਜਾਣੂ ਹੋ ਚੁੱਕੇ ਸਨ। ਸਿੱਖ ਪਹਿਲਾਂ ਹੀ ਟਾਕਰੇ ਵਾਸਤੇ ਤਿਆਰ ਬੈਠੇ ਸਨ। ਉਹਨਾਂ ਅਜਿਹੀ ਬਹਾਦਰੀ ਨਾਲ ਟਾਕਰਾ ਕੀਤਾ ਕਿ ਵੈਰੀ ਨੂੰ ਬੜਾ ਭਾਰਾ ਨੁਕਸਾਨ ਉਠਾ ਕੇ ਪਿੱਛੇ ਹਟਣਾ ਪਿਆ।

ਅਗਲੇ ਦਿਨ ਫਿਰ ਲੜਾਈ ਸ਼ੁਰੂ ਹੋ ਗਈ। ਬਾਬਾ ਗੁਰਦਿੱਤਾ ਜੀ ਉਦੋਂ ਭਰ ਜਵਾਨ ਸਨ। (ਗੁਰੂ) ਤੇਗ਼ ਬਹਾਦਰ ਜੀ ਭਾਵੇਂ ਅਜੇ ਤੇਰਾਂ ਸਾਲ ਦੇ ਸਨ, ਪਰ ਇਸ ਜੰਗ ਵਿਚ ਉਹ ਵੀ ਬੜੀ ਬਹਾਦਰੀ ਨਾਲ ਲੜੇ।

ਉਸਮਾਨ ਖ਼ਾਂ ਬਾਬਾ ਗੁਰਦਿੱਤਾ ਜੀ ਦੇ ਹੱਥੋਂ ਮਾਰਿਆ ਗਿਆ। ਅਨਵਰ ਖ਼ਾਂ ਬਿੱਧੀ ਚੰਦ ਦੇ ਤੀਰ ਦਾ ਨਿਸ਼ਾਨਾ ਬਣ ਗਿਆ। ਪੈਂਦੇ ਖ਼ਾਂ, ਕਾਲੇ ਖ਼ਾਂ ਤੇ ਕੁਤਬ ਖ਼ਾਂ—ਤਿੰਨੇ—ਗੁਰੂ ਜੀ ਦੀ ਤਲਵਾਰ ਦੀ ਭੇਟਾ ਹੋ ਗਏ। ਪੈਂਦੇ ਖ਼ਾਂ ਗੁਰਦੇਵ ਉੱਤੇ ਵਾਰ ਕਰਦਾ ਕਰਦਾ ਹੰਭ ਗਿਆ ਤਾਂ ਗੁਰਦੇਵ ਨੇ ਸਿੱਖਿਆ ਵਜੋਂ ਫ਼ੁਰਮਾਇਆ, "ਪੈਂਦੇ ਖ਼ਾਨ! ਇਉਂ ਨਹੀਂ, ਐਉਂ ਵਾਰ ਕਰੀਦਾ ਏ।"

ਗੁਰਦੇਵ ਦੇ ਵਾਰ ਨਾਲ ਘਾਇਲ ਹੋਇਆ ਪੈਂਦੇ ਖ਼ਾਂ ਧਰਤੀ 'ਤੇ ਆ ਪਿਆ। ਉਹ ਤੜਪ ਤੜਪ ਕੇ ਪ੍ਰਾਣ ਦੇ ਰਿਹਾ ਸੀ। ਗੁਰਦੇਵ ਮਰ ਰਹੇ ਵੈਰੀ ਉੱਤੇ ਢਾਲ ਦੀ ਛਾਂ ਕਰੀ ਖੜੇ ਸਨ, ਕਿਉਂਕਿ ਹਜ਼ੂਰ ਦਾ ਹਿਰਦਾ ਵੈਰ-ਭਾਵ ਤੋਂ ਰਹਿਤ ਸੀ।

ਇਸ ਲੜਾਈ ਦਾ ਬਾਬਾ ਗੁਰਦਿੱਤਾ ਜੀ ਤੇ (ਗੁਰੂ) ਤੇਗ਼ ਬਹਾਦਰ ਜੀ ਦੇ

---

* ਮਹਾਨ ਕੋਸ਼, ਪੰਨਾ ੫੦੦ ।

† ਗੁਰਬਿਲਾਸ, ਪੰਨਾ ੬੯੯ ।

ਮਨਾਂ ਉੱਤੇ ਬਹੁਤ ਅਸਰ ਪਿਆ। (ਗੁਰੂ) ਤੇਗ਼ ਬਹਾਦਰ ਜੀ ਤਾਂ ਬਾਬੇ ਬਕਾਲੇ ਨਗਰ ਵਿਚ ਜਾ ਕੇ ਇਕਾਂਤਵਾਸੀ ਹੋ ਗਏ। ਕਈ ਸਾਲ ਉਥੇ ਮਹਾਰਾਜ ਨੇ ਬੜਾ ਕਠਨ ਤਪ ਕੀਤਾ।

ਗੁਰੂ ਹਰਿਗੋਬਿੰਦ ਸਾਹਿਬ ਵੀ ਕਰਤਾਰਪੁਰ ਛੱਡ ਕੇ ਕੀਰਤਪੁਰ ਜਾ ਵਸੇ। ਉਮਰ ਦਾ ਬਾਕੀ ਸਮਾਂ ਮਹਾਰਾਜ ਨੇ ਲਗਭਗ ਉਥੇ ਹੀ ਗੁਜ਼ਾਰਿਆ।

## ਉੱਤਰ-ਅਧਿਕਾਰੀ ਦੀ ਚੋਣ

ਗੁਰੂ ਰਾਮਦਾਸ ਜੀ ਤੋਂ ਗੁਰਿਆਈ ਦੀ ਗੱਦੀ ਜੱਦੀ (Hereditary ਜੱਦੀ-ਪੁਸ਼ਤੀ) ਬਣ ਗਈ ਸੀ। ਇਸ ਵਾਸਤੇ ਉੱਤਰ-ਅਧਿਕਾਰੀ ਦੀ ਚੋਣ ਵੀ ਪਹਿਲਾਂ ਨਾਲੋਂ ਔਖੀ ਹੋ ਗਈ ਸੀ।

ਜਿਹੜੀ ਵਸਤੂ ਹਿੱਸਿਆਂ ਵਿਚ ਨਾ ਵੰਡੀ ਜਾ ਸਕੇ, ਉਸ ਦਾ ਅਧਿਕਾਰੀ ਵੱਡਾ ਪੁੱਤਰ ਮੰਨਿਆ ਜਾਂਦਾ ਹੈ। ਏਸੇ ਅਸੂਲ ਅਨੁਸਾਰ ਨੰਬਰਦਾਰੀ ਚੌਧਰ ਆਦਿ ਪਿਤਾ ਪਿੱਛੋਂ ਵੱਡੇ ਪੁੱਤਰ ਦਾ ਹੱਕ ਸਮਝਿਆ ਜਾਂਦਾ ਸੀ। ਗੁਰਿਆਈ ਦੀ ਪਦਵੀ ਵੀ ਜੱਦੀ ਬਣ ਗਈ। ਸੋ ਵੱਡਾ ਪੁੱਤਰ ਉਸ ਉੱਤੇ ਆਪਣਾ ਜਮਾਂਦਰੂ ਹੱਕ ਸਮਝਣ ਲੱਗ ਪਿਆ ਸੀ। ਕਿਸੇ ਇਨਸਾਨ ਦੇ ਦਿਲ ਵਿਚ ਇਹ ਗੱਲ ਬੈਠ ਜਾਵੇ ਕਿ ਮਨਚਾਹੀ ਪਦਵੀ ਹਰ ਹਾਲ ਉਸੇ ਨੂੰ ਮਿਲਵੀ ਹੈ ਤਾਂ ਉਹ ਆਪਣੇ ਆਪ ਨੂੰ ਉਸ ਦੇ ਯੋਗ ਬਣਾਉਣ ਦਾ ਯਤਨ ਨਹੀਂ ਕਰਦਾ। ਇਸੇ ਕਾਰਨ ਪ੍ਰਿਥੀ ਚੰਦ ਆਪਣੇ ਆਪ ਨੂੰ ਗੁਰਿਆਈ ਸੰਭਾਲਣ ਦੇ ਯੋਗ ਨਾ ਬਣਾ ਸਕਿਆ, ਪਰ ਉਹ ਆਪਣੇ ਪਿਤਾ ਦੇ ਫ਼ੈਸਲੇ ਨੂੰ ਮੰਨਣ ਵਾਸਤੇ ਵੀ ਤਿਆਰ ਨਾ ਹੋਇਆ। ਉਹ ਤੇ ਉਹਦਾ ਪੁੱਤਰ ਮੇਹਰਬਾਨ ਸਾਰੀ ਉਮਰ ਗੁਰਗੱਦੀ ਵਾਸਤੇ ਲੜਦੇ-ਝਗੜਦੇ ਰਹੇ।

ਇਸ ਪ੍ਰਚਲਿੱਤ ਨਿਯਮ ਵਿਚ ਪਿਤਾ ਨੂੰ ਇਹ ਅਧਿਕਾਰ ਹੁੰਦਾ ਹੈ ਕਿ ਜੇ ਵੱਡਾ ਪੁੱਤਰ ਉਸ ਪਦਵੀ ਦੇ ਲਾਇਕ ਨਾ ਹੋਵੇ ਤਾਂ ਪਿਤਾ ਆਪਣੀ ਬੰਸ ਵਿਚੋਂ ਹੋਰ ਕਿਸੇ ਯੋਗ ਵਿਅਕਤੀ ਨੂੰ ਉਹ ਪਦਵੀ ਸੌਂਪ ਸਕਦਾ ਹੈ। ਇਸੇ ਨਿਯਮ ਦੇ ਅਧੀਨ ਗੁਰੂ ਰਾਮਦਾਸ ਜੀ ਨੇ ਗੁਰਗੱਦੀ ਛੋਟੇ ਪੁੱਤਰ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ ਸੀ।

ਅੱਗੇ ਗੁਰੂ ਅਰਜਨ ਦੇਵ ਜੀ ਦੇ ਇਕੋ ਸਾਹਿਬਜ਼ਾਦੇ ਸਨ ਤੇ ਉਹ ਇਸ ਪਦਵੀ ਦੇ ਯੋਗ ਵੀ ਸਨ। ਇਸ ਵਾਸਤੇ ਕੋਈ ਨਵਾਂ ਝਗੜਾ ਖੜਾ ਨਾ ਹੋਇਆ। ਸੋ, ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਬਣੇ।

ਨਿਯਮ ਅਨੁਸਾਰ ਗੁਰੂ ਹਰਿਗੋਬਿੰਦ ਸਾਹਿਬ ਪਿੱਛੋਂ ਬਾਬਾ ਗੁਰਦਿਤਾ ਜੀ ਦਾ ਹੱਕ ਸੀ ਤੇ ਉਹ ਇਸ ਪਦਵੀ ਦੇ ਯੋਗ ਵੀ ਸਨ, ਪਰ ਬਾਬਾ ਗੁਰਦਿੱਤਾ ਜੀ, ਚੇਤ ਸੁਦੀ ੧੦, ੧੬੯੫ ਬਿ. ਨੂੰ ਜੋਤੀ ਜੋਤ ਸਮਾ ਚੁੱਕੇ ਸਨ। ਹੁਣ ਗੁਰਿਆਈ ਦੀ ਗੱਦੀ ਉੱਤੇ ਬਾਬਾ ਗੁਰਦਿਤਾ ਜੀ ਦੀ ਔਲਾਦ ਦਾ ਹੱਕ ਬਣਦਾ ਸੀ।

ਬਾਬਾ ਗੁਰਦਿੱਤਾ ਜੀ ਦਾ ਵਿਆਹ ਵਿਸਾਖ ੨੧, ੧੬੭੧ ਬਿ. ਨੂੰ ਬਟਾਲੇ

ਦੇ ਰਹਿਣ ਵਾਲੇ ਭਾਈ ਨਾਰਾਇਣ ਦਾਸ ਦੀ ਸਪੁੱਤਰੀ ਅਨੰਤੀ ਜੀ ਨਾਲ ਹੋਇਆ। ਵਿਆਹ ਪਿੱਛੋਂ ਸੌਹਰੇ ਘਰ ਵਿਚ ਮਾਤਾ ਅਨੰਤੀ ਜੀ ਦਾ ਨਾਮ ਨਿਹਾਲ ਕੌਰ ਰੱਖਿਆ ਗਿਆ। ਇਤਿਹਾਸ ਵਿਚ ਵਧੇਰੇ ਇਹ ਨਾਮ ਪ੍ਰਸਿੱਧ ਹੈ।

ਬਾਬਾ ਗੁਰਦਿੱਤਾ ਜੀ ਤੇ ਮਾਤਾ ਨਿਹਾਲ ਕੌਰ ਦੇ ਘਰ ਪਹਿਲਾ ਪੁੱਤਰ ਧੀਰ ਮਲ ਮਾਘ ੧੩, ੧੬੮੩ ਬਿ. ਨੂੰ ਹੋਇਆ। ਉਸ ਤੋਂ ਤਿੰਨ ਸਾਲ ਪਿਛੋਂ (ਗੁਰੂ) ਹਰਿ ਰਾਇ ਜੀ ਮਾਘ ਸੁਦੀ ੧੩, ੧੬੮੬ ਬਿ. ਨੂੰ ਪ੍ਰਗਟ ਹੋਏ।

## ਜੋਤੀ ਜੋਤ ਸਮਾਏ

ਧੀਰ ਮੱਲ ਕਿਸੇ ਪੱਖੋਂ ਵੀ ਗੱਦੀ ਦੇ ਯੋਗ ਨਹੀਂ ਸੀ ਮੰਨਿਆ ਜਾ ਸਕਦਾ। ਪੈਂਦੇ ਖ਼ਾਨ ਦੀ ਲੜਾਈ ਵੇਲੇ ਉਸ ਨੇ ਜੋ ਗ਼ੱਦਾਰੀ ਕੀਤੀ ਸੀ, ਉਹ ਮਾਫ਼ੀ ਦੇ ਯੋਗ ਨਹੀਂ ਸੀ। ਬਾਕੀ ਰਹਿ ਗਏ ਗੱਦੀ ਦੇ ਹੱਕਦਾਰ (ਗੁਰੂ) ਹਰਿ ਰਾਇ ਜੀ। ਉਹ ਛੇਵੇਂ ਗੁਰੂ ਜੀ ਦੀ ਨਜ਼ਰ ਵਿਚ ਹਰ ਪੱਖੋਂ ਇਸ ਪਦਵੀ ਦੇ ਯੋਗ ਸਨ। ਸੋ ਗੁਰਗੱਦੀ ਦੀ ਸੌਂਪਣਾ (ਗੁਰੂ) ਹਰਿ ਰਾਇ ਜੀ ਨੂੰ ਕਰ ਕੇ ਮੀਰੀ ਪੀਰੀ ਦੇ ਮਾਲਕ ਛੇਵੇਂ ਗੁਰੂ ਹਰਿਗੋਬਿੰਦ ਸਾਹਿਬ ਐਤਵਾਰ, ਚੇਤ ਸੁਦੀ ਪੰਜ ਮਿਤੀ ਸੱਤ ਚੇਤ, ੧੭੦੧ ਬਿ. (੩ ਮਾਰਚ, ੧੬੪੪ ਈ.) ਨੂੰ ਕੀਰਤਪੁਰ ਵਿਚ ਜੋਤੀ ਜੋਤ ਸਮਾ ਗਏ। ਹਜ਼ੂਰ ਨੇ ੩੭ ਵਰ੍ਹੇ, ੧੦ ਮਹੀਨੇ, ੭ ਦਿਨ ਗੁਰਿਆਈ ਕੀਤੀ ਤੇ ਕੁੱਲ ੪੮ ਵਰ੍ਹੇ, ੮ ਮਹੀਨੇ ੧੫ ਦਿਨ ਉਮਰ ਮਾਣੀ।

ਸਤਲੁਜ ਦੀ ਇਕ ਸ਼ਾਖ਼ ਉਸ ਵੇਲੇ ਕੀਰਤਪੁਰ ਦੇ ਨੇੜੇ ਦੀ ਵਗਦੀ ਸੀ। ਉਸ ਦੇ ਕੰਢੇ ਉੱਤੇ ਗੁਰਦੇਵ ਦਾ ਅੰਤਿਮ ਸੰਸਕਾਰ ਕੀਤਾ ਗਿਆ। ਉਸ ਥਾਂ 'ਤੇ ਇਸ ਵੇਲੇ ਗੁਰਦੁਆਰਾ 'ਪਾਤਾਲਪੁਰੀ' ਕਾਇਮ ਹੈ।

ਗੁਰਦੇਵ ਦੇ ਦੋ ਸ਼ਰਧਾਲੂ ਸਿੱਖ ਪ੍ਰਤਾਪ ਸਿੰਘ ਰਾਜਪੂਤ ਤੇ ਸ਼ਿਵ ਸਿੰਘ (ਜੱਟ ਸਿੱਖ) ਬਲਦੀ ਚਿਖਾ ਵਿਚ ਛਾਲਾਂ ਮਾਰ ਕੇ ਸਤੀ ਹੋ ਗਏ।

ਉਹਨਾਂ ਵੱਲ ਵੇਖ ਕੇ ਕੁਝ ਹੋਰ ਸਿੱਖ ਵੀ ਅਗਾਂਹ ਵਧੇ, ਪਰ ਗੁਰੂ ਹਰਿ ਰਾਏ ਜੀ ਨੇ ਹੁਕਮ ਦੇ ਕੇ ਸਭ ਨੂੰ ਐਸਾ ਕਰਨ ਤੋਂ ਵਰਜ ਦਿੱਤਾ।

# ਗੁਰੂ ਹਰਿ ਰਾਇ ਸਾਹਿਬ ਜੀ

## ਜੀਵਨ-ਲੀਲ੍ਹਾ

ਬਾਬਾ ਗੁਰਦਿੱਤਾ ਜੀ ਦੇ ਘਰ ਤੇ ਮਾਤਾ ਨਿਹਾਲ ਕੌਰ ਜੀ ਦੀ ਕੁੱਖੋਂ ਸ਼ੀਸ਼ ਮਹਿਲ, ਕੀਰਤਪੁਰ ਵਿਚ ਸਨਿਚਰਵਾਰ, ੨੦ ਮਾਘ, ਮਾਘ ਸੁਦੀ ੧੩, ਸੰਮਤ ੧੬੮੬ ਬਿ.* (੨੬ ਜਨਵਰੀ, ੧੬੩੦ ਈ.) ਨੂੰ ਗੁਰੂ ਹਰਿ ਰਾਇ ਸਾਹਿਬ ਪ੍ਰਗਟ ਹੋਏ।

## ਬਚਪਨ ਦੀ ਇਕ ਸਾਖੀ

(ਗੁਰੂ) ਹਰਿ ਰਾਇ ਜੀ ਦੀ ਪਾਲਣਾ ਛੇਵੇਂ ਗੁਰੂ ਜੀ ਦੀ ਦੇਖ-ਭਾਲ ਵਿਚ ਹੋਈ ਸੀ। ਆਪ ਬਹੁਤ ਹੀ ਕੋਮਲ ਹਿਰਦੇ ਵਾਲੇ ਸਨ। ਆਪ ਜੀ ਦੇ ਬਚਪਨ ਦੀ ਇਕ ਸਾਖੀ ਬਹੁਤ ਪ੍ਰਸਿੱਧ ਹੈ। ਇਕ ਦਿਨ ਕਰਤਾਰਪੁਰ ਆਪ ਬਾਗ਼ ਵਿਚ ਟਹਿਲ ਰਹੇ ਸਨ। ਆਪ ਜੀ ਨੇ ਖੁੱਲ੍ਹਾ ਸਾਰਾ ਚੋਗ਼ਾ ਪਹਿਨਿਆ ਹੋਇਆ ਸੀ। ਹਵਾ ਨਾਲ ਉੱਡ ਕੇ ਆਪ ਜੀ ਦਾ ਚੋਗ਼ਾ ਲਾਗੇ ਦੇ ਬੂਟਿਆਂ ਨਾਲ ਉਲਝ ਗਿਆ, ਜਿਸ ਕਾਰਨ ਕੁਝ ਫੁੱਲ ਟਹਿਣੀਆਂ ਤੋਂ ਟੁੱਟ ਕੇ ਥੱਲੇ ਡਿੱਗ ਪਏ। ਇਹ ਵੇਖ ਕੇ ਹਜ਼ੂਰ ਦਾ ਕੋਮਲ ਹਿਰਦਾ ਬੜਾ ਦੁਖੀ ਹੋਇਆ। ਏਨੇ ਨੂੰ ਗੁਰੂ ਹਰਿਗੋਬਿੰਦ ਸਾਹਿਬ ਵੀ ਨੇੜੇ ਪਹੁੰਚ ਗਏ। ਉਹਨਾਂ ਸਾਹਿਬਜ਼ਾਦਾ ਹਰਿ ਰਾਇ ਜੀ ਨੂੰ ਉਦਾਸ ਵੇਖ ਕੇ ਕਾਰਨ ਪੁੱਛਿਆ ਤਾਂ ਉਹਨਾਂ ਅੱਗੋਂ ਭੋਲੇ-ਭਾ ਉੱਤਰ ਦਿੱਤਾ, "ਸੱਚੇ ਪਾਤਸ਼ਾਹ! ਸਾਡੇ ਖੁੱਲ੍ਹੇ ਜਾਮੇ ਨਾਲ ਅੜ ਕੇ ਇਹ ਵਿਚਾਰੇ ਨਿਰਦੋਸ਼ ਫੁੱਲ ਟੁੱਟ ਕੇ ਡਿੱਗ ਪਏ ਹਨ। ਇਸ ਗੱਲ ਦਾ ਸਾਨੂੰ ਬਹੁਤ ਦੁੱਖ ਹੋਇਆ ਹੈ।"

ਅੱਗੋਂ ਛੇਵੇਂ ਗੁਰੂ ਜੀ ਨੇ ਉੱਤਰ ਦਿੱਤਾ, "ਲਾਲ ਜੀ, ਜਾਮਾ ਵੱਡਾ ਪਹਿਨੀਏਂ ਤਾਂ ਉਸ ਨੂੰ ਸੰਭਾਲ ਕੇ ਤੁਰਨਾ ਚਾਹੀਦਾ ਹੈ।"

ਇਸ਼ਾਰਾ ਬੜਾ ਸਾਫ਼ ਸੀ, ਕਿ ਜੇ ਵੱਡੀ ਜ਼ਿੰਮੇਵਾਰੀ ਚੁੱਕ ਲਈਏ ਤਾਂ ਉਸ ਤਾਕਤ ਦੀ ਵਰਤੋਂ ਵੀ ਬੜੀ ਸੋਚ ਸਮਝ ਕੇ ਕਰਨੀ ਚਾਹੀਦੀ ਹੈ। ਇਹ ਇਕ ਕਿਸਮ ਦੀ ਪੇਸ਼ੀਨਗੋਈ ਸੀ।

"ਹਾਂ, ਮੈਂ ਸਮਝ ਗਿਆ ਹਾਂ, ਗੁਰਦੇਵ! ਆਪ ਜੀ ਦਾ ਉਪਦੇਸ਼ ਮੈਂ ਕਦੇ ਨਹੀਂ

---

* ਮਹਾਨ ਕੋਸ਼, ਪੰਨਾ ੧੯੯ ਤੇ ਗੁਰਪ੍ਰਣਾਲੀ ਭਾਈ ਕੇਸਰ ਸਿੰਘ ਵਿਚ ਉਪਰਲੀ ਤਾਰੀਖ਼ ਮੰਨੀ ਹੈ। ਕੁਝ ਗੁਰਪ੍ਰਣਾਲੀਆਂ ਵਿਚ ਸੰਮਤ ੧੬੮੭ ਤੇ ੧੬੮੮ ਬਿ. ਵੀ ਲਿਖਿਆ ਹੈ।

ਭੁੱਲਾਂਗਾ।" ਸਾਹਿਬਜ਼ਾਦਾ ਹਰਿ ਰਾਇ ਜੀ ਨੇ ਬੜੇ ਦ੍ਰਿੜ੍ਹ ਵਿਸ਼ਵਾਸ ਨਾਲ ਕਿਹਾ।

## ਗੁਰਗੱਦੀ ਮਿਲੀ

ਗੁਰੂ ਹਰਿਗੋਬਿੰਦ ਸਾਹਿਬ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਗੁਰਿਆਈ ਹਰਿ ਰਾਇ ਜੀ ਨੂੰ ਸੌਂਪ ਗਏ ਸਨ, ਪਰ ਸੱਤਵੇਂ ਗੁਰੂ ਗੱਦੀ ਉੱਤੇ ਪੰਜ ਦਿਨ ਪਿੱਛੋਂ ਬੈਠੇ। ਉਸ ਦਿਨ ਸ਼ੁੱਕਰਵਾਰ, ੧੨ ਚੇਤ, ਚੇਤ ਸੁਦੀ ੧੦, ਸੰਮਤ ੧੭੦੧ ਬਿ. (੮ ਮਾਰਚ, ੧੬੪੪ ਈ.) ਸੀ। ਬਾਬਾ ਬੁੱਢਾ ਜੀ ਦੇ ਪੁੱਤਰ ਭਾਈ ਭਾਨਾ ਜੀ ਨੇ ਮਹਾਰਾਜ ਨੂੰ ਗੁਰਿਆਈ ਦਾ ਤਿਲਕ ਦਿੱਤਾ।

## ਗੁਰੂ ਸਾਹਿਬਾਨ ਦੀ ਨੀਤੀ

ਛੇਵੇਂ ਗੁਰੂ ਵਾਂਗ ਗੁਰੂ ਹਰਿ ਰਾਇ ਸਾਹਿਬ ਵੀ ਸ਼ਸਤਰ ਪਹਿਨ ਕੇ ਤੇ ਕਲਗੀ ਸਜਾ ਕੇ ਤਖ਼ਤ 'ਤੇ ਬੈਠਿਆ ਕਰਦੇ ਸਨ। ਹਰ ਵੇਲੇ ਬਾਈ ਸੌ ਸ਼ਸਤਰਧਾਰੀ ਜਵਾਨ ਮਹਾਰਾਜ ਦੇ ਨਾਲ ਰਿਹਾ ਕਰਦਾ ਸੀ, ਪਰ ਆਪ ਜੀ ਨੇ ਜੰਗ ਕੋਈ ਨਹੀਂ ਕੀਤਾ। ਅਸਲ ਵਿਚ ਸਿੱਖ ਗੁਰੂਆਂ ਦੀ ਨੀਤੀ ਜੰਗ ਕਰਨ ਦੀ ਸੀ ਹੀ ਨਹੀਂ। ਉਹਨਾਂ ਨੇ ਸਿੱਖਾਂ ਨੂੰ ਫ਼ੌਜੀ ਬਣਾਇਆ ਸੀ, ਹਰ ਵੇਲੇ ਫ਼ੌਜ ਕੋਲ ਰੱਖਦੇ ਸਨ, ਪਰ ਕੇਵਲ ਆਪਣੀ ਰੱਖਿਆ ਵਾਸਤੇ, ਕਿਸੇ ਦੂਸਰੇ ਉੱਤੇ ਧਾਵਾ ਕਰਨ ਵਾਸਤੇ ਨਹੀਂ। ਛੇਵੇਂ ਗੁਰੂ ਜੀ ਨੇ ਚਾਰ ਲੜਾਈਆਂ ਲੜੀਆਂ ਹਨ, ਪਰ ਪਹਿਲ ਕਿਸੇ ਇਕ ਥਾਂ ਵੀ ਨਹੀਂ ਕੀਤੀ। ਵੈਰੀ ਉਹਨਾਂ ਉੱਤੇ ਹਮਲਾ ਕਰਦਾ ਰਿਹਾ ਤਾਂ ਆਪ ਉਸ ਦਾ ਜਵਾਬ ਸੂਰਮਿਆਂ ਵਾਂਗ ਦਿੰਦੇ ਰਹੇ।

ਦਸਵੇਂ ਗੁਰੂ ਜੀ ਨੇ ਵੀ ਕਿਸੇ ਉੱਤੇ ਪਹਿਲਾਂ ਹਮਲਾ ਨਹੀਂ ਕੀਤਾ, ਸਗੋਂ ਹਰ ਥਾਂ ਹਮਲਾ ਕਰਨ ਵਾਲੇ ਦਾ ਟਾਕਰਾ ਕੀਤਾ ਹੈ।

ਸੱਤਵੇਂ ਗੁਰੂ ਜੀ ਉੱਤੇ ਨਾ ਕਿਸੇ ਨੇ ਹਮਲਾ ਕੀਤਾ, ਨਾ ਹਜ਼ੂਰ ਨੂੰ ਕੋਈ ਜੰਗ ਲੜਨੀ ਪਈ, ਪਰ ਆਪ ਜੀ ਨੇ ਸਿੱਖਾਂ ਵਿਚੋਂ ਫ਼ੌਜੀ ਗੁਣ ਅਲੋਪ ਨਹੀਂ ਹੋਣ ਦਿੱਤਾ। ਫ਼ੌਜ ਬਾਕਾਇਦਾ ਆਪਣੇ ਪਾਸ ਰੱਖੀ ਅਤੇ ਸਿੱਖ ਫ਼ੌਜੀ ਅਭਿਆਸ ਵੀ ਕਰਦੇ ਰਹੇ। ਛੇਵੇਂ ਗੁਰੂ ਦੇ ਸਮੇਂ ਵਾਂਗ ਹੀ ਸਿੱਖ ਨਗਾਰੇ ਖੜਕਾ ਕੇ ਸ਼ਿਕਾਰ ਖੇਡਦੇ ਰਹੇ।

ਮਹਾਰਾਜ ਦੇ ਜੀਵਨ ਵਿਚ ਬਹੁਤ ਹੀ ਘੱਟ ਘਟਨਾਵਾਂ ਘਟੀਆਂ ਹਨ। ਮਹਾਰਾਜ ਨੇ ਵਧੇਰੇ ਜ਼ੋਰ ਸਿੱਖੀ ਦੇ ਪ੍ਰਚਾਰ ਉੱਤੇ ਦਿੱਤਾ। ਆਪ ਲੋੜ ਅਨੁਸਾਰ ਪੰਜਾਬ ਵਿਚ ਦੌਰੇ ਵੀ ਕਰਦੇ ਰਹੇ।

## ਗੁਰੂ ਕਾ ਲੰਗਰ

ਗੁਰੂ ਕਾ ਲੰਗਰ ਗੁਰੂ ਨਾਨਕ ਦੇਵ ਜੀ ਤੋਂ ਚਲਿਆ ਆ ਰਿਹਾ ਸੀ। ਪ੍ਰਸਾਦਿ ਵਰਤਣ ਦਾ ਸਮਾਂ ਬੀਤ ਜਾਣ ਉੱਤੇ ਲਾਂਗਰੀ ਸੱਜਣ ਲੰਗਰ ਬੰਦ ਕਰ ਦਿਆ ਕਰਦੇ ਸਨ। ਸੱਤਵੇਂ ਗੁਰੂ ਜੀ ਨੇ ਹੁਕਮ ਦਿੱਤਾ, "ਭੁੱਖ ਦਾ ਕੋਈ ਸਮਾਂ ਨਹੀਂ। ਜਿਸ ਵੇਲੇ ਕੋਈ ਵੀ ਲੋੜਵੰਦ ਆਵੇ, ਉਸੇ ਵੇਲੇ ਪ੍ਰਸ਼ਾਦਾ ਤਿਆਰ ਕਰਕੇ ਉਸ ਨੂੰ ਛਕਾਇਆ ਜਾਵੇ।"

## ਰੋਗੀਆਂ ਲਈ ਦਵਾਖ਼ਾਨਾ

ਪੰਜਵੇਂ ਪਾਤਸ਼ਾਹ ਨੇ ਰੋਗੀਆਂ ਦੇ ਇਲਾਜ ਵਾਸਤੇ ਦਵਾਖ਼ਾਨਾ (ਮੁਫ਼ਤ ਹਸਪਤਾਲ) ਸ਼ੁਰੂ ਕੀਤਾ ਸੀ। ਗੁਰੂ ਹਰਿ ਰਾਇ ਸਾਹਿਬ ਜੀ ਨੇ ਉਸ ਨੂੰ ਬਹੁਤ ਵਧਾਇਆ। ਇਥੋਂ ਤੱਕ ਕਿ ਮੁਗ਼ਲ ਸ਼ਹਿਜ਼ਾਦਾ ਦਾਰਾ ਸ਼ਿਕੋਹ ਸਰਕਾਰੀ ਹਕੀਮਾਂ ਦੇ ਇਲਾਜ ਨਾਲ ਅਰੋਗ ਨਾ ਹੋਇਆ, ਪਰ ਸੱਤਵੇਂ ਗੁਰੂ ਜੀ ਦੀ ਦਵਾਈ ਨਾਲ ਉਸ ਦਾ ਰੋਗ ਦੂਰ ਹੋ ਗਿਆ।

## ਧੀਰ ਮੱਲ ਦੀ ਦੁਸ਼ਮਣੀ

ਧੀਰ ਮੱਲ ਜਿਉਂ ਜਿਉਂ ਵੱਡਾ ਹੁੰਦਾ ਗਿਆ, ਉਸ ਦੇ ਅੰਦਰ ਗੁਰਗੱਦੀ ਪ੍ਰਾਪਤ ਕਰਨ ਦਾ ਲਾਲਚ ਵੱਧਦਾ ਗਿਆ। ਪੈਂਦੇ ਖ਼ਾਨ ਦੀ ਲੜਾਈ ਪਿੱਛੋਂ ਧੀਰ ਮੱਲ ਬਾਦਸ਼ਾਹ ਤੱਕ ਚਿੱਠੀਆਂ ਲਿਖਦਾ ਰਿਹਾ ਤੇ ਜਦੋਂ ਹਰਿਗੋਬਿੰਦ ਸਾਹਿਬ ਨੇ ਗੱਦੀ ਹਰਿ ਰਾਇ ਜੀ ਨੂੰ ਦੇ ਦਿੱਤੀ ਤਾਂ ਧੀਰ ਮੱਲ ਬਹੁਤ ਔਖਾ ਹੋ ਗਿਆ। ਇਕ ਪਾਸੇ ਉਹ ਕਰਤਾਪੁਰ ਵਿਚ ਗੱਦੀ ਲਾ ਕੇ ਆਪ ਗੁਰੂ ਅਖਵਾਉਣ ਲੱਗ ਪਿਆ ਤੇ ਦੂਸਰੇ ਪਾਸੇ ਬਾਦਸ਼ਾਹ ਨੂੰ ਚਿੱਠੀਆਂ ਲਿਖਣੀਆਂ ਸ਼ੁਰੂ ਕਰ ਦਿੱਤੀਆਂ ਕਿ ਸਰਕਾਰੀ ਅਸਰ-ਰਸੂਖ਼ ਨਾਲ ਉਸ ਨੂੰ ਗੁਰਗੱਦੀ ਦੁਆਈ ਜਾਵੇ। ਸ਼ਾਹ ਜਹਾਨ ਨੇ ਉਸ ਦੀਆਂ ਚਿੱਠੀਆਂ ਵੱਲ ਕੋਈ ਧਿਆਨ ਨਾ ਦਿੱਤਾ।

## ਸ਼ਾਹ ਜਹਾਨ ਦੀ ਥਾਂ ਔਰੰਗਜ਼ੇਬ

੧੬੫੮ ਈ. (੧੭੧੫ ਬਿ.) ਵਿਚ ਸ਼ਾਹ ਜਹਾਨ ਨੂੰ ਕੈਦ ਕਰਕੇ ਔਰੰਗਜ਼ੇਬ ਹਿੰਦ ਦੀ ਹਕੂਮਤ ਸੰਭਾਲ ਬੈਠਾ। ਦੋ ਸਾਲ ਉਸ ਨੂੰ ਆਪਣੇ ਭਰਾਵਾਂ ਨਾਲ ਲੜਦਿਆਂ ਲੰਘ ਗਏ। ੧੬੬੦ ਈ. ਵਿਚ ਉਸ ਨੇ ਬਾਦਸ਼ਾਹ ਹੋਣ ਦਾ ਬਾਕਾਇਦਾ ਐਲਾਨ ਕੀਤਾ।

## ਧੀਰ ਮੱਲ ਦੀ ਅਰਜ਼ੀ

ਧੀਰ ਮੱਲ ਨੇ ਨਵੇਂ ਸਿਰਿਉਂ ਕਿਸਮਤ ਅਜ਼ਮਾਉਣੀ ਚਾਹੀ। ਉਸ ਨੇ ਔਰੰਗਜ਼ੇਬ ਪਾਸ ਇਕ ਦਰਖ਼ਾਸਤ ਲਿਖ ਭੇਜੀ ਕਿ ਛੇਵੇਂ ਗੁਰੂ ਨੇ ਉਹਦਾ ਹੱਕ ਮਾਰ ਕੇ ਗੱਦੀ ਉਸ ਦੇ ਛੋਟੇ ਭਰਾ ਨੂੰ ਦੇ ਦਿੱਤੀ ਹੈ। ਕਾਨੂੰਨ ਦੀ ਸਹਾਇਤਾ ਨਾਲ ਗੱਦੀ ਉਸ ਨੂੰ ਦੁਆਈ ਜਾਵੇ।

## ਔਰੰਗਜ਼ੇਬ ਨੇ ਗੁਰੂ ਜੀ ਨੂੰ ਦਿੱਲੀ ਬੁਲਾਇਆ

ਔਰੰਗਜ਼ੇਬ ਸਿੱਖ ਜਥੇਬੰਦੀ ਨੂੰ ਪਸੰਦ ਨਹੀਂ ਸੀ ਕਰਦਾ। ਉਹਨੇ ਉਸੇ ਵੇਲੇ ਗੁਰੂ ਹਰਿ ਰਾਏ ਸਾਹਿਬ ਨੂੰ ਦਿੱਲੀ ਬੁਲਾਵਾ ਭੇਜਿਆ।

## ਰਾਮ ਰਾਏ ਨੂੰ ਦਿੱਲੀ ਭੇਜਿਆ

ਸਮੇਂ ਦੇ ਹਾਲਾਤ ਨੂੰ ਮੁੱਖ ਰੱਖ ਕੇ ਗੁਰਦੇਵ ਆਪ ਦਿੱਲੀ ਨਾ ਗਏ, ਪਰ ਆਪਣੇ ਵੱਡੇ ਸਾਹਿਬਜ਼ਾਦੇ ਰਾਮ ਰਾਏ ਨੂੰ ਦਿੱਲੀ ਭੇਜ ਦਿੱਤਾ।

ਗੁਰੂ ਹਰਿ ਰਾਇ ਸਾਹਿਬ ਜੀ ਦਾ ਵਿਆਹ ਹਾੜ ਸੁਦੀ ੩, ੧੬੯੭ ਬਿ. ਨੂੰ ਅਨੂਪ ਸ਼ਹਿਰ (ਜ਼ਿਲ੍ਹਾ ਬੁਲੰਦ ਸ਼ਹਿਰ, ਯੂ. ਪੀ.) ਦੇ ਰਹਿਣ ਵਾਲੇ ਭਾਈ ਦਯਾ ਸਿੰਘ ਦੀ ਸਪੁੱਤਰੀ ਸੁਲੱਖਣੀ ਜੀ ਨਾਲ ਹੋਇਆ ਸੀ। ਵਿਆਹ ਪਿੱਛੋਂ ਉਹਨਾਂ ਦਾ ਨਾਮ ਕਿਸ਼ਨ ਕੌਰ ਰੱਖਿਆ ਗਿਆ। ਮਾਤਾ ਕਿਸ਼ਨ ਕੌਰ ਜੀ ਦੇ ਘਰ ਦੋ ਸਾਹਿਬਜ਼ਾਦੇ ਹੋਏ। ਬਾਬਾ ਰਾਮ ਰਾਏ ਜੀ ਦਾ ਜਨਮ ੧੭੦੩ ਬਿ.† ਕੀਰਤਪੁਰ ਵਿਚ ਹੋਇਆ। ਲਗਭਗ ਦਸ ਸਾਲ ਪਿਛੋਂ (ਗੁਰੂ) ਹਰਿਕ੍ਰਿਸ਼ਨ ਸਾਹਿਬ ਸਾਵਣ ੮, ੧੭੧੩ ਬਿ. ਨੂੰ ਪ੍ਰਗਟ ਹੋਏ।

ਦਿੱਲੀ ਦਰਬਾਰ ਵਿਚ ਪਹੁੰਚ ਕੇ ਬਾਬਾ ਰਾਮ ਰਾਏ ਜੀ ਨੇ ਬਾਦਸ਼ਾਹ ਦੇ ਹਰ ਸਵਾਲ ਦਾ ਜਵਾਬ ਬੜਾ ਢੁਕਵਾਂ ਦਿੱਤਾ, ਜਿਸ ਤੋਂ ਬਾਦਸ਼ਾਹ ਦੀ ਤਸੱਲੀ ਹੋ ਗਈ। ਕਰਾਮਾਤਾਂ ਨੂੰ ਮੰਨਣ ਵਾਲੇ ਸੱਜਣ ਕਹਿੰਦੇ ਹਨ ਕਿ ਰਾਮ ਰਾਏ ਜੀ ਨੇ ਬਾਦਸ਼ਾਹ ਨੂੰ ਬਹੱਤਰ ਕਰਾਮਾਤਾਂ ਵਿਖਾਈਆਂ।

## ਰਾਮ ਰਾਏ ਡੋਲ ਗਿਆ

ਪਰ ਸਭ ਤੋਂ ਵੱਡਾ ਸਵਾਲ ਸੀ ਧੀਰ ਮੱਲ ਦੀ ਉਸ ਦਰਖ਼ਾਸਤ ਦੇ ਫ਼ੈਸਲੇ ਦਾ ਕਿ ਗੁਰਗੱਦੀ ਵੱਡੇ ਪੁੱਤਰ ਦਾ ਹੱਕ ਹੈ, ਸੋ ਸਭ ਤੋਂ ਵੱਡਾ ਹੋਣ ਕਰਕੇ ਗੱਦੀ ਦਾ ਮਾਲਕ ਉਹ ਹੈ। ਇਸ ਸਵਾਲ 'ਤੇ ਆ ਕੇ ਰਾਮ ਰਾਏ ਦਾ ਮਨ ਕੁਝ ਡੋਲ ਗਿਆ। ਉਸ ਦੇ ਮਨ ਵਿਚ ਆ ਗਈ, 'ਪਿਤਾ ਜੀ ਮੇਰੇ ਉੱਤੇ ਪਹਿਲਾਂ ਹੀ ਖ਼ੁਸ਼ ਹਨ। ਮੈਂ ਬਾਦਸ਼ਾਹ ਨੂੰ ਵੀ ਖ਼ੁਸ਼ ਕਰ ਲਵਾਂ ਤਾਂ ਧੀਰ ਮੱਲ ਦਾ ਇਹ ਦਾਅਵਾ ਸਦਾ ਵਾਸਤੇ ਮੁਕ ਜਾਵੇਗਾ।'

ਜਦੋਂ ਇਨਸਾਨ ਦੇ ਦਿਲ ਵਿਚ ਕਿਸੇ ਦੂਸਰੇ ਦੀ ਨਾਜਾਇਜ਼ ਖ਼ੁਸ਼ਾਮਦ ਕਰਨ ਦਾ ਖ਼ਿਆਲ ਆ ਜਾਵੇ ਤਾਂ ਭਗਵਾਨ ਉਸ ਦਾ ਸਾਥ ਛੱਡ ਜਾਂਦਾ ਹੈ। ਰਾਮ ਰਾਏ ਦੇ ਦਿਲ ਵਿਚ ਵੀ ਇਹ ਵਿਚਾਰ ਪੈਦਾ ਹੋ ਗਏ ਸਨ। ਉਪਰੋਂ ਕੁਝ ਲਾਲਚੀ ਮਸੰਦਾਂ ਨੇ ਵੀ ਮੰਦੀ ਸਲਾਹ ਦਿੱਤੀ। ਸੋ ਰਾਮ ਰਾਏ ਜੀ ਆਪਣੇ ਨਿਸ਼ਚੇ ਵਿਚ ਡੋਲ ਗਏ।

ਇਕ ਦਿਨ ਔਰੰਗਜ਼ੇਬ ਨੇ ਪੁੱਛਿਆ, "ਸੁਣਿਆ ਹੈ ਤੁਹਾਡੇ ਗ੍ਰੰਥ ਸਾਹਿਬ ਵਿਚ ਲਿਖਿਆ ਹੈ : 'ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ॥ ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ॥" ਕੀ ਇਸਲਾਮ ਦੇ ਵਿਰੁੱਧ ਨਫ਼ਰਤ ਫੈਲਾਉਣ ਵਾਸਤੇ ਸਾਡੇ ਮਜ਼ਹਬ ਦੇ ਖ਼ਿਲਾਫ਼ ਇਹ ਸਿੱਧਾ ਹਮਲਾ ਨਹੀਂ ?"

ਬਾਬਾ ਰਾਮ ਰਾਏ ਜੀ ਦੇ ਸਾਹਮਣੇ ਬੜੀ ਔਖੀ ਘੜੀ ਆ ਗਈ। ਮਨ ਕੁਝ ਪਹਿਲਾਂ ਹੀ ਡੋਲਿਆ ਹੋਇਆ ਸੀ। ਉਹਨਾਂ ਸੋਚਿਆ, 'ਇਸ ਵੇਲੇ ਸੱਚ ਕਹਿ ਦਿੱਤਾ ਤਾਂ ਬਾਦਸ਼ਾਹ ਜ਼ਰੂਰ ਨਾਰਾਜ਼ ਹੋ ਜਾਵੇਗਾ।'

ਰਾਮ ਰਾਏ ਨੇ ਕਹਿ ਦਿੱਤਾ, "ਬਾਦਸ਼ਾਹ ਸਲਾਮਤ! ਗੁਰੂ ਮਹਾਰਾਜ ਨੇ

† ਮਹਾਨ ਕੋਸ਼, ਪੰਨਾ ੭੫੫, ਰਾਮ ਰਾਏ ਜੀ ਦਾ ਦਿਹਾਂਤ ਭਾਦਰੋਂ ਸੁਦੀ ਅੱਠ, ੧੭੪੪ ਬਿ. ਨੂੰ ਡੇਹਰਾਦੂਨ ਵਿਚ ਹੋਇਆ।

'ਮਿਟੀ ਬੇਈਮਾਨ ਕੀ' ਲਿਖਿਆ ਸੀ, ਪਿੱਛੋਂ ਲਿਖਾਰੀਆਂ ਦੀ ਭੁੱਲ ਕਾਰਨ ਇਹ ਭੁਲੇਖਾ ਪੈ ਗਿਆ ਹੈ।"

ਇਹ ਉੱਤਰ ਸੁਣ ਕੇ ਬਾਦਸ਼ਾਹ ਖ਼ੁਸ਼ ਹੋ ਗਿਆ। ਉਸ ਨੇ ਧੀਰ ਮੱਲ ਦਾ ਦਾਅਵਾ ਖ਼ਾਰਜ ਕਰ ਦਿੱਤਾ, ਪਰ ਇਸ ਭੁੱਲ ਕਰਕੇ ਰਾਮ ਰਾਏ ਆਪਣਾ ਸਿੰਘਾਸਣ ਸਦਾ ਵਾਸਤੇ ਗੁਆ ਬੈਠੇ।

## ਰਾਮ ਰਾਏ ਸਿੱਖੀ ਤੋਂ ਖ਼ਾਰਜ

ਦਿੱਲੀ ਦੀ ਸੰਗਤ ਨੇ ਸਾਰਾ ਹਾਲ ਗੁਰੂ ਮਹਾਰਾਜ ਨੂੰ ਲਿਖ ਭੇਜਿਆ। ਗੁਰਦੇਵ ਨੇ ਉਸੇ ਵੇਲੇ ਰਾਮ ਰਾਏ ਨੂੰ ਬੜਾ ਸਖ਼ਤ ਹੁਕਮ ਲਿਖ ਕੇ ਭੇਜਿਆ, "ਤੁਸਾਂ ਗੁਰੂ ਨਾਨਕ ਦੇਵ ਜੀ ਦੀ ਸੱਚੀ ਬਾਣੀ ਦੀ ਇਕ ਪੰਗਤੀ ਉਲਟਾ ਕੇ ਸਿਖੀ ਰਹਿਤ ਮਰਿਆਦਾ ਦੀ ਘੋਰ ਉਲੰਘਣਾ ਕੀਤੀ ਹੈ। ਇਸ ਵਾਸਤੇ ਤੁਹਾਨੂੰ ਸਦਾ ਲਈ ਸਿੱਖੀ ਤੋਂ ਖ਼ਾਰਜ ਕੀਤਾ ਜਾਂਦਾ ਹੈ। ਹੁਣ ਕਦੇ ਵੀ ਸਾਡੇ ਮੱਥੇ ਨਾ ਲੱਗਣਾ।"

## ਰਾਮ ਰਾਏ ਨੂੰ ਬਾਦਸ਼ਾਹ ਵੱਲੋਂ ਜਾਗੀਰ

ਰਾਮ ਰਾਏ ਨੂੰ ਹੁਣ ਆਪਣੀ ਭੁੱਲ ਦਾ ਪਤਾ ਲੱਗਾ। ਗੁਰੂ ਮਹਾਰਾਜ ਵੱਲੋਂ ਨਿਰਾਸ਼ ਹੋ ਕੇ ਉਸ ਨੇ ਫਿਰ ਔਰੰਗਜ਼ੇਬ ਦਾ ਆਸਰਾ ਲਿਆ। ਔਰੰਗਜ਼ੇਬ ਨੇ ਉਸ ਨੂੰ ਡੇਹਰਾਦੂਨ ਜਾਗੀਰ ਦੇ ਦਿੱਤੀ। ਰਾਮ ਰਾਏ ਉਥੇ ਜਾ ਵਸਿਆ। ਘਰ ਵਿਚੋਂ ਹੀ ਗੁਰਗੱਦੀ ਦਾ ਇਕ ਹੋਰ ਦੁਸ਼ਮਣ ਪੈਦਾ ਹੋ ਗਿਆ।

## ਗੁਰ ਗੱਦੀ ਹਰਿਕ੍ਰਿਸ਼ਨ ਜੀ ਨੂੰ

ਗੁਰੂ ਹਰਿ ਰਾਇ ਸਾਹਿਬ ਨੇ ਅੰਤ ਸਮਾਂ ਨੇੜੇ ਆਇਆ ਜਾਣ ਕੇ ਉੱਤਰ-ਅਧਿਕਾਰੀ ਦਾ ਫ਼ੈਸਲਾ ਕਰ ਦਿੱਤਾ। ਗੁਰਦੇਵ ਦੇ ਦੂਸਰੇ ਸਾਹਿਬਜ਼ਾਦੇ (ਗੁਰੂ) ਹਰਿ ਕ੍ਰਿਸ਼ਨ ਜੀ ਦੀ ਉਮਰ ਉਸ ਵੇਲੇ ਮਸਾਂ ਸਵਾ ਪੰਜ ਸਾਲ ਦੀ ਸੀ, ਪਰ ਛੋਟੀ ਉਮਰ ਦੇ ਕਾਰਨ ਉਹਨਾਂ ਦਾ ਹੱਕ ਨਹੀਂ ਸੀ ਮਾਰਿਆ ਜਾ ਸਕਦਾ। ਸੋ ਜਿਸ ਨਿਯਮ ਅਨੁਸਾਰ ਧੀਰ ਮੱਲ ਤੋਂ ਪਿੱਛੋਂ ਗੁਰੂ ਹਰਿ ਰਾਇ ਸਾਹਿਬ ਜੀ ਦਾ ਹੱਕ ਮੰਨਿਆ ਗਿਆ ਸੀ, ਉਸੇ ਨਿਯਮ ਅਨੁਸਾਰ ਰਾਮ ਰਾਏ ਤੋਂ ਪਿੱਛੋਂ (ਗੁਰੂ) ਹਰਿਕ੍ਰਿਸ਼ਨ ਜੀ ਦਾ ਹੱਕ ਮੰਨ ਲਿਆ ਗਿਆ। ਗੁਰੂ ਹਰਿ ਰਾਇ ਸਾਹਿਬ ਨੇ ਭਰੀ ਸੰਗਤ ਵਿਚ ਐਲਾਨ ਕਰ ਦਿੱਤਾ ਕਿ ਉਹਨਾਂ ਪਿੱਛੋਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਸਾਹਿਬਜ਼ਾਦਾ ਹਰਿਕ੍ਰਿਸ਼ਨ ਜੀ ਬੈਠਣਗੇ।

## ਜੋਤੀ ਜੋਤ ਸਮਾਏ

ਗੁਰੂ ਹਰਿ ਰਾਇ ਸਾਹਿਬ ਜੀ ਕੀਰਤਪੁਰ ਵਿਚ ਐਤਵਾਰ, ਕਤਕ ਵਦੀ ੯, ਮਿਤੀ ਕਤਕ ੭, ਸੰਮਤ ੧੭੧੮ ਬਿ. (੬ ਅਕਤੂਬਰ, ੧੬੬੧ ਈ.) ਨੂੰ ਜੋਤੀ ਜੋਤ ਸਮਾ ਗਏ। ਛੇਵੇਂ ਗੁਰੂ ਜੀ ਦੀ ਸਮਾਧ ਦੇ ਨੇੜੇ ਹੀ ਪਤਾਲਪੁਰੀ ਵਿਚ ਆਪ ਜੀ ਦਾ ਅੰਤਿਮ ਸੰਸਕਾਰ ਕੀਤਾ ਗਿਆ। ਸੂਰਜ ਪ੍ਰਕਾਸ਼ ਦੇ ਹਿਸਾਬ ਆਪ ਜੀ ਨੇ ਕੁੱਲ ਉਮਰ ੩੧ ਸਾਲ, ੮ ਮਹੀਨੇ, ੧੭ ਦਿਨ ਮਾਣੀ।

# (ਗੁਰੂ ਹਰਿਕ੍ਰਿਸ਼ਨ ਸਾਹਿਬ ਜੀ)

## ਜੀਵਨ-ਲੀਲ੍ਹਾ

ਗੁਰੂ ਹਰਿ ਰਾਇ ਸਾਹਿਬ ਦੇ ਘਰ ਤੇ ਮਾਤਾ ਕਿਸ਼ਨ ਕੌਰ ਜੀ ਦੀ ਕੁੱਖੋਂ ਗੁਰੂ ਹਰਿ ਕ੍ਰਿਸ਼ਨ ਸਾਹਿਬ ਕ੍ਰਿਤਕਾ ਨਛਤ੍ਰ, ਗੰਡ ਯੋਗ ਵਿਚ ਸੋਮਵਾਰ, ਸਾਵਣ ਵਦੀ ੧੦, ਮਿਤੀ ਸਾਵਣ ੮, ਸੰਮਤ ੧੭੧੩ ਬਿ. (੭ ਜੁਲਾਈ, ੧੬੫੬ ਈ.) ਨੂੰ ਕੀਰਤਪੁਰ ਵਿਚ ਪ੍ਰਗਟ ਹੋਏ।

ਸਵਾ ਪੰਜ ਸਾਲ ਦੀ ਉਮਰ ਵਿਚ ਆਪ ਸੋਮਵਾਰ, ਕਤਕ ਵਦੀ ੧੦, ਮਿਤੀ ਕੱਤਕ ੮, ਸੰਮਤ ੧੭੧੮ ਬਿ. (੭ ਅਕਤੂਬਰ, ੧੬੬੧ ਈ.) ਨੂੰ ਗੱਦੀ ਉੱਤੇ ਬੈਠੇ। ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਬਾਬਾ ਗੁਰਦਿੱਤਾ ਜੀ ਨੇ ਉਹਨਾਂ ਨੂੰ ਗੁਰਿਆਈ ਦਾ ਤਿਲਕ ਦਿੱਤਾ।

'ਗੁਰੂ' ਬਾਰੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਦੋ ਥਾਵਾਂ 'ਤੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਗੁਰੂ ਨਾਨਕ ਦੇਵ ਜੀ ਦੀ ਥਾਂ ਲਹਿਣਾ (ਗੁਰੂ ਅੰਗਦ ਜੀ) ਗੁਰੂ ਥਾਪੇ ਗਏ। ਇਸ ਬਾਰੇ ਭਾਈ ਸਾਹਿਬ ਲਿਖਦੇ ਹਨ :

"ਥਾਪਿਆ ਲਹਿਣਾ ਜੀਂਵਦੇ, ਗੁਰਿਆਈ ਸਿਰਿ ਛਤ੍ਰ ਫਿਰਾਇਆ।
ਜੋਤੀ ਜੋਤਿ ਮਿਲਾਇ ਕੈ ਸਤਿਗੁਰ ਨਾਨਕਿ ਰੂਪੁ ਵਟਾਇਆ।
ਲਖਿ ਨ ਕੋਈ ਸਕਈ ਆਚਰਜੇ ਆਚਰਜੁ ਦਿਖਾਇਆ।
ਕਾਇਆ ਪਲਟਿ ਸਰੂਪੁ ਬਣਾਇਆ।" (ਵਾਰ ੧, ਪਉੜੀ ੪੫)

ਦੂਸਰੀ ਜਗ੍ਹਾ ਆਪ ਲਿਖਦੇ ਹਨ :

"ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।"
(ਵਾਰ ੧, ਪਉੜੀ ੪੮)

ਇਸ ਦਾ ਅਰਥ ਹੈ ਕਿ ਗੁਰੂ ਨੇ ਆਪਣੀ ਜੋਤ ਦੂਸਰੇ ਵਿਚ ਮਿਲਾ ਕੇ ਉਸ ਨੂੰ ਆਪਣਾ ਰੂਪ ਬਣਾ ਲਿਆ। ਇਸੇ ਸਿਧਾਂਤ ਅਨੁਸਾਰ ਸਿੱਖ ਧਰਮ ਵਿਚ ਦਸਾਂ ਗੁਰੂਆਂ ਨੂੰ 'ਇਕ ਜੋਤ' ਮੰਨਿਆ ਜਾਂਦਾ ਹੈ।

ਇਥੇ ਵੀ ਇਹੋ ਸਿਧਾਂਤ ਹੈ ਕਿ ਗੁਰੂ ਹਰਿ ਰਾਇ ਸਾਹਿਬ ਨੇ ਆਪਣੀ ਜੋਤ (ਆਤਮਿਕ ਸ਼ਕਤੀ) ਬਾਲਕ ਹਰਿਕ੍ਰਿਸ਼ਨ ਸਾਹਿਬ ਵਿਚ ਮਿਲਾ ਕੇ ਉਹਨਾਂ ਨੂੰ ਗੁਰੂ ਥਾਪ ਦਿੱਤਾ ਤੇ ਗੁਰੂ ਹਰਿਕ੍ਰਿਸ਼ਨ ਸਾਹਿਬ ਛੋਟੀ ਉਮਰ ਹੋਣ ਦੇ ਬਾਵਜੂਦ ਆਪਣੇ ਗੁਣਾਂ ਕਰਕੇ ਸੱਤਵੇਂ ਗੁਰੂ ਦੇ ਯੋਗ ਉੱਤਰ-ਅਧਿਕਾਰੀ ਸਾਬਤ ਹੋਏ।

ਸਹੀ ਅਰਥਾਂ ਵਿਚ ਬਾਲ ਗੁਰੂ ਦੀ ਗੱਦੀ ਉੱਤੇ ਬੈਠਣਾ ਸਿੱਖਾਂ ਦੇ ਸਿਦਕ ਦੀ ਪਰਖ ਸੀ। ਇਕ ਪਾਸੇ ਮੇਹਰਬਾਨ ਗੱਦੀ ਲਾ ਕੇ ਬਹਿੰਦਾ ਸੀ। ਇਕ ਥਾਂ ਧੀਰ ਮੱਲ ਗੁਰੂ ਅਖਵਾਉਂਦਾ ਸੀ। ਗੁਰੂ ਅਰਜਨ ਦੇਵ ਜੀ ਦੀ ਲਿਖਵਾਈ ਹੋਈ ਗੁਰੂ ਗ੍ਰੰਥ ਸਾਹਿਬ ਦੀ ਬੀੜ ਧੀਰ ਮੱਲ ਕੋਲ ਸੀ। ਇਸ ਵਿਸ਼ੇਸ਼ਤਾ ਕਾਰਨ ਉਸ ਦੇ

ਮਸੰਦ ਸਹੀ ਗੁਰੂ ਉਸੇ ਨੂੰ ਹੀ ਸਿੱਧ ਕਰਦੇ ਸਨ। ਹੁਣ ਤੀਸਰਾ ਗੁਰੂ ਰਾਮ ਰਾਏ ਬਣ ਬੈਠਾ ਸੀ। ਉਸ ਦਾ ਦਾਅਵਾ ਸੀ ਕਿ ਅਸਲੀ ਗੁਰੂ ਉਹੀ ਹੈ। ਅਜਿਹੀ ਹਾਲਤ ਵਿਚ ਸਮੁੱਚੇ ਤੌਰ 'ਤੇ ਸਿੱਖਾਂ ਦਾ ਅਡੋਲ ਰਹਿਣਾ ਉਸ ਮਿਹਨਤ ਦਾ ਫਲ ਸੀ, ਜੋ ਪਹਿਲੇ ਗੁਰੂਆਂ ਨੇ ਕੀਤੀ ਸੀ। ਕੁਝ ਖ਼ੁਸ਼ਾਮਦੀ ਲੋਕਾਂ ਨੂੰ ਛੱਡ ਕੇ ਸਮੁੱਚੇ ਤੌਰ 'ਤੇ ਸਿੱਖ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਹੀ ਆਪਣਾ ਸਹੀ ਗੁਰੂ ਮੰਨਦੇ ਰਹੇ। ਇਸ ਸਿਦਕ ਦਾ ਫਲ ਸਿੱਖ ਜਥੇਬੰਦੀ ਪੂਰੀ ਤਰ੍ਹਾਂ ਕਾਇਮ ਰਹੀ।

ਹੁਣ ਸਵਾਲ ਪੈਦਾ ਹੁੰਦਾ ਹੈ ਕਿ ਕੀ ਗੁਰੂ ਬਾਲ ਉਮਰ ਦੇ ਬਾਵਜੂਦ ਗੁਰਿਆਈ ਦੇ ਯੋਗ ਸੀ ? ਇਸ ਦਾ ਉੱਤਰ ਸਾਨੂੰ ਗੁਰੂ ਸਾਹਿਬ ਦੇ ਔਰੰਗਜ਼ੇਬ ਦੀ ਚਾਲ ਦੇ ਸਾਹਮਣੇ, ਅਡੋਲ ਰਹਿਣ ਵਿਚ ਮਿਲਦਾ ਹੈ।

## ਰਾਮ ਰਾਏ ਦਾ ਦਾਅਵਾ

ਰਾਮ ਰਾਏ ਦੇ ਮਸੰਦਾਂ ਨੇ ਸੰਗਤਾਂ ਨੂੰ ਪ੍ਰੇਰਨ ਦਾ ਬੜਾ ਯਤਨ ਕੀਤਾ, ਪਰ ਉਹ ਬਹੁਗਿਣਤੀ ਨੂੰ ਆਪਣੇ ਮਗਰ ਲਾਉਣ ਵਿਚ ਸਫਲ ਨਾ ਹੋਏ। ਸਿੱਖ ਸੰਸਾਰ ਗੁਰੂ ਹਰਿਕ੍ਰਿਸ਼ਨ ਜੀ ਨੂੰ ਹੀ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਮੰਨਦਾ ਰਿਹਾ। ਇਸ ਪਾਸਿਉਂ ਨਿਰਾਸ਼ ਹੋ ਕੇ ਰਾਮ ਰਾਏ ਨੇ ਫਿਰ ਔਰੰਗਜ਼ੇਬ ਦਾ ਆਸਰਾ ਲਿਆ। ਉਸ ਨੇ ਬਾਕਾਇਦਾ ਅਰਜ਼ੀ ਦਿੱਤੀ ਕਿ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਰਬਾਰ ਵਿਚ ਬੁਲਾ ਕੇ ਬਾਦਸ਼ਾਹ ਆਪ ਗੁਰਗੱਦੀ ਦਾ ਫ਼ੈਸਲਾ ਕਰੇ।

ਸਿੱਖਾਂ ਦੇ ਘਰ ਵਿਚ ਜਿੰਨੀ ਫੁੱਟ ਵਧੇ, ਔਰੰਗਜ਼ੇਬ ਨੂੰ ਓਨਾ ਹੀ ਫ਼ਾਇਦਾ ਸੀ। ਬਾਦਸ਼ਾਹ ਨੇ ਰਾਜਾ ਜੈ ਸਿੰਘ ਨੂੰ ਬੁਲਾ ਕੇ ਹੁਕਮ ਕੀਤਾ ਕਿ ਉਹ ਅੱਠਵੇਂ ਗੁਰੂ ਜੀ ਨੂੰ ਦਿੱਲੀ ਦਰਬਾਰ ਵਿਚ ਪੇਸ਼ ਕਰੇ ਤਾਂ ਕਿ ਦੋਹਾਂ ਭਰਾਵਾਂ ਦੀਆਂ ਦਲੀਲਾਂ ਸੁਣ ਕੇ ਗੁਰਿਆਈ ਦਾ ਫ਼ੈਸਲਾ ਕੀਤਾ ਜਾਵੇ।

ਰਾਜਾ ਜੈ ਸਿੰਘ, ਔਰੰਗਜ਼ੇਬ ਦੇ ਖ਼ਾਸ ਅਫ਼ਸਰਾਂ ਵਿਚੋਂ ਸੀ। ਬਾਦਸ਼ਾਹ ਵੱਲੋਂ ਉਸ ਨੂੰ 'ਮਿਰਜ਼ਾ' ਦਾ ਖ਼ਿਤਾਬ ਮਿਲਿਆ ਹੋਇਆ ਸੀ। ਦੂਸਰੇ ਪਾਸੇ ਰਾਜਾ ਜੈ ਸਿੰਘ ਗੁਰੂ ਮਹਾਰਾਜ ਦਾ ਵੀ ਸ਼ਰਧਾਲੂ ਸੀ। ਉਸ ਨੇ ਬਾਦਸ਼ਾਹ ਵੱਲੋਂ ਇਹ ਭਰੋਸਾ ਲੈ ਲਿਆ ਕਿ ਗੁਰੂ ਮਹਾਰਾਜ ਨੂੰ ਕੋਈ ਕਸ਼ਟ ਨਹੀਂ ਪਹੁੰਚਾਇਆ ਜਾਵੇਗਾ।

ਰਾਜਾ ਜੈ ਸਿੰਘ ਨੇ ਆਪਣਾ ਦੀਵਾਨ ਕੀਰਤਪੁਰ ਭੇਜਿਆ ਮਹਾਰਾਜ ਨੂੰ ਲੈਣ ਵਾਸਤੇ। ਉਸ ਦੇ ਹੱਥ ਦਿੱਲੀ ਦੀ ਸੰਗਤ ਵੱਲੋਂ ਵੀ ਇਕ ਪ੍ਰਾਰਥਨਾ ਪੱਤਰ ਭੇਜਿਆ ਗਿਆ ਕਿ ਗੁਰਦੇਵ ਜ਼ਰੂਰ ਦਰਸ਼ਨ ਦੇਣ।

ਗੁਰਦੇਵ ਨੇ ਫ਼ੁਰਮਾਇਆ, "ਸੰਗਤ ਦਾ ਹੁਕਮ ਮੰਨਦੇ ਹੋਏ ਅਸੀਂ ਦਿੱਲੀ ਜਾਵਾਂਗੇ, ਪਰ ਬਾਦਸ਼ਾਹ ਦੇ ਮੱਥੇ ਨਹੀਂ ਲੱਗਾਂਗੇ।"

## ਗੁਰੂ ਜੀ ਦਿੱਲੀ ਵਿੱਚ

ਮਾਤਾ ਕਿਸ਼ਨ ਕੌਰ ਜੀ, ਭਾਈ ਗੁਰਬਖ਼ਸ਼ ਮਸੰਦ ਤੇ ਕੁਝ ਹੋਰ ਮੁਖੀ ਸਿੱਖ ਮਹਾਰਾਜ ਦੇ ਨਾਲ ਦਿੱਲੀ ਗਏ। ਗੁਰਦੇਵ ਰਾਏ ਸੀਨੇ (ਨਵੀਂ ਦਿੱਲੀ) ਰਾਜਾ ਜੈ ਸਿੰਘ ਦੇ ਬੰਗਲੇ ਵਿਚ ਠਹਿਰੇ।

ਰਾਜਾ ਜੈ ਸਿੰਘ ਦੀ ਰਾਣੀ ਦੇ ਦਿਲ ਵਿਚ ਖ਼ਿਆਲ ਆਇਆ, 'ਗੁਰੂ

ਮਹਾਰਾਜ ਉਮਰੋਂ ਬਹੁਤ ਛੋਟੇ ਹਨ। ਵੇਖੀਏ, ਉਹ ਜਾਣੀ-ਜਾਣ ਵੀ ਹਨ ਜਾਂ ਨਹੀਂ।'

## ਰਾਣੀ ਦਾ ਸ਼ੰਕਾ ਨਵਿਰਤ

ਰਾਣੀ ਨੇ ਪਰਖ ਕਰਨ ਦੇ ਇਰਾਦੇ ਨਾਲ ਇਕ ਕੌਤਕ ਰਚਿਆ। ਇਕ ਗੋਲੀ (ਨੌਕਰਾਣੀ) ਨੂੰ ਆਪਣੀ ਪੁਸ਼ਾਕ ਪੁਆ ਕੇ ਉਸ ਨੇ ਪਲੰਘ ਉੱਤੇ ਬਿਠਾ ਦਿੱਤਾ ਤੇ ਆਪ ਦੂਸਰਿਆਂ ਵਰਗੇ ਕੱਪੜੇ ਪਹਿਨ ਕੇ ਗੋਲੀਆਂ ਵਿਚ ਹੇਠਾਂ ਫ਼ਰਸ਼ ਉੱਤੇ ਹੀ ਬਹਿ ਗਈ। ਇਹ ਸਾਂਗ ਰਚ ਕੇ ਰਾਣੀ ਨੇ ਮਹਾਰਾਜ ਨੂੰ ਬੁਲਾ ਭੇਜਿਆ।

ਸੱਤ ਕੁ ਸਾਲ ਦੇ ਬਾਲਕ ਗੁਰੂ ਹੱਥ ਵਿਚ ਛੜੀ ਪਕੜੀ ਰਾਣੀ ਦੇ ਮਹਿਲ ਵਿਚ ਦਾਖ਼ਲ ਹੋਏ। ਉਨ੍ਹਾਂ ਸਾਰੀਆਂ ਬੈਠੀਆਂ ਵੱਲ ਬੜੇ ਧਿਆਨ ਨਾਲ ਵੇਖਿਆ। ਭਲਾ ਰਾਣੀ ਤੇ ਗੋਲੀਆਂ ਦੇ ਚਿਹਰੇ ਦੀ ਦੱਖ ਕਿਵੇਂ ਮਿਲੇ। ਇਨਸਾਨ ਭੇਸ ਬਦਲ ਸਕਦਾ ਹੈ, ਮੱਥੇ ਦਾ ਤੇਜ ਨਹੀਂ। ਸਹਿਜ ਭਾਅ ਨਾਲ ਗੁਰਦੇਵ ਨੇ ਪਲੰਘ ਉੱਤੇ ਬੈਠੀ ਗੋਲੀ ਦੇ ਸਿਰ ਉੱਤੇ ਛੜੀ ਰੱਖ ਕੇ ਫ਼ੁਰਮਾਇਆ, "ਇਹ ਨਹੀਂ ਰਾਣੀ।"

ਫਿਰ ਹਜ਼ੂਰ ਨੇ ਕੁਝ ਹੋਰ ਗੋਲੀਆਂ ਦੇ ਸਿਰ 'ਤੇ ਛੜੀ ਰੱਖ ਕੇ ਵੀ ਓਹਾ ਸ਼ਬਦ ਦੁਹਰਾਏ,"ਇਹ ਵੀ ਨਹੀਂ ਰਾਣੀ, ਇਹ ਵੀ ਨਹੀਂ ਰਾਣੀ।"

ਇਸ ਤਰ੍ਹਾਂ ਕਹਿੰਦੇ ਕਹਿੰਦੇ ਗੁਰਦੇਵ ਰਾਣੀ ਦੇ ਕੋਲ ਜਾ ਪਹੁੰਚੇ। ਉਸ ਦੇ ਮੱਥੇ ਵੱਲ ਪੂਰੇ ਧਿਆਨ ਨਾਲ ਵੇਖ ਕੇ ਆਪ ਨੇ ਕਿਹਾ, "ਇਹ ਹੈ ਰਾਣੀ।" ਤੇ ਛੜੀ ਇਕ ਪਾਸੇ ਰੱਖ ਕੇ ਆਪ ਉਸ ਦੀ ਗੋਦੀ ਵਿਚ ਬੈਠ ਗਏ।

ਰਾਣੀ ਨੇ ਹਜ਼ੂਰ ਨੂੰ ਘੁੱਟ ਕੇ ਛਾਤੀ ਨਾਲ ਲਾ ਲਿਆ। ਉਸ ਦੀਆਂ ਅੱਖਾਂ ਵਿਚੋਂ ਸ਼ਰਧਾ ਦੇ ਹੰਝੂ ਵਹਿ ਤੁਰੇ। ਫਿਰ ਉਸ ਨੇ ਮਹਾਰਾਜ ਨੂੰ ਸਿੰਘਾਸਣ ਉੱਤੇ ਬਿਠਾ ਕੇ ਹੱਥੀਂ ਉਹਨਾਂ ਦੇ ਚਰਨ ਧੋਤੇ ਤੇ ਦਿਲੀ ਸ਼ਰਧਾ ਨਾਲ ਪੂਜਾ ਕੀਤੀ।

ਇਸ ਘਟਨਾ ਦੀ ਚਰਚਾ ਸਾਰੇ ਸ਼ਹਿਰ ਵਿਚ ਫੈਲ ਗਈ ਕਿ ਬਾਲਕ ਗੁਰੂ ਜਾਣੀ-ਜਾਣ ਹਨ।

## ਬਾਦਸ਼ਾਹ ਦੇ ਪੇਸ਼ ਹੋਣ ਤੋਂ ਇਨਕਾਰ

ਹੁਣ ਸਵਾਲ ਆਇਆ, ਬਾਦਸ਼ਾਹ ਦੇ ਪੇਸ਼ ਹੋਣ ਦਾ। ਗੁਰਦੇਵ ਨੇ ਬਾਦਸ਼ਾਹ ਦੇ ਪੇਸ਼ ਹੋਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਬਾਦਸ਼ਾਹ ਦੇ ਕੁਝ ਖ਼ਾਸ ਕਰਮਚਾਰੀ ਆਏ। ਉਹਨਾਂ ਨੇ ਮਾਤਾ ਜੀ ਦੀ ਮੌਜੂਦਗੀ ਵਿਚ ਗੁਰੂ ਮਹਾਰਾਜ ਨੂੰ ਭਰੋਸਾ ਦੁਆਉਣ ਦਾ ਯਤਨ ਕੀਤਾ, "ਮਹਾਰਾਜ! ਬਾਦਸ਼ਾਹ ਸਲਾਮਤ ਹਜ਼ੂਰ ਦੇ ਖ਼ਿਲਾਫ਼ ਨਹੀਂ ਹਨ। ਆਪ ਇਕ ਵਾਰ ਦਰਬਾਰ ਵਿਚ ਦਰਸ਼ਨ ਦੇਵੋ। ਆਪ ਜੀ ਦੀ ਅਜ਼ਮਤ ਦੇ ਸ਼ਹਿਨਸ਼ਾਹ ਸਲਾਮਤ ਕਾਇਲ ਹਨ। ਹਜ਼ੂਰ ਦੇ ਨੂਰੀ ਦਰਸ਼ਨ ਪਾ ਕੇ ਬਾਦਸ਼ਾਹ ਸਲਾਮਤ ਆਪ ਜੀ ਦੀ ਗੁਰਿਆਈ ਦੀ ਤਸਦੀਕ ਕਰ ਦੇਣਗੇ। ਏਸ ਤਰ੍ਹਾਂ ਰਾਮ ਰਾਏ ਦਾ ਦਾਅਵਾ ਹਮੇਸ਼ਾ ਵਾਸਤੇ ਖ਼ਤਮ ਹੋ ਜਾਵੇਗਾ।"

ਗੁਰਦੇਵ ਨੇ ਅੱਗੋਂ ਬੜੀ ਦ੍ਰਿੜ੍ਹਤਾ ਤੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਔਰੰਗਜ਼ੇਬ ਦੁਨਿਆਵੀ ਬਾਦਸ਼ਾਹ ਹੈ। ਉਹ ਸਿਰਫ਼ ਦੁਨਿਆਵੀ ਝਗੜਿਆਂ ਦਾ ਫ਼ੈਸਲਾ ਕਰ ਸਕਦਾ ਹੈ। ਗੁਰਿਆਈ ਗੁਰੂ ਨਾਨਕ ਦੇਵ ਮਹਾਰਾਜ ਦੀ ਬਖ਼ਸ਼ਿਸ਼ ਹੈ। ਇਸ ਦਾ ਫ਼ੈਸਲਾ ਕਰਨ ਦਾ ਬਾਦਸ਼ਾਹ ਨੂੰ ਕੋਈ ਹੱਕ ਨਹੀਂ। ਨਾ ਹੀ ਅਸੀਂ ਉਸ ਦੀ ਤਸਦੀਕ ਦੇ ਮੁਥਾਜ ਹਾਂ। ਗੁਰਗੱਦੀ ਸਾਨੂੰ ਸਾਡੇ ਗੁਰਦੇਵ ਪਿਤਾ ਬਖ਼ਸ਼ ਗਏ ਹਨ। ਕਿਸੇ ਦੁਨਿਆਵੀ ਬਾਦਸ਼ਾਹ ਕੋਲੋਂ ਅਸੀਂ ਗੱਦੀ ਦੀ ਤਸਦੀਕ ਤਦ ਕਰਵਾਈਏ ਜੇ ਸਾਨੂੰ ਆਪਣੇ ਗੁਰੂ ਉੱਤੇ ਭਰੋਸਾ ਨਾ ਹੋਵੇ। ਇਸ ਲਈ ਅਸੀਂ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਰ ਹੋਣ ਵਾਸਤੇ ਤਿਆਰ ਨਹੀਂ ਹਾਂ। ਬਾਕੀ ਗੱਲ ਰਹੀ ਰਾਮ ਰਾਏ ਜੀ ਦੇ ਦਾਅਵੇ ਦੀ। ਸਾਡਾ ਉਸ ਨਾਲ ਕੋਈ ਵਾਸਤਾ ਨਹੀਂ। ਉਸ ਬਾਰੇ ਬਾਦਸ਼ਾਹ ਦੀ ਜੋ ਮਰਜ਼ੀ ਹੋਵੇ, ਫ਼ੈਸਲਾ ਕਰੇ।"

ਸਰਕਾਰੀ ਕਰਮਚਾਰੀਆਂ ਨੇ ਫਿਰ ਕਿਹਾ, "ਮਹਾਰਾਜ! ਇਹ ਬਾਦਸ਼ਾਹ ਸਲਾਮਤ ਦੇ ਵਕਾਰ ਦਾ ਸਵਾਲ ਹੈ। ਆਪ ਇਕ ਵਾਰ ਦਰਬਾਰ ਵਿਚ ਚੱਲਣ ਦੀ ਕਿਰਪਾ ਜ਼ਰੂਰ ਕਰੋ। ਮੂੰਹੋਂ ਹਜ਼ੂਰ ਨੇ ਇਕ ਲਫ਼ਜ਼ ਵੀ ਨਾ ਕਹਿਣਾ। ਬਾਕੀ ਸਭ ਕੁਝ ਸਾਡੀ ਜ਼ਿੰਮੇਵਾਰੀ ਹੈ।"

ਗੁਰਦੇਵ ਨੇ ਫਿਰ ਉਸੇ ਵਿਸ਼ਵਾਸ ਨਾਲ ਉੱਤਰ ਦਿੱਤਾ, "ਭਲੇ ਪੁਰਸ਼ੋ! ਸਾਡਾ ਮਨਸ਼ਾ ਬਾਦਸ਼ਾਹ ਦਾ ਨਿਰਾਦਰ ਕਰਨਾ ਨਹੀਂ, ਪਰ ਸਾਡੇ ਵੀ ਇਹ ਸਿਦਕ ਦਾ ਸਵਾਲ ਹੈ। ਤੁਹਾਡੀ ਪ੍ਰੇਰਨਾ ਕਾਰਨ ਅਸੀਂ ਦਰਬਾਰ ਵਿਚ ਚਲੇ ਜਾਈਏ ਤਾਂ ਇਸ ਦਾ ਅਰਥ ਇਹ ਲਿਆ ਜਾਵੇਗਾ ਕਿ ਗੁਰੂ ਉੱਤੇ ਸਾਡਾ ਭਰੋਸਾ ਨਹੀਂ ਰਿਹਾ। ਇਸ ਵਾਸਤੇ ਅਸੀਂ ਗੁਰਿਆਈ ਦੀ ਤਸਦੀਕ ਵਾਸਤੇ ਬਾਦਸ਼ਾਹ ਦਾ ਆਸਰਾ ਲਿਆ ਹੈ। ਸੋ, ਅਸੀਂ ਕਿਸੇ ਕੀਮਤ ਉੱਤੇ ਵੀ ਜਾਣ ਲਈ ਤਿਆਰ ਨਹੀਂ। ਹੋਰ ਬਾਦਸ਼ਾਹ ਨਾਲ ਸਾਡਾ ਕੋਈ ਵੈਰ ਵਿਰੋਧ ਨਹੀਂ। ਅਸੀਂ ਤਾਂ ਨਿਰੰਕਾਰ ਦੀ ਰਜ਼ਾ ਵਿਚ ਰਾਜ਼ੀ ਹਾਂ ਤੇ ਕੇਵਲ ਉਸੇ ਉੱਤੇ ਭਰੋਸਾ ਰੱਖਦੇ ਹਾਂ।"

ਇਹ ਸੀ ਗੁਰਦੇਵ ਦੀ ਪਰਖ ਦਾ ਸਮਾਂ। ਜਿਸ ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਰਾਮ ਰਾਏ ਵਰਗਾ ਚਾਤਰ ਵਿਅਕਤੀ ਡੋਲ ਗਿਆ ਸੀ, ਉਸ ਦੀ ਖ਼ੁਸ਼ੀ ਦੀ ਬਾਲਕ ਗੁਰੂ ਨੇ ਪ੍ਰਵਾਹ ਨਹੀਂ ਕੀਤੀ। ਇਹ ਇਕ ਘਟਨਾ ਹੀ ਇਸ ਗੱਲ ਨੂੰ ਸਿੱਧ ਕਰ ਦਿੰਦੀ ਹੈ ਕਿ ਬਾਲਕ ਹਰਿਕ੍ਰਿਸ਼ਨ ਸਾਹਿਬ ਗੁਰਗੱਦੀ ਦੇ ਸਹੀ ਉਤਰ-ਅਧਿਕਾਰੀ ਸਨ।

ਧਾਰਮਿਕ ਪੰਧ ਉੱਤੇ ਚੱਲਣ ਵਾਲੇ ਦਾ ਕੇਵਲ 'ਇਕ' ਉੱਤੇ ਭਰੋਸਾ ਹੋਣਾ ਚਾਹੀਦਾ ਹੈ। ਉਸ ਦੇ ਦਿਲ ਵਿਚ ਕਿਸੇ ਹੋਰ ਦਾ ਆਸਰਾ ਲੈਣ ਦਾ ਖ਼ਿਆਲ ਆ ਜਾਵੇਗਾ ਤਾਂ ਪਹਿਲੇ ਇਸ਼ਟ ਵੱਲੋ ਉਸ ਦੀ ਕੰਡ ਹੋ ਜਾਵੇਗੀ।

ਗੁਰਦੇਵ ਔਰੰਗਜ਼ੇਬ ਦੇ ਮੱਥੇ ਨਹੀਂ ਲੱਗੇ। ਬਾਦਸ਼ਾਹ ਦੇ ਮਨ ਉੱਤੇ ਗੁਰਦੇਵ ਦੀ ਇਸ ਦ੍ਰਿੜ੍ਹਤਾ ਦਾ ਬੜਾ ਅਸਰ ਹੋਇਆ। ਉਸ ਨੇ ਰਾਮ ਰਾਏ ਨੂੰ ਕਹਿ ਦਿੱਤਾ,

"ਆਪ ਲੋੜ ਸਮਝੋ ਤਾਂ ਜਾਗੀਰ ਵਿਚ ਵਾਧਾ ਕੀਤਾ ਜਾ ਸਕਦਾ ਹੈ, ਪਰ ਗੁਰਿਆਈ ਦਾ ਫ਼ੈਸਲਾ ਕਰਨਾ ਸਰਕਾਰ ਦਾ ਕੰਮ ਨਹੀਂ।"

ਇਸ ਫ਼ੈਸਲੇ ਨਾਲ ਦਿੱਲੀ ਦੀਆਂ ਸੰਗਤਾਂ ਬਹੁਤ ਖ਼ੁਸ਼ ਹੋਈਆਂ। ਉਹਨਾਂ ਪ੍ਰਾਰਥਨਾ ਕਰਕੇ ਕੁਝ ਹੋਰ ਸਮੇਂ ਵਾਸਤੇ ਮਹਾਰਾਜ ਨੂੰ ਦਿੱਲੀ ਅਟਕਾਅ ਲਿਆ।

## ਚੇਚਕ ਨਾਲ ਬੀਮਾਰ

ਨਿਰੰਕਾਰ ਦੇ ਰੰਗ, ਦਿੱਲੀ ਵਿਚ ਹੀ ਗੁਰੂ ਮਹਾਰਾਜ ਨੂੰ ਚੇਚਕ ਨਿਕਲ ਆਈ। ਰੋਗ ਦਾ ਹਮਲਾ ਬੜਾ ਮਾਰੂ ਸੀ। ਛੇਤੀ ਹੀ ਹਾਲਤ ਬਹੁਤ ਵਿਗੜ ਗਈ। ਮਾਤਾ ਜੀ ਤੇ ਸੰਗਤਾਂ ਬਹੁਤ ਫ਼ਿਕਰ ਕਰਨ ਲੱਗੀਆਂ। ਗੁਰਦੇਵ ਨੇ ਸਭ ਨੂੰ ਧੀਰਜ ਦਿੰਦਿਆਂ ਫ਼ੁਰਮਾਇਆ, "ਗੁਰੂ ਅਰਜਨ ਦੇਵ ਜੀ ਦਾ ਮਹਾਂਵਾਕ ਹੈ : 'ਮਰਣਹਾਰੁ ਇਹੁ ਜੀਅਰਾ ਨਾਹੀ।' ਆਤਮਾ ਨੇ ਮਰਨਾ ਨਹੀਂ, ਸਰੀਰ ਨੇ ਰਹਿਣਾ ਨਹੀਂ। ਫਿਰ ਚਿੰਤਾ ਕਿਸ ਗੱਲ ਦੀ। ਜੋ ਵੀ ਹੋਵੇ, ਸਭ ਨੂੰ ਕਰਤਾਰ ਦਾ ਭਾਣਾ ਮਿੱਠਾ ਕਰਕੇ ਮੰਨਣਾ ਚਾਹੀਦਾ ਹੈ।"

## ਉੱਤਰ-ਅਧਿਕਾਰੀ ਦੀ ਚੋਣ

ਅੰਤ ਸਮਾਂ ਨੇੜੇ ਆਇਆ ਜਾਣ ਕੇ ਸੰਗਤਾਂ ਨੇ ਪੁੱਛਿਆ, "ਸੱਚੇ ਪਾਤਸ਼ਾਹ! ਹਰ ਗੁਰੂ ਆਪਣੇ ਉੱਤਰ-ਅਧਿਕਾਰੀ ਦਾ ਫ਼ੈਸਲਾ ਕਰਕੇ ਜਾਂਦਾ ਰਿਹਾ ਹੈ। ਆਪ ਸੰਗਤਾਂ ਨੂੰ ਕੀਹਦੇ ਲੜ ਲਾ ਕੇ ਜਾ ਰਹੇ ਹੋ ? ਕਿਰਪਾ ਕਰਕੇ ਫ਼ੈਸਲਾ ਕਰਦੇ ਜਾਓ।"

ਹਰ ਗੁਰੂ ਵਾਂਗ ਬਾਲਕ ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਸਾਹਮਣੇ ਵੀ ਗੁਰਗੱਦੀ ਦੇ ਵਾਰਿਸ ਦੀ ਚੋਣ ਦਾ ਮਸਲਾ ਆਇਆ।

ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ ਹੀ ਕਿਸੇ ਨੇ ਗੁਰੂ ਚੁਣਿਆ ਜਾਣਾ ਸੀ। ਪ੍ਰਿਥੀ ਚੰਦ ਦੀ ਬੰਸ ਬਾਰੇ ਵਿਚਾਰਿਆ ਹੀ ਨਹੀਂ ਸੀ ਜਾ ਸਕਦਾ। ਗੁਰੂ ਰਾਮਦਾਸ ਜੀ ਉਸ ਨੂੰ ਗੱਦੀ ਦੇ ਅਯੋਗ ਕਰਾਰ ਦੇ ਗਏ ਸਨ। ਧੀਰ ਮੱਲ ਨੂੰ ਗੁਰੂ ਹਰਿਗੋਬਿੰਦ ਸਾਹਿਬ ਨੇ ਤੇ ਰਾਮ ਰਾਏ ਨੂੰ ਗੁਰੂ ਹਰਿ ਰਾਏ ਸਾਹਿਬ ਨੇ ਗੁਰਿਆਈ ਦੇ ਅਯੋਗ ਸਮਝਿਆ ਸੀ। ਬਾਬਾ ਅਟੱਲ ਰਾਏ ਤੇ ਬਾਬਾ ਅਣੀ ਰਾਏ ਸੱਚਖੰਡ ਪਧਾਰ ਚੁੱਕੇ ਸਨ। ਬਾਬਾ ਸੂਰਜ ਮੱਲ ਬਾਰੇ ਇਤਿਹਾਸ ਤਸੱਲੀ ਨਾਲ ਕੁਝ ਨਹੀਂ ਕਹਿੰਦਾ ਕਿ ਉਹ ਉਸ ਵੇਲੇ ਜਿਊਂਦੇ ਸਨ ਜਾਂ ਸਵਰਗਵਾਸ ਹੋ ਚੁੱਕੇ ਸਨ। ਉਨ੍ਹਾਂ ਦੇ ਸਾਹਿਬਜ਼ਾਦੇ ਦੀਪ ਚੰਦ ਤੇ ਦੋ ਪੋਤਰੇ ਗੁਲਾਬ ਰਾਏ ਤੇ ਸ਼ਾਮ ਦਾਸ* ਉਸ ਵੇਲੇ ਕੀਰਤਪੁਰ ਵਿਚ ਮੌਜੂਦ ਸਨ ਪਰ ਉਹ ਸਾਰੇ ਧਾਰਮਿਕ ਨਾਲੋਂ ਸੰਸਾਰੀ ਵਧੇਰੇ ਸਨ।

ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ (ਗੁਰੂ) ਤੇਗ

* ਜਨਮ ਦੀਪ ਚੰਦ ੧੬੯੦ ਬਿ.। ਜਨਮ ਗੁਲਾਬ ਰਾਏ ੧੭੧੭ ਬਿ.। ਜਨਮ ਸ਼ਾਮ ਦਾਸ ੧੭੧੯ ਬਿ.। ਮਹਾਨ ਕੋਸ਼, ਪੰਨਾ ੧੬੯ ।

ਬਹਾਦਰ ਜੀ ਉਸ ਵੇਲੇ ਨਗਰ ਬਕਾਲਾ ਵਿਚ ਤਪ ਕਰ ਰਹੇ ਸਨ। ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੀ ਨਜ਼ਰ ਉਹਨਾਂ ਉੱਤੇ ਜਾ ਟਿਕੀ। ਉਹ ਹਰ ਪੱਖ ਤੋਂ ਗੁਰਗੱਦੀ ਦੇ ਯੋਗ ਵੀ ਸਨ।

## ਬਾਬਾ ਬਕਾਲੇ

(ਗੁਰੂ) ਤੇਗ਼ ਬਹਾਦਰ ਸਾਹਿਬ, ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਦਾਦਾ, ਬਾਬਾ ਗੁਰਦਿੱਤਾ ਜੀ ਦੇ ਭਰਾ ਸਨ। ਇਸ ਵਾਸਤੇ ਅੱਠਵੇਂ ਗੁਰੂ ਉਹਨਾਂ ਦਾ ਨਾਮ ਲੈਣ ਦੀ ਥਾਂ ਸਤਿਕਾਰ ਨਾਲ 'ਬਾਬਾ' ਕਿਹਾ ਕਰਦੇ ਸਨ। ਅਜੇ ਵੀ ਪੰਜਾਬ ਵਿਚ ਦਾਦੇ ਨੂੰ ਬਾਬਾ ਕਹਿਣ ਦਾ ਰਿਵਾਜ ਹੈ।

ਸੰਗਤਾਂ ਦੀ ਪੁੱਛ ਦੇ ਉੱਤਰ ਵਿਚ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਿਰਫ਼ ਦੋ ਸ਼ਬਦ ਕਹੇ : "ਬਾਬਾ ਬਕਾਲੇ।"

ਫ਼ੈਸਲਾ ਬੜਾ ਸਾਫ਼ ਸੀ। ਉਸ ਵੇਲੇ ਕੇਵਲ (ਗੁਰੂ) ਤੇਗ਼ ਬਹਾਦਰ ਸਾਹਿਬ ਹੀ ਨਗਰ ਬਕਾਲਾ ਵਿਚ ਸਨ ਤੇ ਉਹ ਅੱਠਵੇਂ ਗੁਰੂ ਜੀ ਦੇ ਬਾਬਾ (ਦਾਦਾ) ਲੱਗਦੇ ਸਨ, ਪਰ ਧੀਰ ਮੱਲ ਵਰਗੇ ਕੁਝ ਸਵਾਰਥੀ ਸੋਢੀਆਂ ਨੇ ਮੱਲੋ ਮੱਲੀ ਸੰਗਤਾਂ ਨੂੰ ਭੁਲੇਖਾ ਪਾਉਣ ਦਾ ਯਤਨ ਕੀਤਾ ਤੇ ਕੁਝ ਸਮੇਂ ਵਾਸਤੇ ਬਕਾਲੇ ਨਗਰ ਵਿਚ ਗੱਦੀਆਂ ਲਾ ਕੇ ਆਪ ਗੁਰੂ ਬਣ ਬੈਠੇ।

## ਜੋਤੀ ਜੋਤ ਸਮਾਏ

ਅੱਠਵੇਂ ਗੁਰਦੇਵ ਦਾ ਅੰਤ ਸਮਾਂ ਆ ਗਿਆ। ਆਪ ਬੁੱਧਵਾਰ, ਚੇਤ ਸੁਦੀ ੧੪, ਮਿਤੀ ਵੈਸਾਖ ੩, ੧੭੨੧ ਬਿ. (੩੦ ਮਾਰਚ, ੧੬੬੪ ਈ.) ਨੂੰ ਜੋਤੀ ਜੋਤ ਸਮਾ ਗਏ।

ਆਪ ਜੀ ਨੇ ਦੋ ਵਰ੍ਹੇ, ਪੰਜ ਮਹੀਨੇ ਤੇ ਛੱਬੀ ਦਿਨ ਗੁਰਿਆਈ ਕੀਤੀ। ਜੋਤੀ ਜੋਤ ਸਮਾਉਣ ਵੇਲੇ ਆਪ ਜੀ ਦੀ ਉਮਰ ਸੱਤ ਸਾਲ, ਅੱਠ ਮਹੀਨੇ, ਛੱਬੀ ਦਿਨ ਦੀ ਸੀ।

ਜਿਥੇ ਆਪ ਜੀ ਦੀ ਨਵੀਂ ਦਿੱਲੀ ਵਿਚ ਰਿਹਾਇਸ਼ ਸੀ, ਉਥੇ ਗੁਰਦੁਆਰਾ 'ਬੰਗਲਾ ਸਾਹਿਬ' ਤੇ ਜਿਥੇ ਜਮਨਾ ਨਦੀ ਦੇ ਨੇੜੇ ਆਪ ਜੀ ਦਾ ਅੰਤਮ ਸੰਸਕਾਰ ਹੋਇਆ, ਉਥੇ ਗੁਰਦੁਆਰਾ 'ਬਾਲਾ ਸਾਹਿਬ' ਹੈ।

# (ਗੁਰੂ ਤੇਗ਼ ਬਹਾਦਰ ਜੀ)

## ਪਹਿਲਾ ਕਾਂਡ

### ਜਨਮ ਤੋਂ ਗੁਰਿਆਈ ਤੱਕ

ਗੁਰੂ ਤੇਗ਼ ਬਹਾਦਰ ਜੀ ਮੂਲ ਨਿਛੱਤ੍ਰ, ਪਰਿਘ ਯੋਗ ਵਿਚ, ਐਤਵਾਰ, ਵਿਸਾਖ ਵਦੀ ਪੰਜ, ਮਿਤੀ ਵਿਸਾਖ ਪੰਜ, ਸੰਮਤ ੧੬੭੮ ਬਿ. (ਇਕ ਅਪ੍ਰੈਲ, ੧੬੨੧ ਈ.) ਅੰਮ੍ਰਿਤਸਰ ਵਿਖੇ ਮਾਤਾ ਨਾਨਕੀ ਜੀ ਦੀ ਕੁੱਖੋਂ ਪ੍ਰਗਟ ਹੋਏ। ਆਪ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਸਨ।

ਆਪ ਜੀ ਦੀ ਪਾਲਣਾ ਵੀ ਬਾਕੀ ਸਾਹਿਬਜ਼ਾਦਿਆਂ ਵਾਂਗ ਹੀ ਹੋਈ। ਆਪ ਕਲਗ਼ੀ ਲਗਾਉਂਦੇ ਤੇ ਸ਼ਸਤਰ ਅਭਿਆਸ ਕਰਦੇ, ਪਰ ਵਧੇਰੇ ਰੁਚੀ ਆਪ ਜੀ ਦੀ ਗੁਰਬਾਣੀ ਵੱਲ ਰਹਿੰਦੀ।

### ਵਿਆਹ

ਮਰ੍ਹਾਜ ਦੇ ਯੁੱਧ ਪਿਛੋਂ ਛੇਵੇਂ ਗੁਰੂ ਮਹਾਰਾਜ ਕਰਤਾਰਪੁਰ ਆ ਟਿਕੇ ਸਨ। ਇਥੇ ਹੀ (ਗੁਰੂ) ਤੇਗ਼ ਬਹਾਦਰ ਜੀ ਦਾ ਵਿਆਹ* ਅੱਸੂ ੧੫, ੧੬੮੯ ਬਿ. ਨੂੰ ਕਰਤਾਰਪੁਰ ਦੇ ਰਹਿਣ ਵਾਲੇ ਭਾਈ ਲਾਲ ਚੰਦ ਜੀ ਦੀ ਸਪੁੱਤਰੀ ਗੁਜਰੀ ਜੀ ਨਾਲ ਹੋਇਆ। ਉਸ ਵੇਲੇ (ਗੁਰੂ) ਤੇਗ਼ ਬਹਾਦਰ ਜੀ ਦੀ ਉਮਰ ਲਗਭਗ ਸਾਢੇ ਗਿਆਰਾਂ ਸਾਲ ਦੀ ਸੀ।

### ਪੈਂਦੇ ਖ਼ਾਂ ਨਾਲ ਜੰਗ ਵਿਚ ਸ਼ਾਮਿਲ

੧੬੯੧ ਬਿ. ਵਿਚ ਛੇਵੇਂ ਗੁਰੂ ਜੀ ਦਾ ਪੈਂਦੇ ਖ਼ਾਨ ਨਾਲ ਜੰਗ ਹੋਇਆ ਸੀ। (ਗੁਰੂ) ਤੇਗ਼ ਬਹਾਦਰ ਸਾਹਿਬ ਉਸ ਲੜਾਈ ਵਿਚ ਬੜੇ ਯੋਧਿਆਂ ਵਾਂਗ ਲੜੇ ਸਨ ਪਰ ਲੜਾਈ ਦੇ ਪਿਛੋਂ ਘਾਇਲਾਂ ਤੇ ਮਰਨ ਵਾਲਿਆਂ ਦਾ ਨਜ਼ਾਰਾ ਵੇਖਿਆ ਤਾਂ ਹਜ਼ੂਰ ਦਾ ਹਿਰਦਾ ਪਿਘਲ ਆਇਆ। 'ਇਨਸਾਨ ਇਨਸਾਨ ਦਾ ਲਹੂ ਕਿਉਂ ਵਹਾਉਂਦਾ ਹੈ ?' ਇਸ ਵਿਚਾਰ ਨੇ ਹਜ਼ੂਰ ਦੇ ਕੋਮਲ ਹਿਰਦੇ ਉੱਤੇ ਬਹੁਤ ਅਸਰ ਕੀਤਾ। ਆਪ ਨੇ ਸ਼ਸਤਰ ਤਾਂ ਨਾ ਤਿਆਗੇ, ਪਰ ਜੀਵਨ ਦੀ ਸੇਧ ਜ਼ਰੂਰ ਬਦਲ ਲਈ।

ਲੜਾਈ ਪਿਛੋਂ ਛੇਵੇਂ ਗੁਰੂ ਮਹਾਰਾਜ ਕੀਰਤਪੁਰ ਚਲੇ ਗਏ। (ਗੁਰੂ) ਤੇਗ਼ ਬਹਾਦਰ ਸਾਹਿਬ ਆਪਣੀ ਮਾਤਾ ਤੇ ਪਤਨੀ ਨੂੰ ਨਾਲ ਲੈ ਕੇ ਨਾਨਕੇ ਪਿੰਡ ਬਕਾਲਾ ਚਲੇ ਗਏ।

---
* ਮਹਾਨ ਕੋਸ਼, ਪੰਨਾ ੪੪੯

## ਬਾਬਾ ਬਕਾਲਾ ਵਿਚ ਤਪ-ਸਾਧਨਾ

ਨਗਰ ਬਕਾਲਾ (ਬਾਬਾ ਬਕਾਲਾ) ਵਿਚ ਛੋਟਾ ਜਿਹਾ ਘਰ ਸੀ। ਉਸ ਦੇ ਪਿਛਲੇ ਕਮਰੇ ਵਿਚ ਇਕੱਲੇ ਬੈਠੇ (ਗੁਰੂ) ਤੇਗ਼ ਬਹਾਦਰ ਸਾਹਿਬ ਰਾਤ ਦਿਨੇ ਤਪ ਕਰਦੇ ਰਹਿੰਦੇ। ਆਪ ਅੰਮ੍ਰਿਤ ਵੇਲੇ ਜਾਂ ਸ਼ਾਮ ਨੂੰ ਹਨੇਰੇ ਹੋਏ ਥੋੜ੍ਹਾ ਥੋੜ੍ਹਾ ਸਮਾਂ ਘਰੋਂ ਬਾਹਰ ਜਾਂਦੇ ਤੇ ਬਾਕੀ ਦਾ ਸਾਰਾ ਸਮਾਂ ਭਜਨ ਵਿਚ ਲੀਨ ਰਹਿੰਦੇ।

ਹਜ਼ੂਰ ਦੀ ਮਾਤਾ ਨਾਨਕੀ ਜੀ ਤੇ ਪਤਨੀ (ਮਾਤਾ) ਗੁਜਰੀ ਜੀ ਗੁਰਦੇਵ ਦੀ ਰਜ਼ਾਅ ਵਿਚ ਰਾਜ਼ੀ, ਹਜ਼ੂਰ ਦੀ ਸੇਵਾ ਵਿਚ ਲੱਗੀਆਂ ਰਹਿੰਦੀਆਂ। ਬਕਾਲਾ ਮਹਾਰਾਜ ਦਾ ਨਾਨਕਾ ਪਿੰਡ ਸੀ। ਕੁਝ ਏਸ ਨਾਤੇ ਅਤੇ ਕੁਝ ਛੇਵੇਂ ਗੁਰੂ ਦੇ ਸਾਹਿਬਜ਼ਾਦੇ ਹੋਣ ਕਰਕੇ ਨਗਰ ਨਿਵਾਸੀ ਆਪ ਜੀ ਦਾ ਬੜਾ ਸਤਿਕਾਰ ਕਰਦੇ। ਨਗਰ ਵਿਚੋਂ ਜੋ ਥੋੜ੍ਹਾ ਬਹੁਤਾ ਚੜ੍ਹਾਵਾ ਆਉਂਦਾ, ਪਰਿਵਾਰ ਦੇ ਤਿੰਨੇ ਜੀਅ ਉਸ ਨਾਲ ਸੰਤੁਸ਼ਟ ਰਹਿੰਦੇ। ਨਗਰ ਤੇ ਇਲਾਕੇ ਦੇ ਰਹਿਣ ਵਾਲਿਆਂ ਦੇ ਮਨਾਂ ਉੱਤੇ ਗੁਰਦੇਵ ਦਾ ਏਸੇ ਉਮਰ ਭਜਨ ਵਿਚ ਏਨੇ ਲੀਨ ਰਹਿਣ ਦਾ ਬੜਾ ਅਸਰ ਸੀ।

ਵਧੇਰੇ ਕੁਰਬਾਨੀ ਹੈ ਮਾਤਾ ਗੁਜਰੀ ਜੀ ਦੀ। ਨੌਂ-ਦਸ ਸਾਲ ਦੀ ਉਮਰ ਵਿਚ ਉਹਨਾਂ ਦਾ ਵਿਆਹ ਹੋ ਗਿਆ ਸੀ। ਲਗਭਗ ਦੋ ਸਾਲ ਪਿਛੋਂ ਹੀ (ਗੁਰੂ) ਮਹਾਰਾਜ ਕਠਨ ਤੱਪ ਵਿਚ ਲੀਨ ਹੋ ਗਏ। ਮਾਤਾ ਗੁਜਰੀ ਜੀ ਨੇ ਆਪਣੇ ਆਪ ਨੂੰ ਪਤੀ ਦੇ ਭਾਣੇ ਵਿਚ ਰਾਜ਼ੀ ਰਹਿਣ ਲਈ ਮਨਾ ਲਿਆ। ਉਨ੍ਹਾਂ ਨੇ ਵੀ ਓਨੇ ਹੀ ਸਿਦਕ ਨਾਲ ਨਿਰੰਕਾਰ ਦੀ ਅਰਾਧਨਾ ਕੀਤੀ। ਦੱਸਵੇਂ ਪਾਤਸ਼ਾਹ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ :

"ਤਾਤ ਮਾਤ ਮੁਰ ਅਲਖ ਅਰਾਧਾ॥
ਬਹੁ ਬਿਧਿ ਜੋਗ ਸਾਧਨਾ ਸਾਧਾ॥"

"ਸਾਡੇ ਮਾਤਾ ਤੇ ਪਿਤਾ ਦੋਹਾਂ ਨੇ ਨਿਰੰਕਾਰ ਦੀ ਅਰਾਧਨਾ ਕੀਤੀ।" ਕੇਵਲ ਪਿਤਾ ਨੇ ਹੀ ਨਹੀਂ, ਦੱਸਵੇਂ ਪਾਤਸ਼ਾਹ ਫ਼ੁਰਮਾਉਂਦੇ ਹਨ, ਨਾਲ ਮਾਤਾ ਨੇ ਵੀ ਓਨੀ ਹੀ ਸਾਧਨਾ ਸਾਧੀ, ਤਪ ਕੀਤਾ। ਜਵਾਨੀ ਦੀਆਂ ਰੀਝਾਂ, ਪਤੀ ਦੀ ਖ਼ੁਸ਼ੀ ਤੋਂ ਕੁਰਬਾਨ ਕਰ ਦਿੱਤੀਆਂ। ਬੜੀ ਕਠਿਨ ਤਪੱਸਿਆ ਹੈ। ਇਸਤਰੀ ਦੇ ਖ਼ਮੀਰ ਵਿਚ ਰਚਨਹਾਰ ਨੇ ਮਾਂ ਬਣਨ ਦੀ ਬੜੀ ਪ੍ਰਬਲ ਖ਼ਾਹਿਸ਼ ਧਰੀ ਹੈ। ਮਾਤਾ ਗੁਜਰੀ ਜੀ ਨੂੰ ਵਿਆਹ ਤੋਂ ਪਿਛੋਂ ਲਗਭਗ ਤੇਤੀ-ਚੌਂਤੀ ਸਾਲ ਮਾਂ ਬਣਨ ਵਾਸਤੇ ਉਡੀਕਣਾ ਪਿਆ। ਸੰਜਮ ਵਾਲੀ ਹੱਦ ਹੈ।

### ਬਾਬਾ ਬਕਾਲੇ

ਅੱਠਵੇਂ ਗੁਰੂ ਵਿਸਾਖ, ੧੭੨੧ ਬਿ. ਵਿਚ ਜੋਤੀ ਜੋਤ ਸਮਾਏ। ਗੁਰਦੇਵ

ਨੇ ਗੱਦੀ ਦੇ ਵਾਰਸ ਦਾ ਐਲਾਨ ਦੋ ਸ਼ਬਦਾਂ ਵਿਚ ਕੀਤਾ, "ਬਾਬਾ ਬਕਾਲੇ।" ਅਰਥ ਬੜੇ ਸਾਫ਼ ਸਨ। ਉਸ ਵਿਚ ਗੁੰਝਲ ਜਾਂ ਲੁਕਵਾਂ ਅਰਥ ਕੋਈ ਨਹੀਂ ਸੀ। (ਗੁਰੂ) ਤੇਗ਼ ਬਹਾਦਰ ਸਾਹਿਬ ਅੱਠਵੇਂ ਗੁਰੂ ਜੀ ਦੇ ਦਾਦਾ ਲੱਗਦੇ ਸਨ ਅਤੇ ਉਸ ਵੇਲੇ ਸਿਰਫ਼ ਉਹ ਹੀ ਬਕਾਲਾ ਨਗਰ ਵਿਚ ਰਹਿੰਦੇ ਸਨ। ਪਰ ਇਹ ਖ਼ਬਰ ਧੀਰ ਮੱਲ ਤੱਕ ਪੁੱਜੀ, ਤਾਂ ਉਹਨੇ ਉਸੇ ਵੇਲੇ ਨਗਰ ਬਕਾਲਾ ਵਿਚ ਆ ਆਸਣ ਜਮਾਇਆ।

ਧੀਰ ਮੱਲ ਦੇ ਮਸੰਦ ਕਹਿੰਦੇ ਹਨ ਕਿ ਅੱਠਵੇਂ ਗੁਰੂ ਜੀ ਦਾ ਇਸ਼ਾਰਾ ਕੇਵਲ ਧੀਰਮੱਲ ਵਲ ਸੀ। ਧੀਰਮੱਲ ਜੀ ਅੱਠਵੇਂ ਗੁਰੂ ਦੇ ਤਾਇਆ ਜੀ ਲੱਗਦੇ ਸਨ ਤੇ ਪੰਜਾਬ ਵਿਚ ਤਾਏ ਨੂੰ ਵੀ ਬਾਬਾ ਕਹਿ ਕੇ ਬੁਲਾਇਆ ਜਾਂਦਾ ਹੈ। ਮਸੰਦ ਇਸ ਗੱਲ 'ਤੇ ਵੀ ਜ਼ੋਰ ਦਿੰਦੇ ਕਿ ਗੁਰੂ ਗ੍ਰੰਥ ਸਾਹਿਬ ਦੀ ਅਸਲੀ ਬੀੜ (ਗੁਰੂ ਅਰਜਨ ਦੇਵ ਜੀ ਦੇ ਮੁਖਾਰਬਿੰਦ ਤੋਂ ਲਿਖਵਾਈ ਹੋਈ) ਧੀਰ ਮੱਲ ਜੀ ਕੋਲ ਹੈ ਤੇ ਹੁਣ ਅੱਠਵੇਂ ਗੁਰੂ ਜੀ ਵੀ ਉਹਨਾਂ ਨੂੰ ਗੁਰਗੱਦੀ ਦੇ ਮਾਲਕ ਥਾਪ ਗਏ ਹਨ। ਸੋ ਅਸਲੀ ਗੁਰੂ ਧੀਰ ਮੱਲ ਜੀ ਹੀ ਹਨ।

ਧੀਰ ਮੱਲ ਵੱਲੋ ਵੇਖਾ-ਵੇਖੀ, ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ ਕੁਛ ਹੋਰ ਸੋਢੀ ਵੀ ਨਗਰ ਬਾਬਾ ਬਕਾਲਾ ਵਿਚ ਆ ਧਮਕੇ। ਸਾਰੇ ਗੱਦੀਆਂ ਲਾ ਕੇ ਆਪਣੇ ਆਪ ਨੂੰ ਅਸਲੀ ਗੁਰੂ ਅਖਵਾਉਣ ਲੱਗੇ।

## ਕਿੰਨੇ ਸੋਢੀ ਗੁਰੂ ਬਣ ਬੈਠੇ

ਬਹੁਤੇ ਇਤਿਹਾਸਾਂ ਵਿਚ ਲਿਖਿਆ ਹੈ ਕਿ ਬਾਈ ਗੁਰੂ ਗੱਦੀਆਂ ਲਾ ਕੇ ਬੈਠ ਗਏ, ਪਰ ਬੰਸਾਵਲੀ* (ਸ਼ੱਜਰਾ ਨਸਬ) ਵੇਖਿਆਂ ਉਸ ਸਮੇਂ ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ ਬਾਈ ਸੋਢੀ ਬਣਦੇ ਨਹੀਂ। ਪ੍ਰਿਥੀ ਚੰਦ ੧੬੭੫ ਬਿ. ਵਿਚ ਸੁਰਗਵਾਸ ਹੋ ਚੁੱਕਾ ਸੀ। ਅਣੀ ਰਾਏ ਤੇ ਅੱਟਲ ਰਾਏ ਜੀ ਵੀ ਜੋਤੀ ਜੋਤ ਸਮਾ ਚੁੱਕੇ ਸਨ। ਮੇਹਰਬਾਨ ਮਾਘ ਸੁਦੀ ਪੰਜ, ੧੬੯੬ ਬਿ. (੧੮ ਜਨਵਰੀ, ੧੬੪੦ ਈ.) ਨੂੰ ਚਲਾਣਾ ਕਰ ਗਿਆ ਸੀ। ਉਸ ਦਾ ਵੱਡਾ ਪੁੱਤਰ ਕਰਨ ਮੱਲ ਵੀ ਸੁਰਗਵਾਸ ਹੋ ਚੁੱਕਾ ਸੀ। ਮੇਹਰਬਾਨ ਦਾ ਵਿਚਲਾ ਪੁੱਤਰ ਹਰਿ ਜੀ ਗੁਰੂ ਅਖਵਾਉਂਦਾ ਸੀ, ਪਰ ਧੀਰ ਮੱਲ ਦੇ ਹੁੰਦਿਆਂ ਪਹਾੜ ਚੰਦ ਦਾ ਗੱਦੀ ਲਾ ਕੇ ਬੈਠਣਾ ਕੋਈ ਅਰਥ ਨਹੀਂ ਰੱਖਦਾ। ਬਾਕੀ ਰਹਿ ਜਾਂਦੇ ਹਨ : ਧੀਰ ਮੱਲ, ਰਾਮ ਰਾਏ, ਸੂਰਜ ਮੱਲ ਜਾਂ ਉਸ ਦਾ ਪੁੱਤਰ ਦੀਪ ਚੰਦ। ਬਾਕੀ ਜਿਨ੍ਹਾਂ ਬਾਰੇ ਸੋਚਿਆ ਜਾ ਸਕਦਾ ਹੈ, ਉਹ ਹਨ ਦੋ ਪੁੱਤਰ ਮੇਹਰਬਾਨ ਦੇ ਤੇ ਇਕ ਧੀਰ ਮੱਲ ਦਾ।

---

* ਵੇਖੋ, ਬੰਸਾਵਲੀ ਪੰਨਾ ੨੩੪


ਬੰਸਾਵਲੀ
ਗੁਰੂ ਰਾਮਦਾਸ ਜੀ
ਪ੍ਰਿਥੀ ਚੰਦ
ਮਹਾਦੇਵ
ਗੁਰੂ ਅਰਜਨ ਦੇਵ ਜੀ
ਮੇਹਰਵਾਨ
ਗੁਰੂ ਹਰਿਗੋਬਿੰਦ ਸਾਹਿਬ
ਕਰਨਮੱਲ,
ਹਰਜੀ,
ਚਤਰਭੁਜ
ਗੁਰਦਿਤਾ ਜੀ,
ਸੂਰਜ ਮੱਲ
ਅਣਰੀਏ
ਹਰਗੋਪਾਲ
ਦੀਪਚੰਦ
ਧੀਰਮੱਲ
ਗੁਰਦਿਤ
ਗੁਰੂ ਹਰ ਰਾਇ
ਅਟੱਲ ਰਾਇ
ਸ਼ਾਮਾ
ਜੀਵਨ
ਰਾਮਰਾਏ
ਗੁਲਾਬਰਾਇ
ਗੁਰੂ ਤੇਗ ਬਹਾਦਰ ਜੀ
ਗੁਰੂ ਹਰਿ ਕ੍ਰਿਸ਼ਨ ਜੀ,
ਸ਼ਾਮ ਦਾਸ
ਹਰਸਹਾਏ
(ਗੁਰੂ ਹਰਸਹਾਏ ਦੇ ਸੋਢੀ)
ਗੁਰੂ ਗੋਬਿੰਦ ਸਿੰਘ ਜੀ
ਪਹਾੜ ਚੰਦ
ਨਿਰੰਜਨ ਦਾਸ
ਭੂਪਾ
ਧਨਪਤ
ਗੁਲਾਬ ਸਿੰਘ
ਸਾਧੂ ਸਿੰਘ
(ਕਰਤਾਰਪੁਰੀਏ)

ਸੂਰਜ ਮੱਲ ਜਾਂ ਦੀਪ ਚੰਦ ਬਾਰੇ ਵੀ ਸ਼ੱਕ ਕਰਨਾ ਔਖਾ ਹੈ। ਸੂਰਜ ਮੱਲ ਜਾਂ ਉਸ ਦੀ ਔਲਾਦ ਨੇ ਕਦੇ ਵੀ ਗੁਰਗੱਦੀ ਦਾ ਦਾਅਵਾ ਕੀਤਾ ਹੋਵੇ, ਇਸ ਦੀ ਇਤਿਹਾਸ ਹਾਮੀ ਨਹੀਂ ਭਰਦਾ। ਸੋ, ਮੇਰੇ ਖ਼ਿਆਲ ਵਿਚ ਸਿਰਫ਼ ਤਿੰਨ ਸੋਢੀ ਗੱਦੀ ਲਾ ਕੇ ਬੈਠੇ ਸਨ। ਉਹ ਸਨ ਮੇਹਰਵਾਨ ਦਾ ਪੁੱਤਰ ਹਰਿ ਜੀ, ਧੀਰ ਮੱਲ ਤੇ ਰਾਮ ਰਾਇ ਤੇ ਇਕ ਦੀ ਥਾਂ ਤਿੰਨਾਂ ਦਾ ਗੁਰੂ ਬਣ ਬਹਿਣਾ ਸੰਗਤਾਂ ਵਾਸਤੇ ਡਾਢੀ ਪ੍ਰੇਸ਼ਾਨੀ ਦਾ ਕਾਰਨ ਸੀ ਤੇ ਗੁਰਗੱਦੀ ਦੇ ਅਸਲੀ ਹੱਕਦਾਰ (ਗੁਰੂ) ਤੇਗ਼ ਬਹਾਦਰ ਸਾਹਿਬ ਸ਼ਾਂਤ ਤੇ ਚੁੱਪ ਸਨ। ਉਹ ਸਮੇਂ ਦੀ ਉਡੀਕ ਵਿਚ ਭਜਨ ਕਰ ਰਹੇ ਸਨ।

## ਗੁਰੂ ਲਾਧੋ ਰੇ

ਬਨਾਉਟੀ ਗੁਰੂਆਂ ਦਾ ਭੁਲੇਖਾ ਲੱਗਭੱਗ ਗਿਆਰਾਂ ਮਹੀਨੇ ਰਿਹਾ। ਅੰਤ ਭਾਈ ਮੱਖਣ ਸ਼ਾਹ ਨੇ ਸੱਚ-ਝੂਠ ਦਾ ਨਤਾਰਾ ਕੀਤਾ।

ਮੱਖਣ ਸ਼ਾਹ ਲੁਬਾਣਾ ਇਕ ਨਾਮਵਰ ਸੌਦਾਗਰ ਸੀ। ਬਾਹਰੋਂ ਉਹ ਬਹੁਤ ਸਾਰਾ ਧਨ ਕਮਾ ਕੇ ਮੁੜਿਆ। ਉਹ ਆਪਣੀ ਬਰਾਦਰੀ ਵਿਚ ਸੰਗਤ ਦਾ ਮੁਖੀ ਵੀ ਸੀ। ਬਹੁਤ ਸਾਰੀ ਸੰਗਤ ਨਾਲ ਲੈ ਕੇ ਉਹ ਗੁਰਦੇਵ ਦੇ ਦਰਸ਼ਨ ਵਾਸਤੇ ਆਇਆ। ਨਗਰ ਬਾਬਾ ਬਕਾਲਾ ਵਿਚ ਆ ਕੇ ਉਹਨੇ ਬਹੁਤੇ ਗੁਰੂ ਬਣੇ ਬੈਠੇ ਵੇਖੇ ਤਾਂ ਬੜਾ ਪ੍ਰੇਸ਼ਾਨ ਹੋਇਆ। ਉਹ ਇਕ ਸੁਲਝਿਆ ਹੋਇਆ ਗਿਆਨਵਾਨ ਪੁਰਸ਼ ਸੀ। ਉਹਨੇ ਅਸਲੀ ਗੁਰੂ ਦੀ ਭਾਲ ਦਾ ਮਨ ਬਣਾ ਲਿਆ। ਨਗਰ ਦੇ ਬਾਹਰ ਉਹਨੇ ਤੰਬੂ ਲਾ ਕੇ ਉਤਾਰਾ ਕਰ ਦਿੱਤਾ।

ਮਾਲਦਾਰ ਸਾਮੀ ਵੇਖ ਕੇ ਧੀਰ ਮੱਲ ਆਦਿ ਬਨਾਉਟੀ ਗੁਰੂਆਂ ਦੇ ਮਸੰਦ ਲੱਗੇ ਮੱਖਣ ਸ਼ਾਹ ਦੇ ਡੇਰੇ ਫੇਰੇ ਮਾਰਨ। ਹਰ ਮਸੰਦ ਆਪਣੇ ਥਾਪੇ ਹੋਏ ਗੁਰੂ ਨੂੰ ਹੀ ਅਸਲੀ ਸਾਬਤ ਕਰਨ ਦਾ ਯਤਨ ਕਰ ਰਿਹਾ ਸੀ।

ਮੱਖਣ ਸ਼ਾਹ ਰਾਤ ਭਰ ਸੋਚਾਂ ਵਿਚ ਪਿਆ ਰਿਹਾ। ਅੰਤ ਅਸਲੀ ਗੁਰੂ ਦੀ ਪਛਾਣ ਕਰਨ ਦੀ ਉਹਨੇ ਇਕ ਵਿਉਂਤ ਬਣਾ ਲਈ। ਉਹ ਕੁਝ ਸਾਥੀ ਨਾਲ ਲੈ ਕੇ ਤੁਰ ਪਿਆ। ਸਭ ਤੋਂ ਪਹਿਲਾਂ ਉਹ ਧੀਰ ਮੱਲ ਦੇ ਡੇਰੇ ਪੁੱਜਾ। ਉਹਨੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਤੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਜਾਣੀ ਜਾਣ ਹੋ। ਸੇਵਕ ਦੇ ਮਨ ਦੀ ਕਾਮਨਾ ਪੂਰੀ ਕਰੋ।"

ਧੀਰ ਮੱਲ ਵਿਚ ਉਹ ਸ਼ਕਤੀ ਕਿੱਥੇ ਕਿ ਸਿੱਖਾਂ ਦੇ ਮਨ ਦੀ ਕਾਮਨਾ ਬਾਰੇ ਸੋਚ ਸਕੇ। ਉਹਨੇ ਹੱਥ ਉਠਾ ਕੇ ਖੁੱਲ੍ਹੇ ਦਿਲ ਨਾਲ ਵਰ ਦੇਣੇ ਸ਼ੁਰੂ ਕਰ ਦਿੱਤੇ, "ਸਿੱਖਾ! ਤੇਰੇ ਸਭ ਮਨੋਰਥ ਪੂਰੇ। ਤੂੰ ਅਸਲੀ ਤੇ ਸੱਚੇ ਗੁਰੂ ਦੀ ਸ਼ਰਨ ਵਿਚ ਆਇਆ ਹੈਂ। ਪਾਖੰਡੀਆਂ ਦੇ ਜਾਲ ਵਿਚ ਨਹੀਂ ਫਸਿਆ। ਤੇਰੇ ਪਰਿਵਾਰ ਵਿਚ ਸਦਾ ਸੁੱਖ ਰਹੇਗਾ ਤੇ ਵਪਾਰ ਵਿਚ ਵਾਧਾ ਹੋਵੇਗਾ। ਜਾ ਸਾਡਾ ਵਰ ਹੈ ਕਿ ਤੂੰ ਬੇਅੰਤ ਧਨ ਕਮਾਏਂਗਾ।"

ਮੱਖਣ ਸ਼ਾਹ ਦੇ ਮਨ ਉੱਤੇ ਇਸ ਅਸ਼ੀਰਵਾਦ ਦਾ ਚੰਗਾ ਅਸਰ ਨਾ ਪਿਆ।

ਨਾ ਹੀ ਉਹਨੂੰ ਧੀਰ ਮੱਲ ਦੇ ਚਿਹਰੇ ਉੱਤੇ ਉਹ ਗੰਭੀਰਤਾ ਤੇ ਤੇਜ ਨਜ਼ਰ ਆਇਆ ਜੋ ਮਹਾਂਪੁਰਸ਼ਾਂ ਦੇ ਹੋਇਆ ਕਰਦਾ ਹੈ।

ਫਿਰ ਉਹ ਹਰਿ ਜੀ ਤੇ ਰਾਮ ਰਾਇ ਦੇ ਡੇਰੇ ਵੀ ਗਿਆ। ਹਰ ਥਾਂ ਉਹਨੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ, ਪਰ ਉਹਦੇ ਮਨ ਦੀ ਕਾਮਨਾ ਪੂਰੀ ਨਾ ਹੋਈ। ਮੱਖਣ ਸ਼ਾਹ ਨਿਰਾਸ਼ ਹੋ ਗਿਆ।

ਸਾਰੀ ਰਾਤ ਉਹਨੇ ਅਰਦਾਸ ਕਰਦਿਆਂ ਗੁਜ਼ਾਰੀ। ਬਨਾਉਟੀ ਗੁਰੂਆਂ ਦੇ ਮਸੰਦ ਉਸ ਦੇ ਉਠਣ ਤੋਂ ਪਹਿਲਾਂ ਹੀ ਉਹਦੇ ਦਰ 'ਤੇ ਖੜ੍ਹੇ ਸਨ। ਇਸ ਗੱਲ ਨੇ ਵੀ ਉਹਦੇ ਮਨ 'ਤੇ ਉਲਟਾ ਹੀ ਅਸਰ ਕੀਤਾ। ਮਸੰਦਾਂ ਨੂੰ ਵਿਦਿਆ ਕਰਕੇ ਉਹ ਕੁਝ ਪਿੰਡ ਦੇ ਸਿਆਣੇ ਪੁਰਸ਼ਾਂ ਨੂੰ ਮਿਲਿਆ। ਉਸ ਦੀ ਪੁੱਛ ਦੇ ਉੱਤਰ ਵਿਚ ਲੋਕਾਂ ਨੇ ਦੱਸਿਆ, "ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਭ ਤੋਂ ਛੋਟੇ ਸਾਹਿਬਜ਼ਾਦੇ ਤੇਗ਼ ਬਹਾਦਰ ਜੀ ਏਥੇ ਰਹਿੰਦੇ ਹਨ। ਪਰ ਉਹ ਕਿਸੇ ਨਾਲ ਮਿਲਦੇ ਨਹੀਂ, ਨਾ ਹੀ ਗੱਲਬਾਤ ਕਰਦੇ ਹਨ, ਹਰ ਵੇਲੇ ਭਜਨ ਕਰਦੇ ਰਹਿੰਦੇ ਹਨ।"

ਮੱਖਣ ਸ਼ਾਹ ਦੇ ਬੇਨਤੀ ਕਰਨ ਉੱਤੇ ਕਿਸੇ ਨੇ ਉਹ ਅਸਥਾਨ ਵਿਖਾ ਦਿੱਤਾ ਜਿਥੇ (ਗੁਰੂ) ਤੇਗ਼ ਬਹਾਦਰ ਸਾਹਿਬ ਬੈਠੇ ਤਪ ਕਰ ਰਹੇ ਸਨ। ਇਕ ਛੋਟਾ ਜਿਹਾ ਮਕਾਨ ਸੀ। ਬੜਾ ਸਾਧਾਰਨ ਜੇਹਾ, ਸਾਜ਼ ਸਾਮਾਨ ਤੋਂ ਸੱਖਣਾ। ਮੱਖਣ ਸ਼ਾਹ ਸਣੇ ਸੰਗਤ ਸਹੀ ਦੁਆਰੇ ਜਾ ਪੁੱਜਾ।

ਮਾਤਾ ਨਾਨਕੀ ਜੀ ਆਈ ਸੰਗਤ ਨੂੰ ਬੜੇ ਸਤਿਕਾਰ ਨਾਲ ਮਿਲੇ। ਉਥੇ ਨਾ ਕੋਈ ਮਸੰਦ ਸੀ, ਨਾ ਕਿਸੇ ਨੇ ਅਸਲੀ ਗੁਰੂ ਹੋਣ ਦਾ ਦਾਅਵਾ ਕੀਤਾ। ਮੱਖਣ ਸ਼ਾਹ ਦੇ ਮਨ 'ਤੇ ਇਸ ਦਾ ਚੰਗਾ ਅਸਰ ਪਿਆ।

ਮਾਤਾ ਨਾਨਕੀ ਜੀ ਦੀ ਆਗਿਆ ਨਾਲ ਇਕ ਦੋ ਸਾਥੀਆਂ ਸਣੇ ਮੱਖਣ ਸ਼ਾਹ ਉਸ ਕਮਰੇ ਵਿਚ ਪੁੱਜਾ, ਜਿੱਥੇ ਗੁਰਦੇਵ ਬੈਠੇ ਤਪ ਕਰ ਰਹੇ ਸਨ। ਹਜ਼ੂਰ ਦੇ ਪਹਿਲੇ ਦਰਸ਼ਨ ਨਾਲ ਹੀ ਮੱਖਣ ਸ਼ਾਹ ਦਾ ਮਨ ਮੋਹਿਆ ਗਿਆ। ਤਪ ਤੇਜ ਵਾਲਾ ਨੂਰੀ ਚੇਹਰਾ, ਪਰ ਸ਼ਾਂਤ, ਗੰਭੀਰ।

ਮੱਖਣ ਸ਼ਾਹ ਸਾਰੀ ਕਹਾਣੀ ਨਗਰ ਦੇ ਲੋਕਾਂ ਤੋਂ ਪਹਿਲਾਂ ਹੀ ਸੁਣ ਚੁੱਕਾ ਸੀ। ਕਈ ਪੁਰਸ਼ਾਂ ਨੇ ਇਸ ਸੱਚਾਈ ਨੂੰ ਉਹਦੇ ਸਾਹਮਣੇ ਪ੍ਰਗਟ ਕੀਤਾ ਸੀ ਕਿ ਪਹਿਲਾਂ ਕੇਵਲ (ਗੁਰੂ) ਤੇਗ਼ ਬਹਾਦਰ ਜੀ ਹੀ ਇਥੇ ਰਿਹਾ ਕਰਦੇ ਸਨ। ਅੱਠਵੇਂ ਗੁਰੂ ਦੇ ਬਚਨ 'ਬਾਬਾ ਬਕਾਲੇ' ਸੁਣਨ ਤੋਂ ਪਿਛੋਂ ਹੀ ਬਾਕੀ ਦੇ ਸੋਢੀ ਏਥੇ ਆ ਕੇ ਟਿਕੇ ਹਨ।

ਬਹੁਤ ਹਦ ਤੱਕ ਮੱਖਣ ਸ਼ਾਹ ਦਾ ਮਨ ਮੰਨ ਗਿਆ ਪਰ ਉਹਨੇ ਆਪਣੇ ਅੰਦਰਲਾ ਸ਼ੰਕਾ ਪੂਰੀ ਤਰ੍ਹਾਂ ਨਵਿਰਤ ਕਰਨ ਵਾਸਤੇ ਮਨ ਵਿਚ ਅਰਦਾਸ ਕਰਕੇ ਦੋ ਮੋਹਰਾਂ ਸਾਹਮਣੇ ਧਰ ਕੇ ਮੱਥਾ ਟੇਕਿਆ।

ਵੇਖ ਕੇ ਗੁਰਦਵ ਥੋੜ੍ਹਾ ਜਿਹਾ ਮੁਸਕਰਾ ਪਏ।

ਮੱਖਣ ਸ਼ਾਹ ਨੇ ਹੱਥ ਬੰਨ੍ਹ ਕੇ ਬੜੀ ਨਿਮਰਤਾ ਨਾਲ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸੇਵਕ ਨੂੰ ਹਨੇਰੇ ਵਿਚ ਨਾ ਰੱਖੋ। ਗੁਰੂ ਨਾਨਕ ਦੇ ਨਾਮ ਦਾ ਵਾਸਤਾ ਜੇ, ਦਾਸ ਦਾ ਭਰਮ ਨਵਿਰਤ ਕਰ ਦੇਵੋ। ਸੰਗਤਾਂ ਬਹੁਤ ਪ੍ਰੇਸ਼ਾਨ ਹਨ।"

ਕੁਝ ਮਿੰਟ ਸੋਚ ਕੇ ਗੁਰਦੇਵ ਬੜੀ ਗੰਭੀਰਤਾ ਨਾਲ ਬੋਲੇ, "ਸਿੱਖਾ! ਬੜੀ ਵੱਡੀ ਹੱਦ ਪਾ ਦਿੱਤੀ ਉ। ਸਾਨੂੰ ਮਾਇਆ ਦੀ ਇੱਛਿਆ ਨਹੀਂ, ਪਰ ਕਹੇ ਬਿਨਾਂ ਤੇਰਾ ਭਰਮ ਨਵਿਰਤ ਨਹੀਂ ਹੋਣਾ। ਇਹ ਦੋ ਮੋਹਰਾਂ ਸਾਡੀਆਂ ਨਹੀਂ। ਸਾਡਾ ਹੱਕ ਤਾਂ ਤੇਰੀ ਕਮਾਈ ਦਾ ਦਸਵੰਧ ਹੈ, ਜੋ ਤੂੰ ਦਿਲ ਵਿਚ ਧਾਰ ਕੇ ਘਰੋਂ ਤੁਰਿਆ ਸੈਂ।"

ਮੱਖਣ ਸ਼ਾਹ ਦਾ ਭਰਮ ਨਵਿਰਤ ਹੋ ਗਿਆ। ਉਹਨੇ ਬਾਹਰ ਨਿਕਲ ਕੇ ਸਾਰੀ ਸੰਗਤ ਵਿਚ ਪਲਾ ਫੇਰ ਉੱਚੀ ਆਵਾਜ਼ ਵਿਚ ਕਿਹਾ, "ਗੁਰੂ ਲਾਧੋ ਰੇ, ਗੁਰੂ ਲਾਧੋ ਰੇ।"

ਫਿਰ ਮੱਖਣ ਸ਼ਾਹ ਨੇ ਸਾਰੀ ਕਹਾਣੀ ਵੇਰਵੇ ਨਾਲ ਕਹਿ ਸੁਣਾਈ। ਇਸ ਤਰ੍ਹਾਂ ਗੁਰੂ ਤੇਗ਼ ਬਹਾਦਰ ਸਾਹਿਬ ਸੰਗਤ ਵਿਚ ਪ੍ਰਗਟ ਹੋਏ।

## ਨੌਵੇਂ ਗੁਰੂ ਗੱਦੀ ਉੱਪਰ ਬੈਠੇ

ਮੱਖਣ ਸ਼ਾਹ ਤੇ ਕੁਝ ਹੋਰ ਮੁਖੀ ਸਿੱਖਾਂ ਨੇ ਮਿਲ ਕੇ ਮਹਾਰਾਜ ਨੂੰ ਗੁਰ-ਗੱਦੀ ਉੱਤੇ ਬਿਠਾਉਣ ਦਾ ਪ੍ਰਬੰਧ ਕੀਤਾ।

ਗੁਰੂ ਤੇਗ਼ ਬਹਾਦਰ ਸਾਹਿਬ ਸੋਮਵਾਰ, ਚੇਤ ਸੁਦੀ ੧੪, ਮਿਤੀ ਚੇਤ ੨੪, ਸੰਮਤ ੧੭੨੨ ਬਿ. (੨੦ ਮਾਰਚ, ੧੬੬੫ ਈ.) ਨੂੰ ਬਾਬੇ ਬਕਾਲੇ ਵਿਚ ਗੁਰਗੱਦੀ ਉੱਤੇ ਬੈਠੇ। ਬਾਬਾ ਬੁੱਢਾ ਜੀ ਦੀ ਬੰਸ ਵਿਚੋਂ ਬਾਬਾ ਗੁਰਦਿਤਾ ਜੀ ਨੇ ਆਪ ਨੂੰ ਗੁਰਿਆਈ ਦਾ ਤਿਲਕ ਦਿੱਤਾ।

ਗੁਰਿਆਈ ਦੀ ਰਸਮ ਬੜੀ ਸ਼ਾਨ ਨਾਲ ਹੋਈ ਸੀ। ਮੋਹਰੀ ਸੀ ਭਾਈ ਮੱਖਣ ਸ਼ਾਹ। ਸਭ ਤੋਂ ਪਹਿਲਾਂ ਉਹਨੇ ਸੁੱਖਣਾ ਦੀ ਪੰਜ ਸੌ ਮੋਹਰ ਚੜ੍ਹਾਈ। ਫਿਰ ਹੋਰ ਸੰਗਤਾਂ ਨੇ ਵੀ ਭੇਟਾ ਚੜ੍ਹਾਈਆਂ। ਮਾਇਆ ਬੇਅੰਤ ਇਕੱਠੀ ਹੋ ਗਈ। ਕੁਝ ਸ਼ਰਧਾਲੂਆਂ ਨੇ ਬਸਤਰ ਆਦਿ ਹੋਰ ਤੋਹਫ਼ੇ ਜਾ ਭੇਟਾ ਚੜ੍ਹਾਈਆਂ। ਪਖੰਡੀ ਗੁਰੂਆਂ ਦੀਆਂ ਵੇਖ ਕੇ ਅੱਖਾਂ ਪਾਟ ਗਈਆਂ।

ਰਸਮ ਭੁਗਤਾਉਣ ਪਿਛੋਂ ਮੱਖਣ ਸ਼ਾਹ ਆਪਣੇ ਡੇਰੇ ਚਲਾ ਗਿਆ। ਹੋਰ ਸਿੱਖ ਸੰਗਤਾਂ ਵੀ ਥਾਉਂ ਥਾਈਂ ਚਲੀਆਂ ਗਈਆਂ। ਪਿਛੇ ਗੁਰੂ ਜੀ ਦੇ ਪਾਸ ਰਹਿ ਗਏ ਦੋ ਚਾਰ ਸੇਵਕ ਹੀ। ਮਾਤਾ ਨਾਨਕੀ ਜੀ ਬਹੁਤ ਖ਼ੁਸ਼ ਸਨ। ਉਹਨਾਂ ਦਾ ਸਾਹਿਬਜ਼ਾਦਾ ਗੁਰੂ ਨਾਨਕ ਦੀ ਗੱਦੀ ਦਾ ਮਾਲਕ ਬਣਿਆ ਸੀ।

## ਗੁਰੂ ਜੀ ਦੀ ਜਾਨ ਲੈਣ ਦਾ ਯਤਨ

ਸਭ ਤੋਂ ਵਧੇਰੇ ਦੁੱਖ ਹੋਇਆ ਧੀਰ ਮੱਲ ਨੂੰ। ਉਹਨੇ ਆਪਣੇ ਮਸੰਦਾਂ ਨਾਲ ਨਿਵੇਕਲੇ ਬਹਿ ਕੇ ਸਲਾਹ ਕੀਤੀ। ਖੋਟੇ ਸਲਾਹਕਾਰਾਂ ਦੀ ਰਾਏ ਪਿਛੇ ਲੱਗ ਕੇ ਧੀਰ

ਮੱਲ ਨੇ ਗੁਰੂ ਮਹਾਰਾਜ ਨੂੰ ਮਾਰ ਮੁਕਾਉਣ ਦਾ ਇਰਾਦਾ ਕਰ ਲਿਆ। ਮੋਹਰੀ ਬਣਿਆ ਉਹਦਾ ਮਸੰਦ ਸ਼ੀਂਹਾਂ।

ਸ਼ੀਂਹਾਂ ਮਸੰਦ ਪੰਝੀ ਕੁ ਆਦਮੀ ਲੈ ਕੇ ਗੁਰੂ ਮਹਾਰਾਜ ਦੇ ਘਰ ਜਾ ਪਿਆ। ਅੱਗੇ ਗੁਰੂ ਮਹਾਰਾਜ ਚੌਂਕੜਾ ਲਾਈ ਬੈਠੇ ਅਕਾਲ ਪੁਰਖ ਦਾ ਧੰਨਵਾਦ ਕਰ ਰਹੇ ਸਨ। ਸ਼ੀਂਹੇਂ ਮਸੰਦ ਨੇ ਜਾਂਦਿਆਂ ਹੀ ਮਹਾਰਾਜ ਉੱਤੇ ਗੋਲੀ ਦਾਗ਼ ਦਿੱਤੀ। ਗੋਲੀ ਗੁਰੂ ਤੇਗ਼ ਬਹਾਦਰ ਸਾਹਿਬ ਦੇ ਮੱਥੇ ਵਿਚ ਲੱਗੀ। ਉਪਰੋਂ ਖੱਲ ਨੂੰ ਚੀਰਦੀ ਹੋਈ ਗੋਲੀ ਨਿਕਲ ਗਈ। ਖ਼ੂਨ ਦੀ ਧਾਰ ਵਹਿ ਨਿਕਲੀ, ਪਰ ਜ਼ਖ਼ਮ ਮਾਰੂ ਨਹੀਂ ਸੀ। ਗੁਰਦੇਵ ਅਕਾਲ ਪੁਰਖ ਦੇ ਧੰਨਵਾਦ ਵਜੋਂ ਅਗਾਂਹ ਝੁਕ ਗਏ। ਲਾਗੇ ਬੈਠੇ ਸੇਵਕ ਨੇ ਮਹਾਰਾਜ ਨੂੰ ਫੜ ਕੇ ਲਿਟਾ ਦਿੱਤਾ। ਦੁਸ਼ਮਣ ਨੇ ਸਮਝਿਆ, ਮਹਾਰਾਜ ਜੋਤੀ ਜੋਤੀ ਸਮਾ ਗਏ ਹਨ। ਉਹ ਚੜ੍ਹਾਵੇ ਦੀ ਸਾਰੀ ਮਾਇਆ ਤੇ ਹੋਰ ਚੀਜ਼ ਵਸਤ ਲੁੱਟ ਕੇ ਧੀਰ ਮੱਲ ਦੇ ਡੇਰੇ ਜਾ ਵੜੇ।

ਇਸ ਦੁਰਘਟਨਾ ਦੀ ਖ਼ਬਰ ਭਾਈ ਮੱਖਣ ਸ਼ਾਹ ਨੂੰ ਪਹੁੰਚੀ, ਤਾਂ ਉਹ ਆਪਣੇ ਆਦਮੀ ਲੈ ਕੇ ਧੀਰ ਮੱਲ ਦੇ ਡੇਰੇ ਉੱਤੇ ਜਾ ਪਿਆ। ਮੱਖਣ ਸ਼ਾਹ ਦੇ ਆਦਮੀਆਂ ਦੀ ਗਿਣਤੀ ਵਧੇਰੇ ਵੇਖ ਕੇ ਧੀਰ ਮੱਲ ਦੇ ਸਾਥੀਆਂ ਨੇ ਹਥਿਆਰ ਸੁੱਟ ਦਿੱਤੇ। ਸ਼ੀਂਹੇਂ ਨੂੰ ਮੱਖਣ ਸ਼ਾਹ ਨੇ ਬੰਨ੍ਹ ਲਿਆ ਤੇ ਧੀਰ ਮੱਲ ਦਾ ਸਾਰਾ ਸਾਮਾਨ ਲੁੱਟ ਲਿਆ। ਨਾਲ ਹੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਵੀ ਉਹਨਾਂ ਕਬਜ਼ੇ ਵਿਚ ਕਰ ਲਈ। ਸਭ ਕੁਝ ਸੰਭਾਲ ਕੇ ਉਹਨਾਂ ਗੁਰੂ ਤੇਗ਼ ਬਹਾਦਰ ਜੀ ਦੇ ਸਾਹਮਣੇ ਜਾ ਧਰਿਆ।

## ਗੁਨਾਹਗਾਰਾਂ ਨੂੰ ਮਾਫ਼ ਕੀਤਾ

ਅੱਗੇ ਗੁਰੂ ਤੇਗ਼ ਬਹਾਦਰ ਸਾਹਿਬ ਠੀਕ ਠਾਕ ਬੈਠੇ ਸਨ। ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ ਤੇ ਕੁਝ ਸੇਵਕ ਮਹਾਰਾਜ ਦੇ ਪਾਸ ਬੈਠੇ ਸਨ। ਗੁਰਦੇਵ ਸਭ ਨੂੰ ਧੀਰਜ ਦੇ ਰਹੇ ਸਨ। ਏਨੇ ਤੱਕ ਮੱਖਣ ਸ਼ਾਹ ਵੀ ਹੱਥ ਬੰਨ੍ਹ ਕੇ ਸਾਹਮਣੇ ਜਾ ਖਲੋਤਾ। ਉਸ ਨੇ ਸਾਰੀ ਹੋਈ ਬੀਤੀ ਵੇਰਵੇ ਨਾਲ ਕਹਿ ਸੁਣਾਈ। ਦਇਆ ਦੇ ਭੰਡਾਰ ਗੁਰਦੇਵ ਸਾਰੀ ਕਹਾਣੀ ਸੁਣ ਕੇ ਬੋਲੇ, "ਭਾਈ ਮੱਖਣ ਸ਼ਾਹ ਜੀ! ਧੀਰ ਮੱਲ ਦੇ ਆਦਮੀ ਆਏ, ਉਹ ਤੁਹਾਡਾ ਸਾਮਾਨ ਲੁੱਟ ਕੇ ਲੈ ਗਏ। ਤੁਸੀਂ ਗਏ ਤੇ ਉਹਨਾਂ ਦਾ ਸਾਮਾਨ ਲੁੱਟ ਕੇ ਲੈ ਆਏ। ਨਹੀਂ, ਏਸ ਤਰ੍ਹਾਂ ਠੀਕ ਨਹੀਂ। ਗੁਰੂ ਨਾਨਕ ਦੇ ਅਖਵਾਉਣ ਵਾਲਿਆਂ ਨੂੰ ਸਤ ਸੰਤੋਖ ਤੇ ਦਇਆ ਦਾ ਲੜ ਕਦੇ ਨਹੀਂ ਛੱਡਣਾ ਚਾਹੀਦਾ। ਸਾਡੀ ਆਗਿਆ ਹੈ ਕਿ ਤੁਸੀਂ ਆਪਣਾ ਸਾਮਾਨ ਰੱਖ ਲਵੋ ਤੇ ਧੀਰ ਮੱਲ ਦਾ ਸਾਰਾ ਸਾਮਾਨ ਉਸ ਦੇ ਡੇਰੇ ਵਾਪਸ ਪਹੁੰਚਾ ਦੇਵੋ।"

"ਸੱਤ ਬਚਨ ਮਹਾਰਾਜ। ਜੋ ਆਗਿਆ। ਪਰ ਗੁਰੂ ਗ੍ਰੰਥ ਸਾਹਿਬ ਦੀ ਬੀੜ ਉੱਤੇ ਉਸ ਦਾ ਕੋਈ ਹੱਕ ਨਹੀਂ। ਇਹ ਅਸੀਂ ਵਾਪਸ ਨਹੀਂ ਕਰਨਾ ਚਾਹੁੰਦੇ।" ਮੱਖਣ ਸ਼ਾਹ ਨੇ ਸਿਰ ਝੁਕਾਅ ਕੇ ਕਿਹਾ।

"ਨਹੀਂ, ਇਹ ਵੀ ਵਾਪਸ ਕਰਨੀ ਹੋਵੇਗੀ। ਬਲ ਪੂਰਬਕ ਖੋਹ ਕੇ ਪ੍ਰਾਪਤ ਕੀਤਾ ਹੋਇਆ ਅੰਮ੍ਰਿਤ ਵੀ ਗੁਣਕਾਰੀ ਨਹੀਂ ਰਹਿੰਦਾ। ਸਣੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਸਭ ਕੁਝ ਵਾਪਸ ਕਰਕੇ ਆਓ।" ਗੁਰਦੇਵ ਨੇ ਹੁਕਮ ਵਜੋਂ ਕਿਹਾ।

ਫਿਰ ਵਾਰੀ ਆਈ ਸ਼ੀਂਹੇਂ ਮਸੰਦ ਦੀ। ਉਹ ਸ਼ਰਮ ਨਾਲ ਸਿਰ ਝੁਕਾਈ ਗੁਰਦੇਵ ਦੇ ਸਾਹਮਣੇ ਆ ਖਲੋਤਾ।

"ਮਹਾਰਾਜ! ਇਹ ਹੈ ਹਜ਼ੂਰ ਉੱਤੇ ਗੋਲੀ ਚਲਾਉਣ ਵਾਲਾ ਦੁਸ਼ਟ।" ਮੱਖਣ ਸ਼ਾਹ ਦੇ ਦਿਲ ਵਿਚ ਸ਼ੀਂਹੇਂ ਵਾਸਤੇ ਅਥਾਹ ਘ੍ਰਿਣਾ ਸੀ।

"ਭਾਈ ਮੱਖਣ ਸ਼ਾਹ!" ਗੁਰਦੇਵ ਬੜੀ ਮਿੱਠੀ ਸੁਰ ਵਿਚ ਬੋਲੇ, "ਗੁਰੂ ਨਾਨਕ ਦੇਵ ਮਹਾਰਾਜ ਭੁੱਲਿਆਂ ਨੂੰ ਵੀ ਖਿਮਾ ਕਰਨਾ ਸਿਖਾਉਂਦੇ ਹਨ। ਸ਼ੀਂਹੇਂ ਨੂੰ ਵੀ ਮਾਫ਼ ਕਰ ਦੇਵੋ। ਅਸੀਂ ਇਸ ਨੂੰ ਖਿਮਾ ਕਰਦੇ ਹਾਂ।"

ਸਾਰੀ ਸੰਗਤ ਸੁਣ ਕੇ ਹੈਰਾਨ ਰਹਿ ਗਈ, ਪਰ ਗੁਰੂ ਮਹਾਰਾਜ ਦੀ ਆਗਿਆ ਮੋੜਨ ਦੀ ਕਿਸੇ ਵਿਚ ਵੀ ਹਿੰਮਤ ਨਹੀਂ ਸੀ। ਸ਼ੀਂਹੇ ਨੂੰ ਉਸੇ ਵੇਲੇ ਰਿਹਾਅ ਕਰ ਦਿੱਤਾ। ਸਣੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਦੇ ਧੀਰ ਮੱਲ ਨੂੰ ਸਭ ਸਾਮਾਨ ਉਸ ਦੇ ਡੇਰੇ ਵਾਪਸ ਪਹੁੰਚਾ ਦਿੱਤਾ ਗਿਆ।

## ਨਕਲੀ ਗੁਰੂ ਨੱਸ ਗਏ

ਜਿਵੇਂ ਸੂਰਜ ਚੜ੍ਹਨ ਨਾਲ ਤਾਰੇ ਅਲੋਪ ਹੋ ਜਾਂਦੇ ਹਨ, ਉਵੇਂ ਹੀ ਅਸਲੀ ਗੁਰੂ ਦੇ ਪ੍ਰਗਟ ਹੋਣ ਨਾਲ ਸਭ ਨਕਲੀ ਗੁਰੂ ਨਗਰ 'ਬਾਬਾ ਬਕਾਲਾ' ਛੱਡ ਕੇ ਨੱਸ ਗਏ।

# ਦੂਸਰਾ ਕਾਂਡ

## ਪ੍ਰਦੇਸ ਫੇਰੀ

ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਪੜ੍ਹਿਆਂ ਪਤਾ ਲੱਗਦਾ ਹੈ ਕਿ ਆਪ ਜੀ ਦਾ ਜੀਵਨ ਵਧੇਰੇ ਵੈਰਾਗਮਈ ਸੀ। ਪਰ ਉਹ ਵੈਰਾਗ ਨਿਰਾਸ਼ਾਵਾਦੀ ਨਹੀਂ ਸੀ, ਨਾ ਹੀ ਉਸ ਵਿਚ ਦੁਨੀਆ ਵੱਲੋਂ ਉਪਰਾਮਤਾ ਸੀ।

ਹਜ਼ੂਰ ਨੇ ਕਦੇ ਵੀ ਗੁਰੂ ਬਣਨ ਦੀ ਇੱਛਿਆ ਪ੍ਰਗਟ ਨਹੀਂ ਸੀ ਕੀਤੀ, ਪਰ ਅੱਠਵੇਂ ਗੁਰੂ ਨੇ ਇਹ ਮਹਾਨ ਜ਼ਿੰਮੇਵਾਰੀ ਆਪ ਨੂੰ ਸੌਂਪ ਦਿੱਤੀ, ਤਾਂ ਆਪ ਨੇ ਉਸ ਨੂੰ ਪੂਰੇ ਦਿਲ ਤੇ ਯੋਗਤਾ ਨਾਲ ਨਿਭਾਇਆ।

## ਅੰਮ੍ਰਿਤਸਰ ਪੁੱਜੇ

ਕੁਝ ਸਮਾਂ ਹੋਰ ਬਾਬਾ ਬਕਾਲਾ ਨਗਰ ਵਿਚ ਗੁਜ਼ਾਰ ਕੇ ਹਜ਼ੂਰ ਪ੍ਰਚਾਰ ਕਰਨ ਹਿੱਤ ਤੁਰ ਪਏ। ਆਪ ਗੋਇੰਦਵਾਲ, ਖਡੂਰ ਸਾਹਿਬ, ਤਰਨ ਤਾਰਨ ਵਿਚ ਦੀ ਹੁੰਦੇ ਹੋਏ ਅੰਮ੍ਰਿਤਸਰ ਪੁੱਜੇ। ਬਨਾਉਟੀ ਸੋਢੀ ਗੁਰੂਆਂ ਦਾ ਅਸਰ ਅੰਮ੍ਰਿਤਸਰ ਦੇ ਪੁਜਾਰੀਆਂ ਉੱਤੇ ਵੀ ਪਿਆ। ਉਹਨਾਂ ਨੂੰ ਖ਼ਤਰਾ ਪੈ ਗਿਆ ਕਿ ਕਿਤੇ ਗੁਰੂ ਮਹਾਰਾਜ ਹਰਿਮੰਦਰ ਸਾਹਿਬ ਉੱਤੇ ਕਬਜ਼ਾ ਨਾ ਕਰ ਲੈਣ। ਇਸ ਡਰ ਤੋਂ ਉਹਨਾਂ ਨੂੰ ਅੰਦਰ ਨਾ ਆਉਣ ਦਿੱਤਾ। ਗੁਰੂ ਮਹਾਰਾਜ ਬਾਹਰੋਂ ਹੀ ਨਮਸਕਾਰ ਕਰਕੇ ਅਕਾਲ ਤਖ਼ਤ ਦੇ ਪਾਸ (ਜਿੱਥੇ ਇਸ ਵੇਲੇ ਗੁਰਦੁਆਰਾ 'ਥੜ੍ਹਾ ਸਾਹਿਬ' ਹੈ) ਜਾ ਬੈਠੇ।

ਅੰਮ੍ਰਿਤਸਰੋਂ ਉੱਠ ਕੇ ਗੁਰੂ ਮਹਾਰਾਜ ਨਗਰ 'ਵੱਲਾ' ਦੇ ਬਾਹਰਵਾਰ ਜਾ ਬੈਠੇ। ਅੰਮ੍ਰਿਤਸਰ ਦੀ ਸੰਗਤ ਨੂੰ ਪੁਜਾਰੀਆਂ ਦੀ ਕਰਤੂਤ ਦਾ ਪਤਾ ਲੱਗਾ, ਤਾਂ ਸੰਗਤ ਗੁਰਦੇਵ ਦੇ ਦਰਸ਼ਨ ਹਿੱਤ ਮਗਰ ਨਗਰ ਵੱਲਾ ਵਿਚ ਜਾ ਪਹੁੰਚੀ।

## ਕੀਰਤਪੁਰ ਵਿਚ

ਗੁਰੂ ਮਹਾਰਾਜ ਨੇ ਅੰਮ੍ਰਿਤਸਰ ਦੇ ਪੁਜਾਰੀਆਂ ਤੇ ਧੀਰ ਮੱਲ ਆਦਿ ਸੋਢੀਆਂ ਦੀ ਈਰਖਾ ਕਾਰਨ ਕੀਰਤਪੁਰ ਦੀ ਇਕਾਂਤ ਵਿਚ ਕੁਝ ਸਮਾਂ ਬਿਤਾਉਣ ਦਾ ਮਨ ਬਣਾ ਲਿਆ। ਪਿੰਡਾਂ ਵਿਚੋਂ ਹੁੰਦੇ ਹੋਏ ਸਿੱਖੀ ਦਾ ਪ੍ਰਚਾਰ ਕਰਦੇ ਮਹਾਰਾਜ ਕੀਰਤਪੁਰ ਜਾ ਪਹੁੰਚੇ।

ਕੀਰਤਪੁਰ ਦੇ ਗੁਰਧਾਮਾਂ ਉੱਤੇ ਉਸ ਵੇਲੇ ਸੂਰਜ ਮੱਲ ਦੇ ਪਰਿਵਾਰ ਦਾ ਕਬਜ਼ਾ ਸੀ। ਉਹਨਾਂ ਦੇ ਮਸੰਦਾਂ ਨੇ ਮਹਾਰਾਜ ਦਾ ਉਥੇ ਟਿਕਣਾ ਪਸੰਦ ਨਾ ਕੀਤਾ।

## ਅਨੰਦਪੁਰ ਵਸਾਇਆ

ਕੀਰਤਪੁਰ ਤੋਂ ਪੰਜ-ਕੁ ਮੀਲ ਦੂਰ ਉੱਤਰ ਵੱਲ ਮਾਖੋਵਾਲ ਨਗਰ ਦੀ ਜ਼ਮੀਨ

ਕਹਿਲੂਰ ਦੇ ਰਾਜੇ ਤੋਂ ਮੁੱਲ ਖ਼ਰੀਦ ਕੇ ਗੁਰੂ ਤੇਗ਼ ਬਹਾਦਰ ਸਾਹਿਬ ਨੇ ੨੧ ਹਾੜ, ੧੭੨੨ ਬਿ.* ਨੂੰ ਨਵਾਂ ਨਗਰ (ਅਨੰਦਪੁਰ) ਵਸਾਇਆ। ਉਸ ਦਾ ਨਾਮ ਧਰਿਆ 'ਗੁਰੂ ਕਾ ਚੱਕ'। ਪਿਛੋਂ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਦਾ ਨਾਮ 'ਅਨੰਦਪੁਰ' ਰੱਖ ਦਿੱਤਾ।

ਅਨੰਦਪੁਰ ਗੁਰੂ ਮਹਾਰਾਜ ਮਸਾਂ ਪੰਜ-ਕੁ ਮਹੀਨੇ ਰਹੇ। ਧੀਰ ਮੱਲ, ਰਾਮ ਰਾਇ ਤੇ ਹਰਿਜੀ—ਇਸ ਤ੍ਰਿਕੜੀ—ਨੇ ਮਿਲ ਕੇ ਗੁਰਦੇਵ ਨਾਲ ਟੱਕਰ ਲੈਣ ਦੀ ਧਾਰ ਲਈ। ਬਾਬਾ ਬਕਾਲਾ ਨਗਰ ਅੰਦਰ ਪਾਜ ਉਘੜ ਜਾਣ ਕਰਕੇ ਉਹ ਛਿੱਥੇ ਪੈ ਗਏ ਸਨ।

ਹੁਣ ਗੁਰਦੇਵ ਦੇ ਸਾਹਮਣੇ ਦੋ ਹੀ ਰਾਹ ਰਹਿ ਗਏ ਸਨ। ਜਾਂ ਆਪ ਉਹਨਾਂ ਵਰਗੇ ਬਣ ਕੇ ਉਹਨਾਂ ਨਾਲ ਟੱਕਰ ਲੈਂਦੇ ਅਤੇ ਜਾਂ ਕੁਝ ਸਮੇਂ ਵਾਸਤੇ ਉਹਨਾਂ ਦੀਆਂ ਈਰਖਾ ਭਰੀਆਂ ਨਜ਼ਰਾਂ ਤੋਂ ਦੂਰ ਹੋ ਜਾਂਦੇ। ਆਪਣਿਆਂ ਨਾਲ ਟੱਕਰ ਲੈਣ ਦੀ ਥਾਂ ਗੁਰਦੇਵ ਨੇ ਕੁਝ ਸਮੇਂ ਵਾਸਤੇ ਸਿੱਖੀ ਦੇ ਪ੍ਰਚਾਰ ਹਿੱਤ ਤੀਰਥ-ਯਾਤਰਾ ਦਾ ਮਨ ਬਣਾ ਲਿਆ। ਸੰ. ੧੫ ਮੱਘਰ, ੧੭੨੨ ਬਿ. ਨੂੰ ਮਹਾਰਾਜ ਅਨੰਦਪੁਰੋਂ ਤੁਰ ਪਏ।

## ਤੀਰਥ-ਯਾਤਰਾ

ਇਹ ਗੱਲ ਪੱਕੀ ਹੈ ਕਿ ਹਿੰਦੂਆਂ ਵਿਚੋਂ ਵਧੇਰੇ ਸਿੱਖ ਬਣਨੇ ਸਨ (ਤੇ ਬਣੇ ਵੀ ਹਿੰਦੂਆਂ ਵਿਚੋਂ ਹੀ)। ਸੋ ਗੁਰੂ ਮਹਾਰਾਜ ਨੇ ਸਿੱਖੀ ਪ੍ਰਚਾਰ ਹਿੱਤ ਬਹੁਤ ਸਾਰੇ ਹਿੰਦੂ-ਤੀਰਥਾਂ ਦੀ ਯਾਤਰਾ ਕੀਤੀ। ਅਨੰਦਪੁਰੋਂ ਚੱਲ ਕੇ ਮਹਾਰਾਜ ਨੇ ਪਹਿਲਾ ਪੜਾਅ ਕੀਰਤਪੁਰ ਕੀਤਾ। ਉਥੋਂ ਚੱਲ ਕੇ ਮਾਲਵੇ ਦੇ ਬਹੁਤ ਸਾਰੇ ਪਿੰਡਾਂ ਦਾ ਦੌਰਾ ਕਰਕੇ ਆਪ ਕੁਰਖੇਤਰ ਪੁੱਜੇ। ਉਥੋਂ ਅੱਗੇ ਆਪ ਮਥਰਾ, ਆਗਰਾ ਆਦਿ ਨਗਰ ਵਿਚ ਦੀ ਹੁੰਦੇ ਹੋਏ ਤ੍ਰਿਬੈਣੀ (ਅਲਾਹਾਬਾਦ) ਜਾ ਠਹਿਰੇ। ਕੁਝ ਦਿਨ ਏਥੇ ਸਤਿ-ਸੰਗ ਹੁੰਦਾ ਰਿਹਾ। ਇਥੋਂ ਤੁਰ ਕੇ ਗੁਰਦੇਵ ਬਨਾਰਸ, ਗਯਾ ਰਾਹੀਂ ਪਟਨੇ ਜਾ ਟਿਕੇ। ਮਹਾਰਾਜ ਦਾ ਪਰਿਵਾਰ (ਹਜ਼ੂਰ ਦੇ ਮਾਤਾ, ਮਾਤਾ ਨਾਨਕੀ ਜੀ ਤੇ ਹਜ਼ੂਰ ਦੇ ਮਹਿਲ (ਮਾਤਾ) ਗੁਜਰੀ ਜੀ) ਵੀ ਨਾਲ ਸਨ। ਬਹੁਤ ਸਾਰੇ ਨਿਕਟਵਰਤੀ ਸਿੱਖ ਵੀ ਮਹਾਰਾਜ ਦੇ ਨਾਲ ਸਨ।

## ਪਟਨੇ ਵਿਚ

ਪਟਨੇ ਵਿਚ ਗੁਰੂ ਨਾਨਕ ਦੇਵ ਜੀ ਦੀ ਫੈਲਾਈ ਹੋਈ ਸਿੱਖੀ ਮੌਜੂਦ ਸੀ। ਸੰਗਤਾਂ ਨੇ ਬੜੇ ਉਤਸ਼ਾਹ ਨਾਲ ਗੁਰੂ ਮਹਾਰਾਜ ਦਾ ਸਵਾਗਤ ਕੀਤਾ।

## ਪਟਨੇ ਤੋਂ ਆਸਾਮ ਵੱਲ

ਪਰਿਵਾਰ ਨੂੰ ਪਟਨੇ ਛੱਡ ਕੇ ਗੁਰਦੇਵ ਥੋੜ੍ਹੇ ਜਿਹੇ ਸਿੱਖਾਂ ਨੂੰ ਨਾਲ ਲੈ ਕੇ ਉਥੋਂ

---

* ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੨੬੭

ਤੁਰ ਪਏ। ਬਿਹਾਰ ਤੇ ਬੰਗਾਲ ਦੇ ਕੁਝ ਸ਼ਹਿਰਾਂ ਨਗਰਾਂ ਵਿਚ ਪ੍ਰਚਾਰ ਕਰਦੇ ਹੋਏ ਗੁਰਦੇਵ ਢਾਕੇ ਜਾ ਠਹਿਰੇ। ਉਥੋਂ ਅੱਗੇ ਮਹਾਰਾਜ ਆਸਾਮ ਵਿਚ ਗਏ।

## ਦੋ ਰਾਜਿਆਂ ਦੀ ਸੁਲ੍ਹਾ ਕਰਵਾਈ

ਉਸ ਵੇਲੇ ਆਸਾਮ ਦੇ ਕੁਝ ਹਿੱਸੇ ਉਤੇ ਅਹੋਮੀਆਂ ਕਬੀਲੇ ਦਾ ਰਾਜਾ ਚਕਰਧਵਜ ਰਾਜ ਕਰਦਾ ਸੀ। ਦੂਸਰੇ ਪਾਸੇ ਮੁਗ਼ਲਾਂ ਦਾ ਰਾਜ ਸੀ। ਔਰੰਗਜ਼ੇਬ ਦਾ ਭੇਜਿਆ ਹੋਇਆ, ਰਾਜਾ ਜੈ ਸਿੰਘ ਦਾ ਪੁੱਤਰ ਰਾਜਾ ਰਾਮ ਸਿੰਘ ਅਹੋਮੀਆਂ ਦੇ ਰਾਜੇ ਨਾਲ ਲੜਨ ਆਇਆ ਸੀ। ਗੁਰੂ ਮਹਾਰਾਜ ਨੇ ਵਿਚ ਪੈ ਕੇ ਦੋਹਾਂ ਦੀ ਸੁਲ੍ਹਾ ਕਰਾ ਦਿੱਤੀ। ਰਾਜਾ ਰਾਮ ਸਿੰਘ ਪਹਿਲਾਂ ਹੀ ਗੁਰੂ ਘਰ ਦਾ ਸ਼ਰਧਾਲੂ ਸੀ। ਇਹ ਸੁਲ੍ਹਾ ਹੋ ਜਾਣ ਪਿਛੋਂ ਰਾਜਾ ਚੱਕਰ ਧਵਜ ਵੀ ਗੁਰਦੇਵ ਦਾ ਸ਼ਰਧਾਲੂ ਬਣ ਗਿਆ।

## ਵਾਪਸ ਪਟਨੇ ਵਿਚ

ਲੱਗਭੱਗ ਪੰਜ ਸਾਲ ਪੂਰਬ (ਬੰਗਾਲ, ਆਸਾਮ) ਵਿਚ ਗੁਜ਼ਾਰ ਕੇ ਗੁਰਦੇਵ ਵਾਪਸ ਪਟਨਾ ਸਾਹਿਬ ਪਰਤੇ।

(ਗੁਰੂ) ਗੋਬਿੰਦ ਸਿੰਘ ਸਾਹਿਬ ੨੩ ਪੋਹ, ੧੭੨੩ ਬਿ. ਨੂੰ ਪਟਨੇ ਵਿਚ ਪ੍ਰਗਟ ਹੋਏ ਸਨ। ਸਾਹਿਬਜ਼ਾਦੇ ਦੇ ਅਵਤਾਰ ਧਾਰਨ ਦੀ ਵਧਾਈ ਗੁਰੂ ਤੇਗ਼ ਬਹਾਦਰ ਜੀ ਨੂੰ ਆਸਾਮ ਵਿਚ ਮਿਲੀ ਸੀ। ਉਥੋਂ ਵਾਪਸੀ ਸਮੇਂ ਨੌਂਵੇਂ ਗੁਰੂ ਪਟਨੇ ਪੁੱਜੇ। ਉਸ ਵੇਲੇ ਸਾਹਿਬਜ਼ਾਦੇ ਦੀ ਉਮਰ ਪੰਜ ਸਾਲ ਦੀ ਹੋ ਗਈ ਸੀ।

## ਪੰਜਾਬ ਨੂੰ ਵਾਪਸੀ

ਕੁਝ ਦਿਨ ਪਟਨੇ ਵਿਚ ਗੁਜ਼ਾਰ ਕੇ ਗੁਰੂ ਮਹਾਰਾਜ ਪੰਜਾਬ ਨੂੰ ਪਰਤਣ ਵਾਸਤੇ ਤਿਆਰ ਹੋ ਪਏ। ਭਾਵੇਂ ਸਾਹਿਬਜ਼ਾਦੇ ਦੀ ਇੱਛਿਆ ਨਾਲ ਹੀ ਆਉਣ ਦੀ ਸੀ, ਪਰ ਮਹਾਰਾਜ ਨੇ ਸਾਰੇ ਪਰਿਵਾਰ ਨੂੰ ਸਮਝਾਇਆ, "ਆਪ ਸਾਰੇ ਧੀਰ ਮੱਲ, ਰਾਮ ਰਾਏ ਆਦਿ ਦੇ ਸੁਭਾਵਾਂ ਨੂੰ ਜਾਣਦੇ ਹੋ। ਅਸੀਂ ਪੰਜਾਬ ਜਾ ਕੇ ਸਾਰੇ ਹਾਲਾਤ ਨੂੰ ਵਿਚਾਰਾਂਗੇ। ਠੀਕ ਸਮਾਂ ਆਉਣ ਉੱਤੇ ਅਸੀਂ ਤੁਹਾਨੂੰ ਵੀ ਬੁਲਾ ਲਵਾਂਗੇ।"

ਇਸ ਤਰ੍ਹਾਂ ਪਰਿਵਾਰ ਨੂੰ ਧੀਰਜ ਦੇ ਕੇ ਗੁਰਦੇਵ ਪੰਜਾਬ ਨੂੰ ਤੁਰ ਪਏ। ਰਾਹ ਵਿਚ ਵਸਦੇ ਨਗਰਾਂ ਤੇ ਸ਼ਹਿਰਾਂ ਵਿਚ ਸਿੱਖੀ ਦਾ ਪ੍ਰਚਾਰ ਕਰਦੇ ਹੋਏ ਗੁਰਦੇਵ ਅਨੰਦਪੁਰ ਆ ਪੁੱਜੇ।

## ਅਨੰਦਪੁਰ ਵਿਚ ਰੌਣਕਾਂ

ਖ਼ਬਰਾਂ ਸੁਣ ਕੇ ਸੰਗਤਾਂ ਹੁੰਮ-ਹੁੰਮਾ ਕੇ ਦਰਸ਼ਨ ਕਰਨ ਵਾਸਤੇ ਆਈਆਂ। ਲੰਮੇ ਵਿਛੋੜੇ ਨੇ ਸ਼ਰਧਾਲੂਆਂ ਦੇ ਮਨ ਬਿਹਬਲ ਕਰ ਛੱਡੇ ਸਨ। ਉਸ ਘਾਟ ਨੂੰ ਪੂਰਾ ਕਰਨ ਵਾਸਤੇ ਸੰਗਤਾਂ ਬੜੀ ਭਾਰੀ ਗਿਣਤੀ ਵਿਚ ਆ ਰਹੀਆਂ ਸਨ। ਕਈ ਸਾਲ ਦੀ ਜਮ੍ਹਾਂ ਸੁੱਖਣਾ ਭੇਟ ਤੇ ਦਸਵੰਧ ਦੀ ਰਕਮ ਵੀ ਆ ਰਹੀ ਸੀ। ਅਨੰਦਪੁਰ

ਰੋਜ਼ ਮੇਲਾ ਲੱਗਾ ਰਹਿੰਦਾ। ਇਸ ਰੌਣਕ ਤੇ ਵਧ ਰਹੀ ਚੜ੍ਹਾਵੇ ਦੀ ਆਮਦਨ ਨੇ ਵਿਰੋਧੀ ਸੋਢੀਆਂ ਵਿਚ ਬੇਚੈਨੀ ਪੈਦਾ ਕਰ ਦਿੱਤੀ। ਉਹ ਅੰਦਰੇ ਅੰਦਰ ਈਰਖਾ ਵਿਚ ਸੜਦੇ, ਪਰ ਕਰ ਕੁਝ ਨਾ ਸਕਦੇ। ਉਹ ਸਮਝ ਗਏ ਸਨ ਕਿ ਸੰਗਤ ਦਾ ਝੁਕਾਉ ਵਧੇਰੇ ਗੁਰੂ ਤੇਗ਼ ਬਹਾਦਰ ਵੱਲ ਹੋ ਗਿਆ ਹੈ, ਹੁਣ ਉਹ ਸਾਰੇ ਮਿਲ ਕੇ ਵੀ ਗੁਰੂ ਜੀ ਦਾ ਕੁਝ ਵਿਗਾੜ ਨਹੀਂ ਸਕਣਗੇ। ਗੁਰੂ ਤੇਗ਼ ਬਹਾਦਰ ਸਾਹਿਬ ਨੇ ਇਹ ਸਾਰੇ ਹਾਲਾਤ ਵਿਚਾਰ ਕੇ ਪਟਨੇ ਹੁਕਮਨਾਮਾ ਲਿਖ ਭੇਜਿਆ ਕਿ ਸਾਹਿਬਜ਼ਾਦਾ ਸਣੇ ਪਰਿਵਾਰ ਅਨੰਦਪੁਰ ਆ ਜਾਏ।

## ਪਰਿਵਾਰ ਅਨੰਦਪੁਰ ਆਇਆ

ਹੁਕਮ ਮਿਲਦਿਆਂ ਸਾਰ ਗੁਰਦੇਵ ਦਾ ਪਰਿਵਾਰ ਪਟਨੇ ਤੋਂ ਤੁਰ ਪਿਆ। ਰਸਤੇ ਦੀਆਂ ਸੰਗਤਾਂ ਨੂੰ ਦਰਸ਼ਨ ਦਿੰਦੇ ਹੋਏ, ਸਾਹਿਬਜ਼ਾਦਾ ਗੋਬਿੰਦ ਰਾਇ ੨੧ ਮਾਘ, ੧੭੨੯ ਬਿ. ਨੂੰ ਅਨੰਦਪੁਰ ਵਿਚ ਦਾਖ਼ਲ ਹੋਏ।

# ਤੀਸਰਾ ਕਾਂਡ

## ਔਰੰਗਜ਼ੇਬ ਦੀ ਨੀਤੀ

ਮੁਗ਼ਲ ਰਾਜ ਦੀ ਤਬਾਹੀ ਦਾ ਮੁੱਢ ਬੰਨ੍ਹਣ ਵਾਲਾ ਔਰੰਗਜ਼ੇਬ ਨੂੰ ਮੰਨਿਆ ਜਾਂਦਾ ਹੈ। 'ਮਹੀਯੁੱਦੀਨ ਔਰੰਗਜ਼ੇਬ ਆਲਮਗੀਰ' ਜੂਨ, ੧੬੫੮ ਈ. (੧੭੧੫ ਬਿ.) ਵਿਚ ਬਾਦਸ਼ਾਹ ਬਣਿਆ। ਕਿਲ੍ਹਾ ਆਗਰੇ 'ਤੇ ਕਬਜ਼ਾ ਕਰਦਿਆਂ ਹੀ ਉਹਨੇ ਆਪਣੇ ਪਿਤਾ 'ਸ਼ਾਹ ਜਹਾਨ' ਨੂੰ ਕੈਦ ਕਰ ਲਿਆ। ਆਪਣੇ ਭਰਾਵਾਂ ਤੇ ਭਤੀਜਿਆਂ ਨੂੰ ਵੀ ਉਹਨੇ ਸਹਿਜ ਸਹਿਜ ਕਤਲ ਕਰਵਾ ਦਿੱਤਾ। ਔਰੰਗਜ਼ੇਬ 'ਸੁੰਨੀ' ਮੁਸਲਮਾਨ ਸੀ ਤੇ ਆਪਣੇ ਖ਼ਿਆਲਾਂ ਵਿਚ ਬੜਾ ਕੱਟੜ। ਉਹਦੇ ਦਿਲ ਵਿਚ ਦੂਸਰੇ ਖ਼ਿਆਲਾਂ ਦੇ ਮੁਸਲਮਾਨਾਂ ਵਾਸਤੇ ਵੀ ਕੋਈ ਰਹਿਮ ਨਹੀਂ ਸੀ। ਖ਼ਾਸ ਕਰਕੇ ਸੂਫ਼ੀ ਤੇ ਸ਼ੀਆ ਮੁਸਲਮਾਨ ਵੀ ਉਹਦੇ ਕਹਿਰ ਤੋਂ ਨਾ ਬਚ ਸਕੇ। 'ਸਰਮਦ' ਵਰਗੇ ਮੰਨੇ ਪ੍ਰਮੰਨੇ ਸੂਫ਼ੀ ਫ਼ਕੀਰ ਨੂੰ ਉਹਨੇ ਕਤਲ ਕਰਵਾ ਦਿੱਤਾ। ਜਿਸ ਬੁਰੇ ਢੰਗ ਨਾਲ ਉਹਨੇ ਵੱਡੇ ਭਰਾ ਦਾਰਾ ਸ਼ਿਕੋਹ ਨੂੰ ਮਾਰਿਆ, ਉਹ ਹਰ ਪੱਖ ਤੋਂ ਨਿੰਦਣਯੋਗ ਹੈ। ਫਟੇ ਪੁਰਾਣੇ ਮੰਗਤਿਆਂ ਵਾਲੇ ਕੱਪੜੇ ਪਹਿਨਾ ਕੇ ਸਾਰੇ ਸ਼ਹਿਰ ਵਿਚ ਉਹਦਾ ਹਾਥੀ ਉੱਤੇ ਜਲੂਸ ਕੱਢਿਆ ਗਿਆ। ਏਥੇ ਹੀ ਬੱਸ ਨਹੀਂ, ਦਾਰਾ ਸ਼ਿਕੋਹ ਦਾ ਸਿਰ ਹੱਟੀ ਹੱਟੀ ਉੱਤੇ ਫੇਰ ਕੇ ਕੌਡੀਆਂ ਉਗਰਾਹੀਆਂ ਗਈਆਂ। ਅੰਤ ਈਦ ਦੇ ਪਵਿੱਤਰ ਦਿਨ ਉੱਤੇ ਦਾਰਾ ਸ਼ਿਕੋਹ ਦਾ ਸਿਰ ਤੋਹਫ਼ੇ ਵਜੋਂ ਪਿਤਾ ਨੂੰ ਪੇਸ਼ ਕੀਤਾ ਗਿਆ।

ਔਰੰਗਜ਼ੇਬ ਦੀਆਂ ਇਹਨਾਂ ਕਰਤੂਤਾਂ ਕਰਕੇ ਸਾਰੀ ਇਸਲਾਮੀ ਦੁਨੀਆਂ ਉਹਦੇ ਨਾਲ ਨਾਰਾਜ਼ ਹੋ ਗਈ। ਫ਼ਾਰਸ ਦਾ ਹੁਕਮਰਾਨ 'ਸ਼ਾਹ ਅਬਾਸ' ਹਿੰਦ ਉੱਤੇ ਹਮਲਾ ਕਰਨ ਦੀਆਂ ਧਮਕੀਆਂ ਦੇਣ ਲੱਗਾ। ਮੁਸਲਮਾਨ ਮੁਲਕਾਂ ਦਾ ਵਿਰੋਧ ਖ਼ਤਮ ਕਰਨ ਵਾਸਤੇ ਔਰੰਗਜ਼ੇਬ ਨੇ ਕਾਅਬਾ ਸ਼ਰੀਫ਼ (ਮੱਕਾ) ਦੇ ਵਡੇ ਮੁਫ਼ਤੀ ਦਾ ਆਸਰਾ ਤਕਿਆ। ਔਰੰਗਜ਼ੇਬ ਨੇ ਲੱਖਾਂ ਰੁਪਏ ਨਜ਼ਰਾਨੇ ਵਜੋਂ ਤੇ ਬਹੁਮੁੱਲੇ ਤੋਹਫ਼ੇ ਦੇ ਕੇ ਆਪਣਾ ਸਫ਼ੀਰ ਮੱਕੇ ਭੇਜਿਆ, ਪਰੰਤੂ ਕਾਅਬਾ ਸ਼ਰੀਫ਼ ਦੇ ਵੱਡੇ ਮੁਫ਼ਤੀ ਨੇ ਸਫ਼ੀਰ ਦੇ ਮੱਥੇ ਲੱਗਣਾ ਵੀ ਠੀਕ ਨਾ ਸਮਝਿਆ ਤੇ ਨਾ ਹੀ ਔਰੰਗਜ਼ੇਬ ਦਾ ਭੇਜਿਆ ਨਜ਼ਰਾਨਾ ਤੇ ਤੋਹਫ਼ੇ ਪ੍ਰਵਾਨ ਕੀਤੇ।

ਹੁਣ ਔਰੰਗਜ਼ੇਬ ਨੂੰ ਬੜਾ ਫ਼ਿਕਰ ਬਣਿਆ। ਬੜੀ ਲੰਮੀ ਸੋਚ ਵਿਚਾਰ ਪਿੱਛੋਂ ਉਹ ਇਸ ਸਿੱਟੇ 'ਤੇ ਪੁੱਜਾ ਕਿ 'ਬੱਸ ਇਕੋ ਰਸਤਾ ਰਹਿ ਗਿਆ ਹੈ। ਮੈਨੂੰ ਸਿੱਧ ਕਰਨਾ ਪਵੇਗਾ ਕਿ ਮੈਂ ਇਸਲਾਮ ਦਾ ਸਭ ਤੋਂ ਵੱਡਾ ਸੱਚਾ ਖ਼ਿਦਮਤਗਾਰ ਹਾਂ। ਮੈਂ ਹਰ ਤਰ੍ਹਾਂ ਸਖ਼ਤੀ ਕਰਕੇ ਇਥੋਂ ਦੇ ਹਿੰਦੂਆਂ ਨੂੰ ਮੁਸਲਮਾਨ ਬਣਾਵਾਂਗਾ। ਇਸਲਾਮ

ਦੀ ਏਨੀ ਵੱਡੀ ਖ਼ਿਦਮਤ ਕਰਨ ਬਦਲੇ ਸਾਰੀ ਇਸਲਾਮੀ ਦੁਨੀਆ ਮੇਰੇ ਹੱਕ ਵਿਚ ਤੇ ਅਹਿਸਾਨਮੰਦ ਹੋਵੇਗੀ। ਬੱਸ, ਇਹ ਹੀ ਰਸਤਾ ਠੀਕ ਹੈ।'

ਔਰੰਗਜ਼ੇਬ ਦਾ ਚਰਿੱਤਰ ਦੋ-ਮੁਖੀਆ ਹੈ। ਇਕ ਪਾਸੇ ਉਹ ਆਪਣੇ ਮਜ਼ਹਬ ਦਾ ਪੱਕਾ ਧਾਰਨੀ (Puritan) ਸੀ। ਉਹਦੇ ਜੀਵਨ ਦਾ ਇਕ ਇਕ ਪਲ ਇਸਲਾਮੀ ਸ਼ਰ੍ਹਾ ਮੁਤਾਬਕ ਗੁਜ਼ਰਦਾ ਸੀ ਤੇ ਦੂਸਰੇ ਪਾਸੇ ਉਹ ਅੱਤ ਦਰਜੇ ਦਾ ਜ਼ਾਲਮ ਤੇ ਸ਼ੱਕੀ ਸੁਭਾਉ ਦਾ ਮਾਲਕ ਸੀ। ਆਪਣੇ ਸਕੇ ਭਰਾਵਾਂ ਤੇ ਮਾਸੂਮ ਭਤੀਜਿਆਂ ਦਾ ਖ਼ੂਨ ਡੋਲ੍ਹਦਿਆਂ ਉਹਦੇ ਦਿਲ ਵਿਚ ਰਹਿਮ ਨਹੀਂ ਸੀ ਉਪਜਿਆ ਤੇ ਸ਼ੱਕੀ ਏਨਾ ਕਿ ਆਪਣੇ ਪੁੱਤਰਾਂ ਉੱਤੇ ਵੀ ਉਸ ਨੂੰ ਇਤਬਾਰ ਨਹੀਂ ਸੀ।

ਮੁਗ਼ਲ ਰਾਜ ਦੀ ਤਬਾਹੀ ਦਾ ਮੁੱਢ ਬੰਨ੍ਹਣ ਵਾਲਾ ਉਸ ਨੂੰ ਇਸ ਵਾਸਤੇ ਕਹਿੰਦੇ ਹਨ ਕਿ ਉਸ ਨੇ ਗ਼ਲਤ ਰਾਹ ਚੁਣ ਲਿਆ ਸੀ। ਰਾਜ ਦੀਆਂ ਹੱਦਾਂ ਵਧਾਉਣ ਦੇ ਲਾਲਚ ਪਿੱਛੇ ਉਸ ਨੇ ਦੂਰ ਦੱਖਣ ਦੀਆਂ ਰਿਆਸਤਾਂ ਨੂੰ ਫ਼ਤਹਿ ਕਰਨ ਦੀ ਮੁਹਿੰਮ ਸ਼ੁਰੂ ਕਰ ਦਿੱਤੀ ਤੇ ਤਲਵਾਰ ਦੇ ਜ਼ੋਰ ਨਾਲ ਲੋਕਾਂ ਨੂੰ ਮੁਸਲਮਾਨ ਬਣਾਉਣ ਕਰਕੇ ਉਸ ਨੇ ਹਿੰਦੂਆਂ ਨੂੰ ਆਪਣਾ ਵੈਰੀ ਬਣਾ ਲਿਆ। ਅਕਬਰ ਨੇ ਆਪਣੀ ਮਿਲਵਰਤਣ ਵਾਲੀ ਨੀਤੀ ਦਾ ਸਦਕਾ ਹਿੰਦੂਆਂ ਵਿਚ ਜੋ ਸਤਿਕਾਰ ਬਣਾ ਲਿਆ ਸੀ, ਔਰੰਗਜ਼ੇਬ ਨੇ ਉਸ ਪਿਆਰ ਨੂੰ ਵੈਰ ਵਿਚ ਬਦਲ ਲਿਆ।

ਉਹਨੇ ਹਿੰਦੂਆਂ ਉੱਤੇ ਦੁਬਾਰਾ 'ਜਜ਼ੀਆ' ਟੈਕਸ ਲਾ ਦਿੱਤਾ, ਹੋਲੀ, ਦੀਵਾਲੀ ਆਦਿ ਤਿਉਹਾਰ ਮਨਾਉਣ ਦੀ ਮਨਾਹੀ ਕਰ੍ਹ ਦਿੱਤੀ ਤੇ ਦੇਸ ਵਿਚ ਹਜ਼ਾਰਾਂ ਮੰਦਰ ਢਾਹ ਦਿੱਤੇ। ਗੁਜਰਾਤ ਦਾ ਪ੍ਰਸਿੱਧ ਮੰਦਰ ਚਿੰਤਾਮਣ ਢਾਹ ਕੇ ਮਸੀਤ ਬਣਾਈ ਗਈ। ਮਥਰਾ ਦਾ ਮਸ਼ਹੂਰ ਮੰਦਰ 'ਕੇਸ਼ਵ ਮੰਦਰ' ਬੀਰ ਸਿੰਘ ਬੁੰਦੇਲੇ ਨੇ ਤੇਤੀ ਲੱਖ ਦੀ ਭਾਰੀ ਰਕਮ ਖ਼ਰਚ ਕਰਕੇ ਬਣਵਾਇਆ ਸੀ। ਔਰੰਗਜ਼ੇਬ ਦੇ ਹੁਕਮ ਨਾਲ ਉਹ ਢਾਹ ਕੇ ਉਸੇ ਦੀਆਂ ਨੀਂਹਾਂ ਉੱਤੇ ਮਸਜਿਦ ਉਸਾਰੀ ਗਈ। ਬਨਾਰਸ ਦਾ 'ਗੋਪੀ ਨਾਥ ਮੰਦਰ' ਤੇ ਅਯੁੱਧਿਆ ਦਾ ਭਗਵਾਨ ਰਾਮ ਚੰਦਰ ਦੇ ਨਾਮ ਉੱਤੇ ਉਸਾਰਿਆ ਹੋਇਆ ਮੰਦਰ ਢਾਹ ਦਿੱਤੇ ਗਏ। ਇਹ ਤਾਂ ਗਿਣਤੀ ਦੇ ਨਾਮ ਹਨ। ਸਾਰੇ ਦੇਸ ਵਿਚ ਹਜ਼ਾਰਾਂ ਮੰਦਰ ਤਬਾਹ ਕੀਤੇ ਗਏ। ਮੰਦਰਾਂ ਵਿਚੋਂ ਉਖਾੜ ਕੇ ਲਿਆਂਦੇ ਬੁੱਤ, ਆਗਰੇ ਦੀ ਮਸਜਦ ਦੀਆਂ ਪੌੜੀਆਂ ਥੱਲੇ ਦੱਬੇ ਗਏ ਤਾਂ ਕਿ ਮਸਜਿਦ ਵਿਚ ਆਉਂਦੇ ਜਾਂਦੇ ਨਮਾਜ਼ੀ ਉਹਨਾਂ ਬੁੱਤਾਂ (ਧਾਰਮਿਕ ਮੂਰਤੀਆਂ) ਨੂੰ ਪੈਰਾਂ ਥੱਲੇ ਲਤਾੜ ਕੇ ਉਨ੍ਹਾਂ ਦੀ ਬੇਅਦਬੀ ਕਰ ਸਕਣ।*

ਇਕ ਵਾਰ ਜਜ਼ੀਆ ਮਾਫ਼ ਕਰਾਉਣ ਵਾਸਤੇ ਹਜ਼ਾਰਾਂ ਹਿੰਦੂ ਦਿੱਲੀ ਇਕੱਠੇ ਹੋਏ। ਫ਼ਰਿਆਦ ਸੁਣਨ ਦੀ ਥਾਂ ਔਰੰਗਜ਼ੇਬ ਨੇ ਉਹਨਾਂ ਹਿੰਦੂਆਂ ਉੱਤੇ ਮਸਤ ਹਾਥੀ ਛਡਵਾ ਦਿੱਤੇ।† ਨਤੀਜੇ ਵਜੋਂ ਸੈਂਕੜੇ ਫ਼ਰਿਆਦੀ ਹਾਥੀਆਂ ਦੇ ਪੈਰਾਂ ਥੱਲੇ ਕੁਚਲ ਕੇ ਮਰ ਗਏ।

---

* Aurangzeb by Stanley Lane-Poole, Page 136.

† ਖ਼ਾਫ਼ੀ ਖ਼ਾਂ।

ਹਿੰਦੂਆਂ ਨੂੰ ਜ਼ਬਰਦਸਤੀ ਮੁਸਲਮਾਨ ਬਣਾਉਣ ਦੀ ਮੁਹਿੰਮ ਨੂੰ ਔਰੰਗਜ਼ੇਬ ਨੇ ਵਧੇਰੇ ਤੇਜ਼ ਕਰ ਦਿੱਤਾ। ਕਾਜ਼ੀਆਂ ਮੌਲਾਣਿਆਂ ਨੂੰ ਖੁੱਲ੍ਹੇ ਅਖ਼ਤਿਆਰ ਦੇ ਦਿੱਤੇ। ਔਰੰਗਜ਼ੇਬ ਦੇ ਰਾਜ ਵਿਚ ਹਿੰਦੂ ਜਨਤਾ ਵਾਲ ਵਾਲ ਦੁਖੀ ਸੀ, ਪਰ ਉਹ ਕਰ ਕੁਝ ਨਹੀਂ ਸੀ ਸਕਦੀ। ਉਹ ਬੇਸਹਾਰਾ ਸੀ।

ਔਰੰਗਜ਼ੇਬ ਨੇ ਸੋਚਿਆ ਕਿ ਸਾਰੇ ਦੇਸ਼ ਵਿਚ ਕੋਈ ਵੀ ਮੇਰੀ ਇਸ ਨੀਤੀ ਦਾ ਵਿਰੋਧ ਕਰਨ ਦੀ ਹਿੰਮਤ ਕਰਨ ਜੋਗਾ ਨਹੀਂ ਤਾਂ ਕਿਉਂ ਨਾ ਇਸ ਨੂੰ ਹੋਰ ਤੇਜ਼ ਕਰਕੇ ਛੇਤੀ ਨੇਪਰੇ ਚਾੜ੍ਹਿਆ ਜਾਵੇ। ਉਸ ਨੇ ਇਹ ਵੱਡਾ ਹਮਲਾ ਕਸ਼ਮੀਰ ਤੋਂ ਸ਼ੁਰੂ ਕੀਤਾ।

## ਕਸ਼ਮੀਰ ਉੱਤੇ ਵਧੇਰੇ ਸਖ਼ਤੀ ਕਿਉਂ ?

ਇਸ ਦੇ ਦੋ ਕਾਰਨ ਹਨ। ਇਕ ਤਾਂ ਕਸ਼ਮੀਰ ਦੀ ਹੱਦ ਲਹਿੰਦੇ ਪਾਸੇ ਇਸਲਾਮੀ ਮੁਲਕਾਂ ਨਾਲ ਲੱਗਦੀ ਸੀ। ਔਰੰਗਜ਼ੇਬ ਨੇ ਸੋਚਿਆ ਕਿ ਇਕ ਪਾਸਿਉਂ ਸਾਰੀ ਵਸੋਂ ਨੂੰ ਮੁਸਲਮਾਨ ਬਣਾਉਣ ਨਾਲ ਇਸ ਵਿਚ ਵਿਰੋਧ ਕਰਨ ਵਾਲਾ ਕੋਈ ਨਹੀਂ ਰਹੇਗਾ। ਨਾਲੇ ਇਸਲਾਮੀ ਮੁਲਕਾਂ ਦੀ ਹਿਮਾਇਤ ਵੀ ਹਾਸਲ ਹੋਵੇਗੀ। ਦੂਸਰਾ ਕਾਰਨ : ਕਸ਼ਮੀਰ ਵਿਚ ਵਿਦਵਾਨ ਪੰਡਤਾਂ ਦੀ ਗਿਣਤੀ ਵਧੇਰੇ ਸੀ। ਕਸ਼ਮੀਰ ਨੂੰ ਹਿੰਦੂ ਸੱਭਿਅਤਾ ਦਾ ਘਰ ਮੰਨਿਆ ਜਾਂਦਾ ਸੀ। ਜੇ ਇਹ ਵਿਦਵਾਨ ਤਬਕਾ ਮੁਸਲਮਾਨ ਬਣਾ ਲਿਆ ਜਾਵੇ ਤਾਂ ਇਹ ਇਸਲਾਮ ਦੇ ਵੱਡੇ ਪ੍ਰਚਾਰਕ ਸਿੱਧ ਹੋਣਗੇ। ਇਹ ਸੋਚ ਕੇ ਔਰੰਗਜ਼ੇਬ ਨੇ ਬੜੇ ਸਖ਼ਤ ਹੁਕਮ ਦੇ ਕੇ ਸ਼ੇਰ ਅਫ਼ਗਨ ਖ਼ਾਂ ਨੂੰ ਕਸ਼ਮੀਰ ਦਾ ਹਾਕਮ ਥਾਪ ਦਿੱਤਾ।

## ਸ਼ੇਰ ਅਫ਼ਗਨ ਤੇ ਕਸ਼ਮੀਰ

ਸ਼ੇਰ ਅਫ਼ਗਨ ਖ਼ਾਂ ਦੇ ਜ਼ੁਲਮ ਦਾ ਕਸ਼ਮੀਰੀ ਪੰਡਿਤ ਟਾਕਰਾ ਨਾ ਕਰ ਸਕੇ। ਉਹ ਨਿਤਾਣੇ ਹੋ ਕੇ ਹਾਕਮ ਦੇ ਚਰਨੀਂ ਜਾ ਪਏ। ਉਹਨਾਂ ਬੇਹੌਸਲਾ ਹੋਏ ਲੋਕਾਂ ਨੇ ਸ਼ੇਰ ਅਫ਼ਗਨ ਪਾਸੋਂ ਸਿਰਫ਼ ਛੇ ਮਹੀਨੇ ਦੀ ਮੁਹਲਤ ਮੰਗੀ। ਉਹਨਾਂ ਤਰਲਾ ਲੈ ਕੇ ਕਿਹਾ, "ਅੰਨ ਦਾਤਾ! ਸਿਰਫ਼ ਛੇ ਮਹੀਨੇ ਮੁਹਲਤ ਦੇ ਦਿਉ। ਅਸੀਂ ਆਪਣੇ ਧਾਰਮਿਕ ਦੇਵੀ ਦੇਵਤਿਆਂ ਨੂੰ ਅਜ਼ਮਾ ਲਈਏ। ਸਾਡੀ ਪ੍ਰਾਰਥਨਾ ਸੁਣ ਕੇ ਕੋਈ ਵੀ ਸਹਾਇਤਾ ਵਾਸਤੇ ਨਾ ਬਹੁੜਿਆ ਤਾਂ ਅਸੀਂ ਸਾਰੇ ਦੇ ਸਾਰੇ ਖ਼ੁਸ਼ੀ ਨਾਲ ਮੁਸਲਮਾਨ ਹੋ ਜਾਵਾਂਗੇ। ਅਸੀਂ ਮੁਸਲਮਾਨ ਹੋ ਗਏ ਤਾਂ ਸਮਝੋ ਸਾਰਾ ਭਾਰਤ ਹੀ ਮੁਸਲਮਾਨ ਹੋ ਜਾਵੇਗਾ।"

ਸ਼ੇਰ ਅਫ਼ਗਨ ਨੂੰ ਇਹ ਸੌਦਾ ਲਾਹੇਵੰਦਾ ਜਾਪਿਆ। ਉਹਨੇ ਛੇ ਮਹੀਨੇ ਦੀ ਮੁਹਲਤ ਦੇ ਦਿੱਤੀ। ਨਾਲ ਹੀ ਉਸ ਨੇ ਤਾੜਨਾ ਕਰਦਿਆਂ ਕਿਹਾ, "ਯਾਦ ਰੱਖੋ, ਛੇ ਮਹੀਨੇ ਗੁਜ਼ਰ ਜਾਣ ਪਿੱਛੋਂ ਇਕ ਦਿਨ ਵੀ ਉਡੀਕ ਨਹੀਂ ਕੀਤੀ ਜਾਵੇਗੀ। ਫਿਰ ਇਸਲਾਮ ਜਾਂ ਮੌਤ।"

ਇਕਰਾਰ ਕਰ ਲੈਣ ਪਿੱਛੋਂ ਇਕ ਨਵੀਂ ਜ਼ਿੰਮੇਵਾਰੀ ਸਾਹਮਣੇ ਆ ਜਾਂਦੀ ਹੈ।

ਕਸ਼ਮੀਰੀ ਪੰਡਿਤ ਵੀ ਉਸੇ ਮੁਸ਼ਕਲ ਵਿਚ ਫਸ ਗਏ। ਉਹ ਲੱਗੇ ਮੰਦਰਾਂ ਵਿਚ ਅਰਦਾਸਾਂ ਕਰਨ। ਸਮਾਂ ਚੋਖਾ ਬੀਤ ਗਿਆ, ਪਰ ਹਾਸਲ ਕੁਝ ਨਾ ਹੋਇਆ। ਪੰਡਿਤ ਬਿਲਕੁਲ ਨਿਰਾਸ਼ ਹੋ ਗਏ।

## ਗੁਰੂ ਦੇ ਵਿਰੋਧੀਆਂ ਦੀ ਚਾਲ

ਕੁਝ 'ਸਿਆਣਿਆਂ' ਨੂੰ ਇਕ ਨਵੀਂ ਤਜਵੀਜ਼ ਸੁੱਝੀ। ਉਸ ਤਜਵੀਜ਼ ਵਿਚ ਵਧੇਰੇ ਹੱਥ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵਿਰੋਧੀ ਸ਼ਰੀਕ ਸੋਢੀਆਂ (ਧੀਰਮੱਲੀਆਂ ਤੇ ਰਾਮ ਰਾਈਆਂ) ਦਾ ਸੀ।* ਉਹਨਾਂ ਦਿਲ ਹਾਰ ਚੁੱਕੇ ਪੰਡਿਤਾਂ ਨੂੰ ਕਿਹਾ, "ਭੁੱਲੇ ਲੋਕੋ! ਤੁਸੀਂ ਐਵੇਂ ਹੋ-ਬੀਤੇ ਦੇਵੀ ਦੇਵਤਿਆਂ ਨੂੰ ਪੂਜ ਰਹੇ ਹੋ। ਕਲਯੁਗ ਦੇ ਜ਼ਾਹਰਾ ਅਵਤਾਰ ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਗੁਰੂ ਤੇਗ਼ ਬਹਾਦਰ ਸਾਹਿਬ ਅਨੰਦਪੁਰ ਵਿਚ ਮੌਜੂਦ ਹਨ। ਤੁਸੀਂ ਉਹਨਾਂ ਦੀ ਸ਼ਰਣ ਕਿਉਂ ਨਹੀਂ ਜਾਂਦੇ। ਤੁਹਾਡਾ ਸੰਕਟ ਉਹ ਹਰਨਗੇ।"

ਵਿਰੋਧੀਆਂ ਦੀ ਇਹ ਚਾਲ ਬੜੀ ਡੂੰਘੀ ਸੀ। ਉਹਨਾਂ ਸੋਚਿਆ, 'ਜੇ ਗੁਰੂ ਤੇਗ਼ ਬਹਾਦਰ ਇਹਨਾਂ ਨਿਆਸਰੇ ਪੰਡਿਤਾਂ ਦੀ ਬਾਂਹ ਫੜਨਗੇ ਤਾਂ ਔਰੰਗਜ਼ੇਬ ਦੇ ਗੁੱਸੇ ਦਾ ਸ਼ਿਕਾਰ ਬਣਨਗੇ ਤੇ ਜੇ ਇਹ ਇਨਕਾਰ ਕਰਨਗੇ ਤਾਂ ਸੰਗਤਾਂ ਵਿਚ ਬਦਨਾਮ ਹੋਣਗੇ। ਸਾਨੂੰ ਇਹ ਕਹਿਣ ਦਾ ਮੌਕਾ ਮਿਲ ਜਾਵੇਗਾ ਕਿ ਇਹ ਅਸਲੀ ਗੁਰੂ ਨਹੀਂ, ਕਿਉਂਕਿ ਇਹਨਾਂ ਸ਼ਰਣ ਆਏ ਦੁਖੀਆਂ ਦੀ ਮਦਦ ਨਹੀਂ ਕੀਤੀ।'

## ਕਸ਼ਮੀਰ ਦੇ ਪੰਡਿਤ ਗੁਰੂ ਜੀ ਦੀ ਸ਼ਰਨ

ਦਿਲ ਹਾਰ ਚੁੱਕੇ ਪੰਡਤਾਂ ਦੇ ਇਹ ਗੱਲ ਦਿਲ ਲੱਗੀ। ਉਹਨਾਂ ਨੂੰ ਉਸ ਵੇਲੇ ਦੁਖੀਆਂ ਦੀ ਬਾਂਹ ਫੜਨ ਵਾਲਾ ਚਾਹੀਦਾ ਸੀ, ਭਾਵੇਂ ਕੋਈ ਹੋਵੇ। ਵਧੇਰੇ ਪੰਡਿਤਾਂ ਦੇ ਦਿਲ ਵਿਚ ਗੁਰੂ ਮਹਾਰਾਜ ਵਾਸਤੇ ਸੱਚੀ ਸ਼ਰਧਾ ਨਹੀਂ ਸੀ, ਕਿਉਂਕਿ ਸਿੱਖੀ ਦੇ ਪ੍ਰਚਾਰ ਨਾਲ ਧਰਮ ਉੱਤੇ ਇਕਮਾਤਰ ਪੰਡਿਤ ਦਾ ਅਧਿਕਾਰ ਖ਼ਤਮ ਹੁੰਦਾ ਸੀ। ਇਸ ਲਈ ਬਹੁਤੇ ਪੰਡਿਤ ਅੰਦਰੋਂ ਗੁਰੂ ਘਰ ਦੇ ਵਿਰੁੱਧ ਸਨ, ਪਰ ਏਥੇ ਤਾਂ ਹੋਰ ਰਸਤਾ ਹੀ ਕੋਈ ਨਹੀਂ ਸੀ ਰਿਹਾ। ਸੋ, ਕਸ਼ਮੀਰ ਦੇ ਚੋਣਵੇਂ ਵਿਦਵਾਨ ਪੰਡਿਤ ਗੁਰਦੇਵ ਦੀ ਸ਼ਰਣ ਆ ਢੱਠੇ। ਉਹਨਾਂ ਨਾਲ ਭਾਰਤ ਦੇ ਹੋਰ ਹਿੱਸਿਆਂ ਦੇ ਵੀ ਕੁਝ ਨੁਮਾਇੰਦੇ ਸਨ।

ਨੌਵੇਂ ਗੁਰੂ ਜੀ ਦੇ ਦਿਲ ਵਿਚ ਗ਼ਰੀਬਾਂ ਲਈ ਅਥਾਹ ਦਰਦ ਸੀ। ਹਜ਼ੂਰ ਧਰਮ ਦਾ ਅਰਥ ਹੀ 'ਮਾੜੇ ਦੀ ਮਦਦ' ਸਮਝਦੇ ਸਨ। ਮਹਾਰਾਜ ਇਹ ਵੀ ਜਾਣਦੇ ਸਨ ਕਿ ਇਸ ਵੱਧ ਰਹੇ ਜ਼ੁਲਮ ਦਾ ਟਾਕਰਾ ਕਿਸੇ ਦਿਨ ਗੁਰੂ ਨਾਨਕ ਦੀ ਸਿੱਖੀ ਨੂੰ ਕਰਨਾ ਹੀ ਪਵੇਗਾ। ਏਸ ਵਾਸਤੇ ਉਹ ਆਪਣੇ ਆਪ ਨੂੰ ਤੇ ਆਪਣੇ ਉੱਤਰਾਅਧਿਕਾਰੀ (ਸਾਹਿਬਜ਼ਾਦਾ ਗੋਬਿੰਦ ਰਾਇ ਜੀ) ਨੂੰ ਇਸ ਅੱਤਿਆਚਾਰ ਦਾ ਟਾਕਰਾ ਕਰਨ ਵਾਸਤੇ ਤਿਆਰ ਕਰ ਰਹੇ ਸਨ।

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੮੬੯ ।

ਦੁਖੀ ਪੰਡਿਤਾਂ ਦੀ ਪ੍ਰਾਰਥਨਾ ਸੁਣ ਕੇ ਗੁਰੂ ਤੇਗ਼ ਬਹਾਦਰ ਸਾਹਿਬ ਸੋਚਣ ਲੱਗੇ, 'ਅਮਲ ਕਰਨ ਦਾ ਸਮਾਂ ਆ ਗਿਆ ਹੈ। ਅਕਾਲ ਪੁਰਖ ਇਸ ਅਮਲ ਵਿਚ ਪੂਰੇ ਉਤਰਨ ਦਾ ਬਲ ਬਖ਼ਸ਼ੇ।'

## ਨਿਆਸਰਿਆਂ ਦੀ ਬਾਂਹ ਫੜੀ

ਇਹ ਗੱਲ ਤਾਂ ਨਿਸ਼ਚਿਤ ਸੀ ਕਿ ਦਰ ਆਇਆਂ ਦੀ ਬਾਂਹ ਹਰ ਹਾਲ ਫੜਨੀ ਹੈ। ਕੋਈ ਧੱਕੇ ਨਾਲ ਕਿਸੇ ਮਾੜੇ ਦਾ ਧਰਮ ਖੋਹਵੇ, ਇਹ ਧਰਮ ਦੇ ਨਾਮ ਉੱਤੇ ਸਭ ਤੋਂ ਵੱਡਾ ਅਧਰਮ ਹੈ। ਇਸ ਬੇਇਨਸਾਫ਼ੀ ਨੂੰ ਦੂਰ ਕਰਨ ਵਾਸਤੇ ਗੁਰੂ ਮਹਾਰਾਜ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਵਾਸਤੇ ਤਿਆਰ ਸਨ। ਆਪ ਸਰਕਾਰ ਦੀ ਨੀਤੀ ਤੇ ਔਰੰਗਜ਼ੇਬ ਦੇ ਸੁਭਾਉ ਤੋਂ ਵੀ ਪੂਰੀ ਤਰ੍ਹਾਂ ਜਾਣੂ ਸਨ। ਇਹਨਾਂ ਸਤਾਇਆਂ ਹੋਇਆਂ ਦੀ ਸਹਾਇਤਾ ਦੀ ਹਾਮੀ ਭਰਨ ਦਾ ਕੀ ਸਿੱਟਾ ਨਿਕਲੇਗਾ, ਇਸ ਬਾਰੇ ਕੋਈ ਭੁਲੇਖਾ ਨਹੀਂ ਸੀ ਤੇ ਇਸ ਜ਼ੁਲਮ ਨੂੰ ਦੂਰ ਕਰਨ ਵਾਸਤੇ ਮਹਾਰਾਜ ਹਰ ਕਿਸਮ ਦੇ ਦੁਖ ਸਹਿਣ ਨੂੰ ਤਿਆਰ ਸਨ, ਪਰ ਮਹਾਰਾਜ ਦੇ ਸਾਹਮਣੇ ਕੁਝ ਹੋਰ ਸੋਚਾਂ ਵੀ ਸਨ। ਸਮੇਂ ਦੇ ਹਾਲਾਤ ਬੜੇ ਨਾਜ਼ੁਕ ਸਨ। ਗੱਦੀ ਦੇ ਉੱਤਰ-ਅਧਿਕਾਰੀ (ਸਾਹਿਬਜ਼ਾਦਾ ਗੋਬਿੰਦ ਰਾਇ ਜੀ) ਸੰਸਾਰਕ ਤੌਰ 'ਤੇ ਅਜੇ ਉਮਰੋਂ ਛੋਟੇ ਸਨ, ਅੱਠ ਸਾਲ ਦੇ। ਸਾਹਿਬਜ਼ਾਦੇ ਦੇ ਸਿਰ 'ਤੇ ਅਵਸਥਾ ਦੇ ਲਿਹਾਜ਼ ਨਾਲ ਬਹੁਤ ਵੱਡੀ ਜ਼ਿੰਮੇਵਾਰੀ ਪੈ ਜਾਣੀ ਸੀ। ਗੁਰਦੇਵ ਅਜਿਹੀਆਂ ਸੋਚਾਂ ਵਿਚ ਲੀਨ ਬੈਠੇ ਸਨ, ਜਦ ਬਾਹਰੋਂ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਵੀ ਆ ਗਏ।

## ਸਾਹਿਬਜ਼ਾਦੇ ਦੀ ਰਾਏ

ਸਾਹਿਬਜ਼ਾਦਾ ਗੋਬਿੰਦ ਰਾਇ ਜੀ ਨੇ ਸਾਰੀ ਸੰਗਤ ਵੱਲ ਬੜੇ ਧਿਆਨ ਨਾਲ ਤੱਕਿਆ। ਸਾਰੇ ਹੀ ਵਿਚਾਰਵਾਨ ਕਿਸੇ ਡੂੰਘੀ ਸੋਚ ਵਿਚ ਡੁੱਬੇ ਵੇਖੇ। ਕੁਝ ਨਵੇਂ ਚਿਹਰੇ (ਪੰਡਿਤਾਂ ਦੇ) ਵੀ ਨਜ਼ਰੀਂ ਪਏ, ਜੋ ਬਹੁਤ ਉਦਾਸ ਸਨ। ਹਜ਼ੂਰ ਨੇ ਗੁਰਦੇਵ ਪਿਤਾ ਵੱਲ ਤੱਕਿਆ। ਮਹਾਰਾਜ ਵੀ ਕਿਸੇ ਡੂੰਘੀ ਸੋਚ ਵਿਚ ਲੀਨ ਬੈਠੇ ਸਨ। ਦਸਵੇਂ ਪਾਤਸ਼ਾਹ ਰਵਾ-ਰਵੀਂ ਅੱਗੇ ਵੱਧ ਕੇ ਪਿਤਾ ਦੀ ਗੋਦ ਵਿਚ ਜਾ ਬੈਠੇ। ਲਾਡ ਨਾਲ ਪਿਤਾ ਦੇ ਗਲ ਵਿਚ ਬਾਂਹ ਪਾ ਕੇ ਸਾਹਿਬ ਬੋਲੇ, "ਗੁਰਦੇਵ ਪਿਤਾ ਜੀ! ਸੰਗਤਾਂ 'ਤੇ ਇਹ ਉਦਾਸੀ, ਕੁਝ ਦੁਖੀਆਂ ਦੀਆਂ ਅੱਖਾਂ ਵਿਚ ਹੰਝੂ ਤੇ ਫਿਰ ਹਜ਼ੂਰ ਦੀ ਇਹ ਸੋਚ-ਮਗਨ ਅਵਸਥਾ। ਇਹ ਸਭ ਕੁਝ ਮੈਂ ਕੀ ਵੇਖ ਰਿਹਾ ਹਾਂ।"

ਗੋਬਿੰਦ ਰਾਇ ਉਮਰ ਦੇ ਲਿਹਾਜ਼ ਨਾਲ ਵਧੇਰੇ ਵਿਚਾਰਵਾਨ ਤੇ ਗੰਭੀਰ ਮਸਲਿਆਂ ਉੱਤੇ ਬੜੀ ਸੂਝ ਭਰੀ ਰਾਏ ਦੇਣ ਦੇ ਯੋਗ ਸਨ। ਮਹਾਰਾਜ ਨੇ ਕਹਿਣਾ ਸ਼ੁਰੂ ਕੀਤਾ, "ਲਾਲ ਜੀ! ਹਾਲਾਤ ਬੜੇ ਨਾਜ਼ੁਕ ਹੋ ਗਏ ਹਨ। ਸਮੇਂ ਦਾ ਹਾਕਮ ਔਰੰਗਜ਼ੇਬ ਬੇਇਨਸਾਫ਼ ਤੇ ਅੱਤ ਦਰਜੇ ਦਾ ਜ਼ਾਲਮ ਹੋ ਗਿਆ ਹੈ। ਉਸ ਦੇ ਰਵੱਈਏ ਨਾਲ ਮੁਸਲਮਾਨ ਹੰਕਾਰੀ ਤੇ ਹਿੰਦੂ ਭੈਭੀਤ ਤੇ ਬੇ-ਹੌਸਲਾ ਹੋ ਗਏ ਹਨ। ਸਾਡੇ ਵਿਚਾਰਾਂ ਮੁਤਾਬਿਕ ਇਨਸਾਨ ਗਿਆਨਵਾਨ ਹੋਣਾ ਚਾਹੀਦਾ ਹੈ। ਇਸੇ ਵਾਸਤੇ ਅਸੀਂ ਨਿੱਤ ਪ੍ਰਚਾਰ ਕਰਦੇ ਹਾਂ, ਕਿ :

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥"

(ਪੰਨਾ ੧੪੨੭)

"ਗਿਆਨਵਾਨ ਇਨਸਾਨ ਉਹ ਹੈ, ਜੋ ਨਾ ਕਿਸੇ ਨੂੰ ਭੈਅ ਦੇਵੇ, ਨਾ ਕਿਸੇ ਦਾ ਭੈਅ ਮੰਨੇ, ਪਰ ਅੱਜ ਇਕ ਧਿਰ ਆਪਣੇ ਪਸ਼ੂ ਬਲ ਦੇ ਜ਼ੋਰ ਨਾਲ ਸਭ ਨੂੰ ਡਰਾ ਰਹੀ ਹੈ ਤੇ ਦੂਸਰੀ ਧਿਰ ਭੈਅ-ਭੀਤ ਹੋ ਕੇ ਹੌਸਲਾ ਹਾਰ ਬੈਠੀ ਹੈ। ਬਾਦਸ਼ਾਹ ਧੱਕੇ ਨਾਲ ਕਮਜ਼ੋਰਾਂ ਦਾ ਧਰਮ ਖੋਹ ਰਿਹਾ ਹੈ। ਅਸੀਂ ਕਿਸੇ ਵੀ ਧਰਮ ਨੂੰ ਬੁਰਾ ਨਹੀਂ ਕਹਿੰਦੇ। ਧਰਮ ਹਰ ਇਕ ਦਾ ਨਿੱਜੀ ਹੁੰਦਾ ਹੈ। ਚੰਗੇ ਰਾਜ ਵਿਚ ਹਰ ਬੰਦੇ ਵਾਸਤੇ ਧਾਰਮਿਕ ਸੁਤੰਤਰਤਾ ਜ਼ਰੂਰੀ ਹੈ। ਮੁਸਲਮਾਨ ਨੂੰ ਹੱਕ ਹੈ, ਉਹ ਆਪਣੇ ਅਕੀਦੇ ਅਨੁਸਾਰ ਖ਼ੁਦਾ ਨੂੰ ਮੰਨੇ। ਤਾਂ ਫਿਰ ਹਿੰਦੂ ਨੂੰ ਵੀ ਹੱਕ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਵਿਸ਼ਵਾਸ ਅਨੁਸਾਰ ਜਿਵੇਂ ਚਾਹਵੇ, ਈਸ਼ਵਰ-ਪੂਜਾ ਕਰ ਸਕੇ। ਬਾਦਸ਼ਾਹ ਨੂੰ ਇਹ ਹੱਕ ਨਹੀਂ ਕਿ ਉਹ ਹਿੰਦੂਆਂ ਦੇ ਮੰਦਰ ਢਾਹਵੇ ਜਾਂ ਉਹਨਾਂ ਨੂੰ ਧੱਕੇ ਨਾਲ ਮੁਸਲਮਾਨ ਬਣਾਵੇ। ਪਿਆਰ ਤੇ ਪ੍ਰਚਾਰ ਦੇ ਅਸਰ ਨਾਲ ਕੋਈ ਮੁਸਲਮਾਨ ਬਣ ਜਾਵੇ ਤਾਂ ਕੋਈ ਪਾਪ ਨਹੀਂ, ਪਰ ਤਲਵਾਰ ਦੇ ਜ਼ੋਰ ਨਾਲ ਜ਼ਬਰਦਸਤੀ ਕਿਸੇ ਨੂੰ ਮੁਸਲਮਾਨ ਬਣਾਉਣਾ ਪਾਪ ਹੈ, ਮਹਾਂਪਾਪ। ਅਜਿਹਾ ਜ਼ੁਲਮ ਕਰਨ ਦਾ ਬਾਦਸ਼ਾਹ ਨੂੰ ਕੋਈ ਹੱਕ ਨਹੀਂ। ਇਹ ਬੇਇਨਸਾਫ਼ੀ ਹੈ, ਪਰ ਇਹ ਬੇਇਨਸਾਫ਼ੀ ਤੇ ਪਾਪ ਦੂਰ ਕਿਵੇਂ ਹੋਵੇ ? ਇਹ ਗੱਲ ਵਿਚਾਰਨ ਵਾਲੀ ਹੈ। ਜਦੋਂ ਕੋਈ ਸਰੀਰ ਕਮਜ਼ੋਰ ਹੋ ਜਾਵੇ, ਉਸ ਵਿਚੋਂ ਲਹੂ ਘੱਟ ਜਾਵੇ ਜਾਂ ਠੰਢਾ ਹੋ ਜਾਵੇ ਤਾਂ ਉਸ ਨੂੰ ਨਰੋਏ ਲਹੂ ਦੀ ਲੋੜ ਹੁੰਦੀ ਹੈ। ਇਹ ਹਾਲਤ ਧਰਮਾਂ ਅਤੇ ਕੌਮਾਂ ਦੀ ਹੁੰਦੀ ਹੈ। ਕਮਜ਼ੋਰ ਤੇ ਬੇਹੌਸਲਾ ਹੋ ਚੁੱਕੀਆਂ ਕੌਮਾਂ ਨੂੰ ਵੀ ਨਰੋਏ ਖ਼ੂਨ ਦੀ ਲੋੜ ਹੁੰਦੀ ਹੈ। ਭਾਰਤੀ ਕੌਮ ਵੀ ਅਸਲੋਂ ਕਮਜ਼ੋਰ ਹੋ ਚੁੱਕੀ ਹੈ। ਸਮਝੋ, ਮੁਰਦਾ ਹੋ ਚੁੱਕੀ ਹੈ। ਕੁਰਬਾਨੀ ਹੀ ਕੌਮ ਨੂੰ ਨਵੀਂ ਜ਼ਿੰਦਗੀ ਦੇ ਸਕਦੀ ਹੈ। ਕੋਈ ਮਹਾਨ ਸ਼ਖ਼ਸੀਅਤ, ਮਹਾਂਪੁਰਸ਼, ਧਰਮਾਤਮਾ ਕੁਰਬਾਨੀ ਦੇਵੇ ਤਾਂ ਇਹਨਾਂ ਨਿਤਾਣਿਆਂ ਦਾ ਧਰਮ ਬਚ ਸਕਦਾ ਹੈ, ਕੌਮ ਨੂੰ ਨਵੀਂ ਜ਼ਿੰਦਗੀ ਮਿਲ ਸਕਦੀ ਹੈ। ਅਸੀਂ ਸੋਚਦੇ ਹਾਂ ਕਿ ਅਜਿਹਾ ਧਰਮਾਤਮਾ ਕੌਣ ਹੋਵੇ, ਜੋ ਆਪਣੇ ਆਪ ਦੀ ਕੁਰਬਾਨੀ ਦੇ ਕੇ ਇਹਨਾਂ ਦਾ ਧਰਮ ਬਚਾਵੇ।"

"ਗੁਰਦੇਵ ਪਿਤਾ ਜੀ!" ਸਾਹਿਬਜ਼ਾਦਾ ਗੋਬਿੰਦ ਰਾਇ ਜੀ ਨੇ ਬੜੀ ਗੰਭੀਰਤਾ ਨਾਲ ਕਿਹਾ, "ਕੁਰਬਾਨੀ ਦਿੱਤਿਆਂ ਇਹਨਾਂ ਨਿਮਾਣਿਆਂ ਦਾ ਧਰਮ ਬਚ ਸਕਦਾ ਹੈ ਤਾਂ ਇਹ ਕੁਰਬਾਨੀ ਗੁਰੂ ਨਾਨਕ ਦੀ ਗੱਦੀ ਨੂੰ ਹੀ ਕਰਨੀ ਪਵੇਗੀ। ਆਪ ਨਾਲੋਂ ਹੋਰ ਕਿਹੜਾ ਮਹਾਂਪੁਰਸ਼ ਵੱਡਾ ਹੈ ? ਨਾਲੇ ਇਹ ਆਪ ਜੀ ਦੀ ਸ਼ਰਣ ਆਏ ਹਨ।"

ਇਹਨਾਂ ਸ਼ਬਦਾਂ ਦਾ ਅਸਰ ਸਾਰੀ ਸੰਗਤ 'ਤੇ ਛਾ ਗਿਆ। ਕੁਛ ਹੈਰਾਨੀ, ਕੁਝ ਪ੍ਰੇਸ਼ਾਨੀ। ਨਿਰਾਸ਼ ਪੰਡਿਤਾਂ ਨੂੰ ਆਸ ਦੀ ਲੋਅ ਵੀ ਦਿੱਸੀ।

## ਨੌਵੇਂ ਪਾਤਸ਼ਾਹ ਦਾ ਫ਼ੈਸਲਾ

ਗੁਰੂ ਤੇਗ਼ ਬਹਾਦਰ ਸਾਹਿਬ ਦੀ ਸਾਰੀ ਚਿੰਤਾ ਦੂਰ ਹੋ ਗਈ। ਉਹਨਾਂ ਦੇ ਸ਼ਾਂਤ ਚਿਹਰੇ 'ਤੇ ਜਲਾਲ ਆ ਗਿਆ। ਹਜ਼ੂਰ ਬੋਲੇ, "ਲਾਲ ਜੀਉ! ਤੁਸਾਂ ਸਾਡੀ ਚਿੰਤਾ ਦੂਰ ਕਰ ਦਿੱਤੀ ਹੈ। ਸਾਨੂੰ ਭਰੋਸਾ ਹੋ ਗਿਆ ਕਿ ਆਪ ਇਸ ਭਾਰੀ ਜ਼ਿੰਮੇਵਾਰੀ ਨੂੰ ਨਿਭਾਅ ਸਕੋਗੇ। ਕਿਸੇ ਗੱਦੀ-ਨਸ਼ੀਨ ਵਾਸਤੇ ਆਪਣਾ ਉੱਤਰ-ਅਧਿਕਾਰੀ ਚੁਣਨਾ ਬਹੁਤ ਵੱਡੀ ਸਮੱਸਿਆ ਹੁੰਦੀ ਹੈ। ਗੁਰੂ ਨਾਨਕ ਮਹਾਰਾਜ ਤੋਂ ਪਿੱਛੋਂ ਇਹ ਸਮੱਸਿਆ ਦਿਨੋ ਦਿਨ ਕਠਿਨ ਹੁੰਦੀ ਗਈ ਹੈ ਤੇ ਜ਼ਮਾਨੇ ਦੇ ਹਾਲਾਤ ਅਨੁਸਾਰ ਅੱਜ ਤਾਂ ਬਹੁਤ ਹੀ ਕਠਿਨ ਸੀ। ਅਕਾਲ ਪੁਰਖ ਦੀ ਕਿਰਪਾ ਨਾਲ ਸਾਡੀ ਮੁਸ਼ਕਲ ਆਸਾਨ ਹੋ ਗਈ ਹੈ। ਆਪ ਗੁਰੂ ਨਾਨਕ ਦੀ ਸਿੱਖੀ ਦੀ ਸਹੀ ਅਗਵਾਈ ਕਰ ਸਕੋਗੇ। ਅਸੀਂ ਆਪਣਾ ਫ਼ਰਜ਼ ਨਿਭਾਉਣ ਵਾਸਤੇ ਤਿਆਰ ਹਾਂ।"

ਫਿਰ ਗੁਰੂ ਸਾਹਿਬ ਨੇ ਪੰਡਿਤਾਂ ਨੂੰ ਸੰਬੋਧਨ ਕਰਕੇ ਕਿਹਾ, "ਪੁਰਖੋ! ਨਿਰਾਸ਼ ਨਾ ਹੋਵੋ। ਆਪ ਜਾ ਕੇ ਆਪਣੇ ਹਾਕਮਾਂ ਨੂੰ ਕਹਿ ਦੇਵੋ ਕਿ 'ਜੇ ਹਿੰਦ ਦੇ ਪੀਰ ਨੂੰ ਸਰਕਾਰ ਮੁਸਲਮਾਨ ਕਰ ਲਵੇ ਤਾਂ ਸਾਰੇ ਭਾਰਤ ਦੇ ਹਿੰਦੂ ਮੁਸਲਮਾਨ ਹੋ ਜਾਣਗੇ, ਪਰ ਜੇ ਨੌਵੇਂ ਗੁਰੂ ਮੁਸਲਮਾਨ ਨਾ ਬਣਾਏ ਜਾ ਸਕਣ ਤਾਂ ਫਿਰ ਨਿਤਾਣੀ ਪਰਜਾ ਉੱਤੇ ਜ਼ੁਲਮ ਨਾ ਕੀਤਾ ਜਾਵੇ।' ਹੁਣ ਤੁਸੀਂ ਨਿਸ਼ਚਿਤ ਹੋ ਕੇ ਜਾ ਸਕਦੇ ਹੋ।"

ਫ਼ੈਸਲਾ ਹੋ ਗਿਆ। ਬਹੁਤ ਵੱਡੀ ਜ਼ਿੰਮੇਵਾਰੀ ਗੁਰੂ ਤੇਗ਼ ਬਹਾਦਰ ਸਾਹਿਬ ਨੇ ਆਪਣੇ ਸਿਰ ਲੈ ਲਈ। ਗੁਰੂ ਮਹਾਰਾਜ ਦੀ ਜੈ ਜੈ ਕਰਦੇ ਪੰਡਿਤ ਖ਼ੁਸ਼ੀ ਖ਼ੁਸ਼ੀ ਘਰਾਂ ਨੂੰ ਮੁੜੇ। ਉਹਨਾਂ ਜਾ ਕੇ ਆਪਣੇ ਹਾਕਮ ਨੂੰ ਲਿਖ ਦਿੱਤਾ, "ਇਕ ਇਕ ਹਿੰਦੂ ਨੂੰ ਮੁਸਲਮਾਨ ਬਣਾਉਣ ਦਾ ਕਸ਼ਟ ਕਰਨ ਦੀ ਥਾਂ ਸਰਕਾਰ ਇਕੱਲੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਮੁਸਲਮਾਨ ਬਣਾ ਲਵੇ। ਉਹ ਸਾਰੀ ਹਿੰਦ ਦੇ ਜ਼ਾਹਿਰਾ ਪੀਰ ਹਨ। ਉਹਨਾਂ ਦੇ ਮੁਸਲਮਾਨ ਹੋਣ ਪਿੱਛੋਂ ਸਾਰੇ ਦੇਸ਼ ਦੇ ਹਿੰਦੂ ਆਪਣੇ ਆਪ ਹੀ ਮੁਸਲਮਾਨ ਹੋ ਜਾਣਗੇ। ਓਨਾ ਚਿਰ ਸਰਕਾਰ ਸਾਡੇ ਉੱਤੇ ਰਹਿਮ ਕਰੇ।"

ਸਰਕਾਰ ਵਾਸਤੇ ਇਹ ਸੌਦਾ ਬਹੁਤ ਹੀ ਸਸਤਾ ਸੀ। ਸ਼ੇਰ ਅਫ਼ਗ਼ਾਨ ਖ਼ਾਂ ਨੇ ਸਾਰੇ ਪੰਡਿਤਾਂ ਤੋਂ ਇਸ ਭਾਵ ਦਾ ਇਕ ਮੇਜਰਨਾਵਾਂ ਲਿਖਵਾ ਲਿਆ ਤੇ ਉਸ ਉੱਤੇ ਆਪਣੀ ਰਾਏ ਲਿਖ ਕੇ ਦਿੱਲੀ ਬਾਦਸ਼ਾਹ ਵੱਲ ਮੁਰਾਸਲਾ ਭੇਜ ਦਿੱਤਾ।

# ਚੌਥਾ ਕਾਂਡ

## ਲਾਸਾਨੀ ਸ਼ਹੀਦੀ

ਕਸ਼ਮੀਰ ਦੇ ਸੂਬੇਦਾਰ ਸ਼ੇਰ ਅਫ਼ਗ਼ਨ ਦਾ ਮੁਰਾਸਲਾ ਪੜ੍ਹ ਕੇ ਬਾਦਸ਼ਾਹ ਔਰੰਗਜ਼ੇਬ ਨੇ ਉਸ ਦੀ ਮਨਜ਼ੂਰੀ ਦੇ ਦਿੱਤੀ। ਔਰੰਗਜ਼ੇਬ ਨੇ ਸੋਚਿਆ, "ਇਕ ਆਦਮੀ ਨੂੰ, ਭਾਵੇਂ ਉਹ ਕਿਤਨੀ ਵੀ ਮਹਾਨ ਸ਼ਖ਼ਸੀਅਤ ਦਾ ਮਾਲਕ ਹੋਵੇ, ਡਰਾ ਧਮਕਾ ਤੇ ਲਾਲਚ ਦੇ ਕੇ ਮਨਾ ਲੈਣਾ ਮੁਸ਼ਕਿਲ ਨਹੀਂ। ਗੁਰੂ ਤੇਗ਼ ਬਹਾਦਰ ਨੂੰ ਹਰ ਕੀਮਤ ਉੱਤੇ ਮੁਸਲਮਾਨ ਬਣਾ ਲਿਆ ਜਾਵੇਗਾ, ਭਾਵੇਂ ਉਸ ਦਾ ਕਿੰਨਾ ਵੀ ਮੁੱਲ ਤਾਰਨਾ ਪਵੇ ਜਾਂ ਕਿੰਨਾ ਵੀ ਜ਼ੁਲਮ ਕਰਨਾ ਪਵੇ। ਇਕ ਤਾਂ ਸਾਰੇ ਹਿੰਦੂ ਆਪ ਮੁਸਲਮਾਨ ਬਣ ਜਾਣਗੇ ਤੇ ਦੂਸਰੇ ਦੇਸ਼ ਵਿਚ ਇਕੋ ਇਕ ਜਥੇਬੰਦ ਸਿੱਖ ਲਹਿਰ ਸਦਾ ਵਾਸਤੇ ਖ਼ਤਮ ਹੋ ਜਾਵੇਗੀ। ਇਹ ਸੌਦਾ ਠੀਕ ਹੈ।"

ਦੂਸਰੇ ਪਾਸੇ ਬਾਦਸ਼ਾਹ ਨੇ ਗੁਰੂ ਜੀ ਨੂੰ ਲਿਆਉਣ ਵਾਸਤੇ 'ਅਹਿਦੀਏ' ਭੇਜਣ ਦਾ ਹੁਕਮ ਦੇ ਦਿੱਤਾ ਤੇ ਨਾਲ ਹੀ ਹਿਦਾਇਤ ਕੀਤੀ ਕਿ ਮਹਾਰਾਜ ਨੂੰ ਬੜੇ ਆਦਰ ਸਤਿਕਾਰ ਨਾਲ ਲਿਆਂਦਾ ਜਾਵੇ।

## ਅਹਿਦੀਏ ਅਨੰਦਪੁਰ ਆਏ

ਅਨੰਦਪੁਰ ਦੀ ਸ਼ਾਨ ਤੇ ਰਹਿਤ ਮਰਯਾਦਾ ਵੇਖ ਕੇ ਅਹਿਦੀਆਂ ਦੇ ਦਿਲਾਂ 'ਤੇ ਚੰਗਾ ਅਸਰ ਪਿਆ। ਉਹ ਬੜੇ ਸਤਿਕਾਰ ਨਾਲ ਮਹਾਰਾਜ ਦੇ ਪੇਸ਼ ਆਏ।

ਸ਼ਾਹੀ ਹੁਕਮ ਸੁਣ ਕੇ ਗੁਰੂ ਮਹਾਰਾਜ ਨੇ ਫ਼ੁਰਮਾਇਆ, "ਪੁਰਸ਼ੋ! ਬਾਦਸ਼ਾਹ ਦਾ ਹੁਕਮ ਤੁਸਾਂ ਸੁਣਾ ਦਿੱਤਾ ਹੈ। ਅਸੀਂ ਅੱਗੇ ਹੀ ਉਡੀਕ ਵਿਚ ਬੈਠੇ ਸਾਂ। ਸਾਡੇ ਵੱਲੋਂ ਬਾਦਸ਼ਾਹ ਨੂੰ ਸੁਨੇਹਾ ਪਹੁੰਚਾ ਦੇਣਾ ਕਿ ਅਸੀਂ ਸੰਗਤਾਂ ਦੇ ਦਰਸ਼ਨ ਕਰਦੇ ਕਰਦੇ ਆ ਰਹੇ ਹਾਂ। ਅਸੀਂ ਆਪ ਬਾਦਸ਼ਾਹ ਨੂੰ ਮਿਲ ਕੇ ਇਸ ਮਸਲੇ ਨੂੰ ਸੁਲਝਾਉਣਾ ਚਾਹੁੰਦੇ ਹਾਂ।"

## ਨੌਵੇਂ ਪਾਤਸ਼ਾਹ ਅਨੰਦਪੁਰੋਂ ਤੁਰੇ

ਅਹਿਦੀਏ ਸਿਰ ਝੁਕਾਅ ਕੇ ਤੁਰ ਗਏ। ਗੁਰੂ ਮਹਾਰਾਜ ਵੀ ਤਿਆਰੀ ਕਰਨ ਲੱਗੇ, ਪਰ ਸੰਗਤਾਂ ਤੇ ਪਰਿਵਾਰ ਤੋਂ ਵਿਦਿਆ ਹੁੰਦਿਆਂ ਕਾਫ਼ੀ ਸਮਾਂ ਲੱਗ ਗਿਆ। ਅੰਤ, ਗੁਰੂ ਤੇਗ਼ ਬਹਾਦਰ ਸਾਹਿਬ ਹਾੜ (੧੭੩੨ ਬਿ.) ਦੇ ਮਹੀਨੇ* ਅਨੰਦਪੁਰੋਂ ਤੁਰ ਪਏ। ਚੋਖੀ ਦੂਰ ਤੱਕ ਸੰਗਤਾਂ ਨਾਲ ਗਈਆਂ। ਇਹ ਸਾਰੇ ਹੀ ਸਮਝ ਰਹੇ ਸਨ ਕਿ ਇਹ ਦਰਸ਼ਨ ਆਖ਼ਰੀ ਹਨ। ਗੁਰੂ ਸਾਹਿਬ ਸ਼ਹੀਦ ਹੋਣ ਵਾਸਤੇ ਜਾ ਰਹੇ ਹਨ, ਸ਼ਹੀਦ ਹੋ ਜਾਣਗੇ। ਇਸ ਵਿਚਾਰ ਅਧੀਨ ਸਭ ਸ਼ਰਧਾਲੂਆਂ ਦੇ ਨੇਤਰ ਹੰਝੂ ਵਹਾ ਰਹੇ ਸਨ।

---

* ਗਿ. ਗਿਆਨ ਸਿੰਘ ੧੧ ਹਾੜ, ਤੇ ਮੈਕਾਲਿਫ਼ ਪਹਿਲੀ ਹਾੜ੍ਹ ਲਿਖਦਾ ਹੈ।

ਗੁਰੂ ਮਹਾਰਾਜ ਨੇ ਸਭ ਨੂੰ ਧੀਰਜ ਦਿੰਦਿਆਂ ਕਿਹਾ, "ਦੇਖੋ, ਸਤਿ ਪੁਰਸ਼ੋ! ਭਲਾ ਚਿੰਤਾ ਕਿਸ ਗੱਲ ਦੀ ਕਰ ਰਹੇ ਹੋ।

"ਚਿੰਤਾ ਤਾ ਕੀ ਕੀਜੀਐ, ਜੋ ਅਨਹੋਨੀ ਹੋਇ॥
ਇਹੁ ਮਾਰਗੁ ਸੰਸਾਰ ਕੋ, ਨਾਨਕ ਥਿਰੁ ਨਹੀ ਕੋਇ॥"

(ਪੰਨਾ ੧੪੨੯)

"ਜਦ ਥਿਰ ਰਹਿਣ ਵਾਲੀ ਵਸਤੂ ਹੀ ਕੋਈ ਨਹੀਂ, ਬਣੇ ਹੋਏ ਸਰੀਰ ਨੇ ਬਿਨਸਣਾ ਹੀ ਹੈ ਤਾਂ ਫਿਰ ਚਿੰਤਾ ਕਿਸ ਗੱਲ ਦੀ ? ਅਕਾਲ ਪੁਰਖ ਦਾ ਭਾਣਾ ਮੰਨਣ ਵਿਚ ਹੀ ਕਲਿਆਣ ਹੈ। ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਸਿੱਖੋ।"

ਬੜੀ ਮੁਸ਼ਕਿਲ ਨਾਲ ਸਭ ਨੂੰ ਧੀਰਜ ਦੇ ਕੇ ਮਹਾਰਾਜ ਨੇ ਵਾਪਸ ਮੋੜਿਆ। ਪਹਿਲਾ ਪੜਾਅ ਗੁਰਦੇਵ ਨੇ ਕੀਰਤਪੁਰ ਕੀਤਾ। ਸੂਰਜ ਮੱਲ ਦੇ ਪਰਿਵਾਰ ਨੇ ਮਹਾਰਾਜ ਦੀ ਬੜੀ ਸੇਵਾ ਕੀਤੀ। ਦੋ ਦਿਨ ਉਥੇ ਗੁਜ਼ਾਰ ਕੇ ਹਜ਼ੂਰ ਅੱਗੇ ਤੁਰ ਪਏ। ਭਰਤਗੜ੍ਹ, ਰੋਪੜ, ਮਕਾਰਾਂਪੁਰ, ਕਬੂਲਪੁਰ, ਨਨਹੇੜੀ ਆਦਿ ਥਾਵਾਂ 'ਤੇ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਮਹਾਰਾਜ ਸੈਫ਼ਾਬਾਦ, ਇਕ ਮੁਸਲਮਾਨ ਸ਼ਰਧਾਲੂ ਸੈਫ਼ ਅਲੀ ਖ਼ਾਂ ਦੇ ਘਰ ਜਾ ਟਿਕੇ। ਏਥੇ ਮਹਾਰਾਜ ਕਈ ਦਿਨ ਰਹੇ। ਸੋਅ ਸੁਣ ਕੇ ਏਥੇ ਹੀ ਸੰਗਤਾਂ ਇਕੱਠੀਆਂ ਹੋਣ ਲੱਗ ਪਈਆਂ। ਸੈਫ਼ ਅਲੀ ਖ਼ਾਂ ਗੁਰਦੇਵ ਦੀ ਤੇ ਸੰਗਤਾਂ ਦੀ ਸੇਵਾ ਬੜੀ ਸ਼ਰਧਾ-ਭਾਵਨਾ ਨਾਲ ਕਰਦਾ।

ਉਥੋਂ ਵਿਦਿਆ ਹੋ ਕੇ ਗੁਰਦੇਵ ਪਟਿਆਲਾ, ਕਾਇਮਪੁਰ ਆਦਿ ਥਾਵਾਂ 'ਤੇ ਇਕ-ਇਕ, ਦੋ-ਦੋ ਦਿਨ ਵਿਸ਼ਰਾਮ ਕਰਦੇ ਹੋਏ ਸਮਾਣੇ ਜਾ ਉਤਰੇ। ਉਥੋਂ ਦਾ ਨਾਮਵਰ ਚੌਧਰੀ ਮੁਹੰਮਦ ਬਖ਼ਸ਼ ਗੁਰੂ ਜੀ ਦਾ ਸ਼ਰਧਾਲੂ ਸੀ।

ਸਿਰਫ਼ ਸਿੱਖ ਜਾਂ ਹਿੰਦੂ ਹੀ ਨਹੀਂ, ਖੁੱਲ੍ਹੇ ਦਿਲ ਵਾਲੇ ਮੁਸਲਮਾਨ ਵੀ ਗੁਰੂ ਜੀ ਦੇ ਸ਼ਰਧਾਲੂ ਸਨ ਤੇ ਮੁਸਲਮਾਨਾਂ ਵਿਚ ਗੁਰੂ ਜੀ ਦਾ ਅਸਰ ਰਸੂਖ਼ ਔਰੰਗਜ਼ੇਬ ਨੂੰ ਵਧੇਰੇ ਰੜਕਦਾ ਸੀ। ਔਰੰਗਜ਼ੇਬ ਅਜਿਹੀ ਤੁਅੱਸਬ ਵਾਲੀ ਨੀਤੀ ਅਖ਼ਤਿਆਰ ਨਾ ਕਰਦਾ ਤਾਂ ਸਿੱਖ ਧਰਮ, ਮੁਸਲਮਾਨਾਂ ਤੇ ਹਿੰਦੂਆਂ ਵਿਚ ਮਿਲਾਪ ਪੈਦਾ ਕਰਨ ਦਾ ਸਭ ਤੋਂ ਵੱਡਾ ਵਸੀਲਾ ਸਾਬਤ ਹੁੰਦਾ।

ਗੁਰਦੇਵ ਸਮਾਣੇ ਤੋਂ ਤੁਰੇ ਤਾਂ ਬਹੁਤ ਸਾਰੀਆਂ ਸੰਗਤਾਂ ਨਾਲ ਹੋ ਤੁਰੀਆਂ। ਗੁਰੂ ਜੀ ਨੇ ਸਖ਼ਤ ਹੁਕਮ ਦਿੱਤਾ, "ਵੇਖੋ, ਭਲੇ ਪੁਰਸ਼ੋ! ਗੁਰੂ ਨੂੰ ਮੰਨਣ ਦਾ ਅਰਥ ਹੈ, ਗੁਰੂ ਦਾ ਹੁਕਮ ਮੰਨਣਾ। ਅਸੀਂ ਹੁਕਮ ਦਿੰਦੇ ਹਾਂ ਕਿ ਅਨੰਦਪੁਰੋਂ ਨਾਲ ਤੁਰਨ ਵਾਲੇ ਪੰਜਾਂ ਸਿੱਖਾਂ ਤੋਂ ਬਿਨਾਂ ਹੋਰ ਕੋਈ ਸ਼ਰਧਾਲੂ ਸਾਡੇ ਨਾਲ ਅੱਗੇ ਨਾ ਆਵੇ।"

ਹੁਕਮ ਅੱਗੇ ਕੋਈ ਵਿਹਰ ਨਹੀਂ ਸੀ। ਸਭ ਸੰਗਤਾਂ ਅਥਰੂ ਵਹਾਉਂਦੀਆਂ ਪਿੱਛੇ ਮੁੜ ਗਈਆਂ। ਦੀਵਾਨ ਮਤੀਦਾਸ, ਭਾਈ ਗੁਰਦਿੱਤਾ (ਬਾਬਾ ਬੁੱਢੇ ਕਾ), ਭਾਈ ਦਿਆਲਾ, ਭਾਈ ਊਦਾ ਤੇ ਭਾਈ ਜੈਤਾ (ਪਿੱਛੋਂ ਅੰਮ੍ਰਿਤ ਛੱਕ ਕੇ ਜਿਊਣ ਸਿੰਘ) ਮਜ਼ਹਬੀ, ਇਹ ਪੰਜ ਸਿੱਖ ਮਹਾਰਾਜ ਦੇ ਨਾਲ ਗਏ।

ਸਮਾਣੇ ਤੋਂ ਚੱਲ ਕੇ ਕਰਹਾਲੀ, ਚੀਕੇ, ਕਰ੍ਹੇ, ਪਹੇਵੇ, ਰਹੇੜੇ, ਲਾਖਣ ਮਾਜਰੇ, ਰੋਹਤਕ, ਕਨੌੜ ਆਦਿ ਥਾਵਾਂ ਦੇ ਸ਼ਰਧਾਲੂਆਂ ਨੂੰ ਦਰਸ਼ਨ ਦਿੰਦੇ ਹੋਏ ਮਹਾਰਾਜ ਆਗਰੇ ਜਾ ਪਹੁੰਚੇ।

## ਰਸਤੇ ਵਿਚ ਪ੍ਰਚਾਰ

ਅਨੰਦਪੁਰ ਤੋਂ ਚੱਲ ਕੇ ਸਿੱਧੇ ਦਿੱਲੀ ਪਹੁੰਚਣ ਦੀ ਥਾਂ ਏਨਾ ਲੰਮਾ ਚੱਕਰ ਕੱਟਣ ਦਾ ਇਕ ਖ਼ਾਸ ਮੰਤਵ ਸੀ। ਇਹ ਗੱਲ ਸਾਫ਼ ਸੀ ਕਿ ਗੁਰੂ ਮਹਾਰਾਜ ਧਰਮ ਦੀ ਰੱਖਿਆ ਵਾਸਤੇ ਸ਼ਹੀਦ ਹੋਣ ਚੱਲੇ ਹਨ। ਸੰਗਤਾਂ ਵੀ ਇਸ ਮਨੋਰਥ ਨੂੰ ਸਮਝਦੀਆਂ ਸਨ। ਮਹਾਰਾਜ ਵੱਧ ਤੋਂ ਵਧ ਇਲਾਕੇ ਵਿਚ ਇਸ ਗੱਲ ਦਾ ਪ੍ਰਚਾਰ ਕਰਕੇ ਲੋਕ-ਰਾਏ ਆਪਣੇ ਹੱਕ ਵਿਚ ਕਰਨਾ ਚਾਹੁੰਦੇ ਸਨ। ਹਜ਼ੂਰ ਥਾਂ ਥਾਂ ਇਕੋ ਸਿਧਾਂਤ ਦਾ ਪ੍ਰਚਾਰ ਕਰਦੇ ਜਾਂਦੇ, "ਬਾਦਸ਼ਾਹ ਦਾ ਧਰਮ ਹੈ, ਪਰਜਾ ਦੀ ਰੱਖਿਆ ਕਰਨਾ, ਦੋਸ਼ੀਆਂ ਨੂੰ ਸਜ਼ਾ ਦੇਣਾ, ਮਾੜਿਆਂ ਨਾਲ ਇਨਸਾਫ਼ ਕਰਨਾ। ਜਿੱਥੇ ਪਰਜਾ ਦੇ ਮਾਲ, ਧਨ, ਇੱਜ਼ਤ, ਅਮਨ ਦੀ ਰੱਖਿਆ ਜ਼ਰੂਰੀ ਹੈ, ਉਥੇ ਲੋਕਾਂ ਦੇ ਧਰਮ ਦੀ ਰੱਖਿਆ ਕਰਨਾ ਵੀ ਬਾਦਸ਼ਾਹ ਦਾ ਫ਼ਰਜ਼ ਹੈ। ਸਰਕਾਰ ਨੂੰ ਸਦਾ ਧਰਮ-ਨਿਰਪੱਖ ਹੋਣਾ ਚਾਹੀਦਾ ਹੈ। ਕਿਸੇ ਇਕ ਮਜ਼ਹਬ ਵਿਚ ਫ਼ਿਰਕੇ, ਇਕ ਜਾਤੀ ਜਾਂ ਬਰਾਦਰੀ ਨਾਲ ਰਿਆਇਤ ਜਾਂ ਵਿਤਕਰਾ ਕਰਨ ਦੀ ਨੀਤੀ ਬਾਦਸ਼ਾਹ ਨੂੰ ਬੇਇਨਸਾਫ਼ ਬਣਾ ਦਿੰਦੀ ਹੈ। ਬੇਇਨਸਾਫ਼ ਹੁਕਮਰਾਨ ਨਾ ਲੋਕਾਂ ਦਾ ਪਿਆਰ ਪ੍ਰਾਪਤ ਕਰ ਸਕਦਾ ਹੈ, ਨਾ ਖ਼ੁਦਾ ਦਾ। ਧਰਮ ਇਕ ਨਿੱਜੀ ਮਸਲਾ ਹੈ। ਕਿਸੇ ਨੂੰ ਦੂਸਰੇ ਦੇ ਧਰਮ ਵਿਚ ਦਖ਼ਲ ਦੇਣ ਦਾ ਕੋਈ ਹੱਕ ਨਹੀਂ। ਬਾਦਸ਼ਾਹ ਕੋਲ ਵੀ ਅਸੀਂ ਏਹਾ ਨਿਸ਼ਾਨਾ ਲੈ ਕੇ ਜਾ ਰਹੇ ਹਾਂ। ਕਿਸੇ ਦੇ ਧਰਮ ਵਿਚ ਦਖ਼ਲ ਦੇਣ ਦਾ ਨਾ ਉਹਨੂੰ ਹੱਕ ਹੈ ਤੇ ਨਾ ਹੀ ਐਸਾ ਉਸ ਨੂੰ ਸ਼ੋਭਾ ਦਿੰਦਾ ਹੈ।

"ਸਾਡੇ ਵਾਸਤੇ ਹਿੰਦੂ, ਮੁਸਲਮਾਨ ਸਾਰੇ ਇਕੋ ਜਿਹੇ ਹਨ। ਅਸੀਂ ਚਾਹੁੰਦੇ ਹਾਂ, ਨਾ ਹਿੰਦੂ ਮੁਸਲਮਾਨਾਂ ਦੇ ਮਜ਼ਹਬ ਵਿਚ ਦਖ਼ਲ ਦੇਣ, ਨਾ ਮੁਸਲਮਾਨ ਹਿੰਦੂਆਂ ਦੇ ਧਰਮ ਵਿਚ। ਸਾਰੇ ਆਪੋ ਆਪਣੇ ਅਕੀਦੇ ਮੁਤਾਬਿਕ ਉਸ ਮਹਾਨ ਸ਼ਕਤੀਮਾਨ ਦੀ ਉਪਾਸਨਾ ਕਰਨ।"

ਇਹਨਾਂ ਵਿਚਾਰਾਂ ਦਾ ਸਾਫ਼ ਦਿਲ ਲੋਕਾਂ ਉੱਤੇ ਅਸਰ ਵੀ ਕਾਫ਼ੀ ਪੈਂਦਾ ਸੀ। ਇਸ ਕਰਕੇ ਜਿੱਥੇ ਵੀ ਮਹਾਰਾਜ ਗਏ, ਹਿੰਦੂ ਮੁਸਲਮਾਨਾਂ, ਸਭ ਨੇ ਮਹਾਰਾਜ ਦਾ ਸਤਿਕਾਰ ਕੀਤਾ। ਆਪਣੇ ਸਰਬ-ਸਾਂਝੇ ਸਿਧਾਂਤਾਂ ਦਾ ਪ੍ਰਚਾਰ ਕਰਨਾ ਹੀ ਗੁਰਦੇਵ ਦਾ ਮਨੋਰਥ ਸੀ।

ਆਗਰੇ ਪਹੁੰਚਣ ਦਾ ਇਕ ਖ਼ਾਸ ਕਾਰਨ ਵੀ ਸੀ। ਰਸਤੇ ਵਿਚ ਮਹਾਰਾਜ ਨੂੰ ਖ਼ਬਰ ਮਿਲੀ ਕਿ ਬਾਦਸ਼ਾਹ ਆਗਰੇ ਹੈ। ਗੁਰਦੇਵ ਦਿੱਲੀ ਤੋਂ ਪਾਸੇ ਪਾਸੇ ਆਗਰੇ ਜਾ ਪਹੁੰਚੇ।

## ਧੀਰ ਮੱਲ ਤੇ ਰਾਮ ਰਾਏ

ਗੁਰਦੇਵ ਦੀ ਸ਼ਹੀਦੀ ਵਿਚ ਉਹਨਾਂ ਦੇ 'ਆਪਣਿਆਂ' (ਧੀਰ ਮੱਲ ਤੇ ਰਾਮ

ਰਾਏ) ਦਾ ਵੀ ਹੱਥ ਸੀ। ਰਾਮ ਰਾਏ ਦਾ ਔਰੰਗਜ਼ੇਬ ਨਾਲ ਕਾਫ਼ੀ ਨੇੜ ਸੀ। ਬਾਦਸ਼ਾਹ ਵੱਲੋਂ ਰਾਮ ਰਾਏ ਨੂੰ ਡੇਹਰਾਦੂਨ ਵਿਚ ਜਾਗੀਰ ਵੀ ਮਿਲੀ ਹੋਈ ਸੀ। ਗੁਰੂ ਹਰਿ ਰਾਏ ਸਾਹਿਬ ਦਾ ਵੱਡਾ ਪੁੱਤਰ ਹੋਣ ਦੇ ਨਾਤੇ, ਰਾਮ ਰਾਏ ਗੁਰਗੱਦੀ ਉੱਤੇ ਆਪਣਾ ਹੱਕ ਸਮਝਦਾ ਸੀ। ਗੁਰੂ ਹਰਿਕ੍ਰਿਸ਼ਨ ਸਾਹਿਬ ਦੇ ਵਿਰੁਧ ਉਹਨੇ ਬਾਦਸ਼ਾਹ ਪਾਸ ਦਾਅਵਾ ਵੀ ਕੀਤਾ ਸੀ। ਹੁਣ ਗੁਰੂ ਤੇਗ਼ ਬਹਾਦਰ ਸਾਹਿਬ ਦੇ ਵਿਰੁੱਧ ਵੀ ਉਹਨੇ ਬਾਦਸ਼ਾਹ ਪਾਸ ਅਪੀਲ ਕੀਤੀ। ਰਾਮ ਰਾਏ ਹਰ ਵੇਲੇ ਔਰੰਗਜ਼ੇਬ ਦੇ ਨੇੜੇ ਰਹਿੰਦਾ ਸੀ। ਕਸ਼ਮੀਰੀ ਪੰਡਿਤਾਂ ਦੇ ਮੇਜਰਨਾਵੇਂ ਦੀ ਖ਼ਬਰ ਸੁਣ ਕੇ ਵੀ ਉਹਨੇ ਗੁਰੂ ਮਹਾਰਾਜ ਦੇ ਵਿਰੁੱਧ ਜ਼ਹਿਰ ਉਗਲਿਆ।

ਰਾਮ ਰਾਏ ਕਹਿੰਦਾ, "ਇਹ ਸਭ ਕੁਝ ਗੁਰੂ ਤੇਗ਼ ਬਹਾਦਰ ਹਿੰਦੂਆਂ ਦਾ ਲੀਡਰ ਬਣ ਕੇ ਰਾਜਸੀ ਤਾਕਤ ਹਾਸਲ ਕਰਨ ਵਾਸਤੇ ਕਰ ਰਿਹਾ ਹੈ। ਨਹੀਂ ਤਾਂ ਗੁਰੂ ਨਾਨਕ ਦੇ ਮੱਤ ਅਨੁਸਾਰ ਸਾਡੇ ਵਾਸਤੇ ਹਿੰਦੂ ਮੁਸਲਮਾਨ ਬਰਾਬਰ ਹਨ। ਸਾਨੂੰ ਦੋਹਾਂ ਦੇ ਆਪਸੀ ਝਗੜੇ 'ਨਾਲ ਕੋਈ ਵਾਸਤਾ ਨਹੀਂ।"

ਅਹਿਦੀਏ ਅਨੰਦਪੁਰ ਗਏ ਤੇ ਖ਼ਾਲੀ ਵਾਪਸ ਆ ਗਏ। ਰਾਮ ਰਾਏ ਨੂੰ ਫਿਰ ਮੌਕਾ ਮਿਲ ਗਿਆ ਬਾਦਸ਼ਾਹ ਨੂੰ ਭੜਕਾਉਣ ਦਾ। ਰਾਮ ਰਾਏ ਕਹਿੰਦਾ, "ਜੋ ਆਪਣੇ ਆਪ ਨੂੰ 'ਸੱਚਾ ਪਾਤਸ਼ਾਹ' ਅਖਵਾਉਂਦਾ ਹੈ, ਉਹ ਬਾਦਸ਼ਾਹ ਦੇ ਸੱਦੇ 'ਤੇ ਕਦੋਂ ਹਾਜ਼ਰ ਹੋਣ ਲੱਗਾ ਹੈ। ਉਹਨੇ ਆਉਣਾ ਹੁੰਦਾ ਤਾਂ ਉਹ ਅਹਿਦੀਆਂ ਦੇ ਨਾਲ ਆ ਜਾਂਦਾ।"

## ਦੁਬਾਰਾ ਅਹਿਦੀਏ ਭੇਜੇ

ਕੁਝ ਸਮਾਂ ਉਡੀਕ ਕੇ ਬਾਦਸ਼ਾਹ ਨੇ ਦੁਬਾਰਾ ਅਹਿਦੀਏ ਭੇਜੇ, ਪਰ ਕੁਝ ਸਖ਼ਤ ਹੁਕਮ ਦੇ ਕੇ। ਅਹਿਦੀਏ ਅਨੰਦਪੁਰ ਤੇ ਅੰਮ੍ਰਿਤਸਰ ਭਾਲ ਕੇ ਮੁੜ ਗਏ। ਹੁਣ ਵਿਰੋਧੀਆਂ ਦੀ ਵਧੇਰੇ ਚੜ੍ਹ ਮਚੀ। ਰਾਮ ਰਾਏ ਤੇ ਸਭ ਦਰਬਾਰੀ ਮੌਲਵੀਆਂ ਨੇ ਇਕ ਆਵਾਜ਼ ਕਿਹਾ, "ਗੁਰੂ ਭਗੌੜਾ ਹੋ ਗਿਆ ਹੈ। ਪੰਜਾਬ ਦੇ ਜੱਟਾਂ ਤੇ ਰਾਜਪੂਤਾਨੇ ਦੇ ਰਾਜਪੂਤਾਂ ਉੱਤੇ ਗੁਰੂ ਮਹਾਰਾਜ ਦਾ ਬਹੁਤ ਅਸਰ ਹੈ। ਏਥੇ ਹੀ ਬੱਸ ਨਹੀਂ, ਸਾਰੇ ਉੱਤਰੀ ਹਿੰਦੁਸਤਾਨ ਦੇ ਹਿੰਦੂ ਗੁਰੂ ਮਹਾਰਾਜ ਦੇ ਹੁਕਮ ਉੱਤੇ ਜਾਨ ਦਿੰਦੇ ਹਨ। ਫਿਰ ਹੁਣ ਜਦ ਉਹਨੇ ਹਿੰਦੂਆਂ ਦੇ ਧਰਮ ਦੀ ਰੱਖਿਆ ਕਰਨ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ ਹੈ ਤਾਂ ਹਿੰਦੂ ਵਧੇਰੇ ਉਸ ਦੇ ਹੁਕਮ ਵਿਚ ਚੱਲਣ ਲਈ ਤਿਆਰ ਹੋ ਜਾਣਗੇ। ਗੁਰੂ ਇਸ ਵਾਸਤੇ ਲੁਕ ਗਿਆ ਹੈ ਕਿ ਉਹ ਤਾਕਤ ਇਕੱਠੀ ਕਰ ਕੇ ਬਾਦਸ਼ਾਹ ਦੇ ਵਿਰੁੱਧ ਬਗ਼ਾਵਤ ਕਰਾ ਸਕੇ।"

## ਗੁਰੂ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ

ਔਰੰਗਜ਼ੇਬ ਸਖ਼ਤ ਕਿਸਮ ਦਾ ਕੱਟੜ-ਪੰਥੀ (ਤਅੱਸਬੀ) ਸੀ। ਕਿਸੇ ਨੇਕ ਤੋਂ ਨੇਕ ਇਨਸਾਨ ਵਾਸਤੇ ਵੀ ਉਹਦੇ ਦਿਲ ਵਿਚ ਸਤਿਕਾਰ ਜਾਂ ਰਹਿਮ ਨਹੀਂ ਸੀ। ਦਰਬਾਰੀਆਂ ਦੀ ਸਲਾਹ ਉਹਦੇ ਹੱਕ ਵਿਚ ਸੀ। ਉਹਨੇ ਗੁਰੂ ਮਹਾਰਾਜ ਨੂੰ ਸ਼ਾਹੀ

ਭਗੌੜਾ ਕਰਾਰ ਦੇ ਕੇ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਨਾਲ ਹੀ ਗ੍ਰਿਫ਼ਤਾਰ ਕਰਾਉਣ ਵਾਲੇ ਵਾਸਤੇ ਇਨਾਮ ਦਾ ਐਲਾਨ ਕਰ ਦਿੱਤਾ।

## ਗੁਰੂ ਜੀ ਆਗਰੇ ਵਿਚ ਗ੍ਰਿਫ਼ਤਾਰ

ਗੁਰੂ ਮਹਾਰਾਜ ਪਾਸ ਇਹ ਸਾਰੀਆਂ ਖ਼ਬਰਾਂ ਆਗਰੇ ਪਹੁੰਚੀਆਂ। ਗੁਰਦੇਵ ਨੇ ਸਾਥੀ ਸਿੱਖਾਂ ਨਾਲ ਸਲਾਹ ਕਰ ਕੇ ਆਪਣੇ ਆਪ ਨੂੰ ਸਰਕਾਰ ਦੇ ਹਵਾਲੇ ਕਰਨ ਦਾ ਫ਼ੈਸਲਾ ਕਰ ਲਿਆ। ਹਜ਼ੂਰ ਨੂੰ ਪਸੰਦ ਨਹੀਂ ਸੀ ਕਿ ਉਹਨਾਂ ਦੇ ਵਿਰੋਧੀਆਂ ਦੇ ਦਿਲ ਵਿਚ ਵੀ ਅਜਿਹੇ ਖ਼ਿਆਲ ਪੈਦਾ ਹੋਵੇ ਕਿ ਗੁਰੂ ਮਹਾਰਾਜ ਕਿਸੇ ਭੈਅ ਕਾਰਨ ਲੁਕੇ ਫਿਰਦੇ ਹਨ। ਗੁਰਦੇਵ ਇਕ ਬਾਗ਼ ਵਿਚ ਬੈਠੇ ਸਨ। ਮਹਾਰਾਜ ਨੇ ਇਕ ਅਯਾਲੀ ਨੂੰ ਹੀਰੇ ਜੜੀ ਮੁੰਦਰੀ ਤੇ ਪਸ਼ਮੀਨੇ ਦਾ ਦੁਸ਼ਾਲਾ ਦੇ ਕੇ ਹਲਵਾਈ ਦੀ ਦੁਕਾਨ ਤੋਂ ਮਠਿਆਈ ਲੈਣ ਵਾਸਤੇ ਭੇਜਿਆ। ਇਹ ਇਕ ਬਹਾਨਾ ਸੀ ਸਰਕਾਰੀ ਕਰਮਚਾਰੀਆਂ ਤੱਕ ਖ਼ਬਰ ਪਹੁੰਚਾਉਣ ਦਾ।

ਹਜ਼ੂਰ ਦੀ ਤਜਵੀਜ਼ ਠੀਕ ਬੈਠੀ। ਹਲਵਾਈ ਨੇ ਕੇਵਲ ਦੋ ਰੁਪਏ ਦੀ ਮਠਿਆਈ ਬਦਲੇ ਹੀਰੇ ਦੀ ਮੁੰਦਰੀ ਦੇਣ ਵਾਲੇ ਉੱਤੇ ਸ਼ੱਕ ਕਰ ਕੇ ਉਸ ਨੂੰ ਪੁਲਿਸ ਕਰਮਚਾਰੀਆਂ ਦੇ ਹਵਾਲੇ ਕਰ ਦਿੱਤਾ। ਅਯਾਲੀ ਨੇ ਸਾਰੀ ਕਹਾਣੀ ਪੁਲਿਸ ਕਰਮਚਾਰੀਆਂ ਨੂੰ ਕਹਿ ਸੁਣਾਈ। ਕਿਲ੍ਹੇ ਦਾ ਦਰੋਗ਼ਾ ਸਿਪਾਹੀ ਲੈ ਕੇ ਦੱਸੇ ਥਾਂ 'ਤੇ ਜਾ ਪੁੱਜਾ। ਪੰਜਾਂ ਸਿੱਖਾਂ ਸਮੇਤ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਉਹਨੇ ਜੇਲ੍ਹ ਵਿਚ ਜਾ ਨਜ਼ਰਬੰਦ ਕੀਤਾ।

## ਆਗਰੇ ਤੋਂ ਦਿੱਲੀ

ਗੁਰੂ ਜੀ ਦੀ ਗ੍ਰਿਫ਼ਤਾਰੀ ਦੀ ਖ਼ਬਰ ਦਿੱਲੀ ਪੁੱਜੀ ਤਾਂ ਬਾਦਸ਼ਾਹ ਨੇ ਫ਼ੌਜਦਾਰ ਸਦਰਦੀਨ ਨੂੰ ਬਾਰਾਂ ਸੌ ਅਸਵਾਰ ਦੇ ਕੇ ਭੇਜਿਆ। ਨਾਲ ਹੀ ਉਸ ਨੂੰ ਹੁਕਮ ਦਿੱਤਾ ਗਿਆ ਕਿ ਉਹ ਗੁਰੂ ਜੀ ਨੂੰ ਲਿਆਉਣ ਲੱਗਾ ਜ਼ਰਾ ਖ਼ਬਰਦਾਰ ਰਹੇ। ਗੁਰੂ ਜੀ ਦਾ ਜਾਟਾਂ ਤੇ ਰਾਜਪੂਤਾਂ ਵਿਚ ਬੜਾ ਅਸਰ ਰਸੂਖ਼ ਸੀ। ਇਸ ਗੱਲ ਦਾ ਭੈਅ ਸੀ ਕਿ ਉਹ ਲੋਕ ਬਲਵਾ ਕਰ ਕੇ ਗੁਰੂ ਜੀ ਨੂੰ ਛੁਡਾ ਨਾ ਲੈਣ।

ਦਿੱਲੀ ਲਿਆ ਕੇ ਗੁਰੂ ਜੀ ਨੂੰ ਇਕ ਸੁੰਞੀ ਹਵੇਲੀ ਵਿਚ ਭੁੱਖੇ ਤਿਹਾਏ ਕੈਦ ਰੱਖਿਆ ਗਿਆ। ਮੁਸਲਮਾਨਾਂ ਦਾ ਵਹਿਮ ਸੀ ਕਿ ਉਸ ਹਵੇਲੀ ਵਿਚ ਭੂਤ-ਪ੍ਰੇਤ ਰਹਿੰਦੇ ਹਨ। ਔਰੰਗਜ਼ੇਬ ਆਪਣੇ ਨਾਲ ਮੁਲਾਕਾਤ ਦਾ ਸਮਾਂ ਦੇਣ ਤੋਂ ਪਹਿਲਾਂ ਚਾਹੁੰਦਾ ਸੀ ਕਿ ਗੁਰੂ ਜੀ ਨਾਲ ਕੁਝ ਸਖ਼ਤ ਵਰਤਾਉ ਕੀਤਾ ਜਾਏ ਤਾਂ ਕਿ ਗੁਰੂ ਜੀ ਸਮਝ ਲੈਣ ਕਿ ਉਹਨਾਂ ਨਾਲ ਸਖ਼ਤੀ ਵੀ ਹੋ ਸਕਦੀ ਹੈ।

## ਔਰੰਗਜ਼ੇਬ ਨਾਲ ਮੁਲਾਕਾਤ

ਦੋ ਦਿਨ ਪਿੱਛੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਦਰਬਾਰ ਵਿਚ ਬੁਲਾਇਆ।†

† History of the Punjab by Muhammad Latif. Printed in 1964 ਈ. ਲਤੀਫ਼, ਪੰਨਾ ੨੫੯ । ਹੋਰ ਵੇਖੋ 'ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ ਜੀ' ਪੰਨੇ ੧੨੧ ਤੋਂ ੧੨੭।

ਨੀਤੀਵਾਨ ਬਾਦਸ਼ਾਹ ਗੁਰੂ ਜੀ ਦੇ ਸਾਹਮਣੇ ਬੜੀ ਨਰਮੀ ਨਾਲ ਪੇਸ਼ ਆਇਆ। ਇਹ ਉਸ ਦੀ ਚਾਲਾਕੀ ਸੀ। ਉਹਨੇ ਬੜੇ ਆਦਰ ਸਤਿਕਾਰ ਨਾਲ ਗੁਰੂ ਜੀ ਨੂੰ ਆਪਣੇ ਮੁਰਸ਼ਦ ਵਾਲੀ ਚੰਦਨ ਦੀ ਚੌਕੀ ਉੱਤੇ ਬਿਠਾਇਆ। ਪਹਿਲਾਂ ਤਾਂ ਬਾਦਸ਼ਾਹ ਨੇ ਆਪਣੇ ਕਰਮਚਾਰੀਆਂ ਵੱਲੋਂ ਭੁੱਲ ਵਿਚ ਹੋਏ ਨਾਵਾਜਬ ਸਲੂਕ ਲਈ ਮਾਫ਼ੀ ਮੰਗੀ ਤੇ ਫਿਰ ਆਪਣੀ ਸ਼ਰਧਾ ਪ੍ਰਗਟ ਕਰਨ ਲੱਗ ਪਿਆ, "ਹੇ ਵਲੀ ਅਲਾਹ! ਆਪ ਠੀਕ ਹੀ ਇਕ ਮਹਾਨ ਪੁਰਸ਼ ਹੋ। ਦੇਸ਼ ਦੇ ਸਾਰੇ ਹਿੰਦੂ ਆਪ ਜੀ ਨੂੰ ਗੁਰੂ ਮੰਨਦੇ ਹਨ। ਆਪ ਬਾਬਾ ਨਾਨਕ ਦੇ ਗੱਦੀ-ਨਸ਼ੀਨ ਹੋ। ਮੈਂ ਬਾਬੇ ਨਾਨਕ ਦੇ ਸੇਵਕ ਬਾਬਰ ਦੀ ਔਲਾਦ ਹਾਂ। ਇਹ ਮੇਰੀ ਹਜ਼ੂਰ ਵਾਸਤੇ ਅਕੀਦਤ ਹੈ ਕਿ ਮੈਂ ਆਪ ਜੀ ਨੂੰ ਆਪਣੇ ਮੁਰਸ਼ਦ ਦੀ ਗੱਦੀ ਉੱਤੇ ਬਿਠਾਇਆ ਹੈ। ਮੇਰੀ ਖ਼ਾਹਿਸ਼ ਹੈ ਕਿ ਆਪ ਹਿੰਦੂਆਂ ਦੇ ਨਾਲ ਨਾਲ ਸਾਰੇ ਮੁਸਲਮਾਨਾਂ ਦੇ ਵੀ ਪੀਰ ਬਣ ਜਾਉ। ਏਸ ਤਰ੍ਹਾਂ ਆਪਣਾ ਸਾਰਿਆਂ ਦਾ ਹੀ ਭਲਾ ਨਹੀਂ ਸਗੋਂ ਸਾਰੇ ਦੇਸ਼ ਦਾ ਭਲਾ ਹੈ। ਮੇਰਾ ਮਤਲਬ ਆਪ ਸਮਝ ਗਏ ਹੋ। ਮੇਰੀ ਖ਼ਾਹਿਸ਼ ਹੈ ਕਿ ਆਪ ਸੱਚਾ ਦੀਨ ਇਸਲਾਮ ਪ੍ਰਵਾਨ ਕਰ ਲਵੋ ਤਾਂ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਫਿਰ ਸਾਰੇ ਦੇਸ਼ ਦਾ ਇਕੋ ਮਜ਼ਹਬ ਹੋਵੇਗਾ ਤੇ ਆਪ ਹੋਵੋਗੇ ਸਾਰੇ ਦੇਸ਼, ਸਗੋਂ ਸਾਰੀ ਇਸਲਾਮੀ ਦੁਨੀਆਂ ਦੇ ਪੀਰ। ਮੈਂ ਆਸ ਕਰਦਾ ਹਾਂ ਕਿ ਆਪ ਮੇਰਾ ਹੰਮਾ ਨਹੀਂ ਤੋੜੋਗੇ।"

"ਐ ਬਾਦਸ਼ਾਹ!" ਗੁਰਦੇਵ ਨੇ ਬੜੇ ਠਰ੍ਹੰਮੇ ਨਾਲ ਕਿਹਾ, "ਆਪ ਜੋ ਚਾਹੁੰਦੇ ਹੋ, ਅਸਾਂ ਸਮਝ ਲਿਆ ਹੈ। ਹਰ ਇਨਸਾਨ ਆਪਣੀ ਮਰਜ਼ੀ ਦਾ ਬਹੁਤ ਕੁਝ ਚਾਹੁੰਦਾ ਹੈ, ਪਰ ਹੁੰਦਾ ਉਹ ਹੈ ਜੋ ਅਕਾਲ ਪੁਰਖ ਨੂੰ ਮਨਜ਼ੂਰ ਹੋਵੇ। ਉਹ ਸਾਥੋਂ ਤੁਹਾਥੋਂ ਬਹੁਤ ਵੱਡਾ ਹੈ। ਆਪਣੀਆਂ ਖ਼ਾਹਿਸ਼ਾਂ 'ਤੇ ਕਾਬੂ ਪਾ ਕੇ ਇਨਸਾਨ ਨੂੰ ਰਜ਼ਾਅ ਵਿਚ ਚੱਲਣ ਦਾ ਯਤਨ ਕਰਨਾ ਚਾਹੀਦਾ ਹੈ। ਹਿੰਦੂ, ਮੁਸਲਮਾਨ, ਸਿੱਖ, ਬੋਧੀ ਸਭ ਉਸੇ ਦੇ ਕੀਤੇ ਹਨ। ਉਸ ਨੂੰ ਨਾ ਭਾਵੇ ਤਾਂ ਕੋਈ ਇਕ ਪਲ ਨਾ ਰਹਿ ਸਕੇ। ਜੇ ਉਸ ਨੂੰ ਇਹ ਮਨਜ਼ੂਰ ਹੁੰਦਾ ਕਿ ਸਭ ਲੋਕ ਇਕੋ ਮਜ਼ਹਬ ਨੂੰ ਮੰਨਣ ਵਾਲੇ ਹੋਣ ਤਾਂ ਦੂਸਰਾ ਕੋਈ ਧਰਮ ਵਜੂਦ ਵਿਚ ਹੀ ਨਾ ਆਉਂਦਾ। ਅਸਲ ਵਿਚ ਮਜ਼ਹਬ ਤਾਂ ਇਕ ਰਸਤਾ ਹੈ, ਪੱਥ ਹੈ, ਉਸ ਸਰਬ ਸ਼ਕਤੀਮਾਨ ਤੱਕ ਪਹੁੰਚਣ ਦਾ ਤੇ ਹਰ ਇਕ ਨੂੰ ਆਪਣਾ ਆਪਣਾ ਰਸਤਾ ਭਾਵ ਪੰਥ ਪਿਆਰਾ ਲੱਗਦਾ ਹੈ। ਰੱਬ ਦੂਸਰੇ ਦੇ ਰਾਹ ਵਿਚ ਰੁਕਾਵਟ ਪਾਉਣ ਨਾਲ ਖ਼ੁਸ਼ ਨਹੀਂ ਹੁੰਦਾ, ਸਗੋਂ ਦੂਸਰੇ ਦੇ ਖ਼ਿਆਲਾਂ ਨੂੰ ਬਰਦਾਸ਼ਤ ਕਰਨ ਵਿਚ ਰਾਜ਼ੀ ਹੈ। ਸਾਡੇ ਵਿਚਾਰ ਅਨੁਸਾਰ ਹਰ ਇਕ ਨੂੰ ਆਪਣੇ ਆਪਣੇ ਨਿਸ਼ਚੇ ਮੁਤਾਬਿਕ ਉਸ ਦੀ ਅਰਾਧਨਾ ਕਰਨ ਦਾ ਹੱਕ ਹੈ। ਬਾਦਸ਼ਾਹ ਪਰਜਾ ਦਾ ਪਿਤਾ ਹੁੰਦਾ ਹੈ। ਉਸ ਨੂੰ ਆਪਣੇ ਸਾਰੇ ਬੱਚਿਆਂ ਨੂੰ ਇਕੋ ਜਿਹਾ ਸਮਝਣਾ ਚਾਹੀਦਾ ਹੈ। ਅਸੀਂ ਤੁਹਾਡੇ ਪਾਸ ਵੀ ਏਹਾ ਆਸ ਲੈ ਕੇ ਆਏ ਹਾਂ। ਆਪ ਦੇਸ਼ ਦੇ ਬਾਦਸ਼ਾਹ ਹੋ। ਹਿੰਦੂ, ਮੁਸਲਮਾਨ ਸਭ ਤੁਹਾਡੀ ਪਰਜਾ

ਹਨ। ਆਪ ਨੂੰ ਚਾਹੀਦਾ ਹੈ ਸਭ ਨੂੰ ਇਕੋ ਜਿਹਾ ਸਮਝੋ। ਕਿਸੇ ਨਾਲ ਵੀ ਧੱਕਾ ਜਾਂ ਵਿਤਕਰਾ ਸ਼ੋਭਾ ਨਹੀਂ ਦਿੰਦਾ। ਜਿਵੇਂ ਮੁਸਲਮਾਨ ਨੂੰ ਆਪਣੇ ਅਸੂਲਾਂ ਮੁਤਾਬਿਕ ਖ਼ੁਦਾ ਦੀ ਪ੍ਰਸਤਸ਼ ਕਰਨ ਦਾ ਹੱਕ ਹੈ, ਉਸੇ ਤਰ੍ਹਾਂ ਹਿੰਦੂ ਨੂੰ ਵੀ ਆਪਣੀ ਸ਼ਰਧਾ ਅਨੁਸਾਰ ਭਗਵਾਨ ਦੀ ਪੂਜਾ ਕਰਨ ਦੀ ਆਗਿਆ ਹੋਣੀ ਚਾਹੀਦੀ ਹੈ।"

"ਮਹਾਰਾਜ!" ਬਾਦਸ਼ਾਹ ਨੇ ਰਾਹੋਂ ਗੱਲ ਟੋਕ ਕੇ ਕਿਹਾ, "ਆਪ ਹਿੰਦੂ ਨਹੀਂ ਹੋ। ਨਾ ਆਪ ਤਿਲਕ ਲਗਾਉਂਦੇ ਹੋ, ਨਾ ਜਨੇਊ ਪਹਿਨਦੇ ਹੋ। ਨਾ ਹੀ ਆਪ ਉਹਨਾਂ ਵਾਂਗ ਵਰਣ ਆਸ਼ਰਮ, ਜਾਤ ਪਾਤ ਮੰਨਦੇ ਹੋ, ਨਾ ਬੁੱਤ ਪੂਜਦੇ ਹੋ। ਆਪ ਤਾਂ ਇਕ ਨਿਰੰਕਾਰ ਦੇ ਪੁਜਾਰੀ ਹੋ, ਤੌਹੀਦ ਪ੍ਰਸਤ। ਫਿਰ ਆਪ ਪੱਥਰ-ਪੂਜ ਹਿੰਦੂਆਂ ਦੀ ਸਿਫ਼ਾਰਸ਼ ਕਿਉਂ ਕਰਦੇ ਹੋ ?"

"ਠੀਕ ਹੈ। ਨਾ ਅਸੀਂ ਬੁੱਤ ਪੂਜਦੇ ਹਾਂ, ਨਾ ਤਿਲਕ ਜੰਞੂ ਦੇ ਧਾਰਨੀ ਹਾਂ, ਪਰ ਅਸੀਂ ਕਹਿੰਦੇ ਹਾਂ ਕਿ ਜਿਵੇਂ ਮੋਮਨ ਨੂੰ ਸੰਗਿ-ਅਸਵਦ ਨਾਲ ਅਕੀਦਤ ਹੈ, ਉਸੇ ਤਰ੍ਹਾਂ ਹਿੰਦੂ ਨੂੰ ਆਪਣੇ ਠਾਕਰਾਂ ਵਿਚ ਸ਼ਰਧਾ ਹੈ। ਦੂਸਰਾ ਦੂਸਰੇ ਦੀ ਸ਼ਰਧਾ ਵਿਚ ਕਿਉਂ ਦਖ਼ਲ ਦੇਵੇ ? ਸਾਡੀ ਰਾਏ ਅਨੁਸਾਰ ਧਰਮ ਦੇ ਮਸਲੇ ਵਿਚ ਹਰ ਇਕ ਨੂੰ ਆਜ਼ਾਦੀ ਹੋਣੀ ਚਾਹੀਦੀ ਹੈ। ਧਰਮ ਇਨਸਾਨ ਦੀ ਨਿੱਜੀ ਵਸਤੂ ਹੈ। ਇਸ ਦਾ ਸੰਬੰਧ ਸਰੀਰ ਨਾਲੋਂ ਵਧੇਰੇ ਆਤਮਾ ਨਾਲ ਹੈ। ਧੱਕੇ ਨਾਲ ਕਿਸੇ ਦਾ ਮਜ਼ਹਬ ਖੋਹਣਾ, ਇਨਸਾਫ਼ ਨਹੀਂ। ਪਰਚਾਰ ਤੇ ਪਿਆਰ ਨਾਲ ਕਿਸੇ ਨੂੰ ਆਪਣੇ ਮਜ਼ਹਬ ਵਿਚ ਲੈ ਆਉਣਾ ਮਾੜਾ ਨਹੀਂ, ਪਰ ਤਲਵਾਰ ਦੇ ਜ਼ੋਰ ਨਾਲ ਕਿਸੇ ਦਾ ਧਰਮ ਖੋਹਣਾ ਪਾਪ ਹੈ। ਪਾਪ ਕਦੇ ਵੀ ਰੱਬ ਨੂੰ ਨਹੀਂ ਭਾਉਂਦਾ।"

"ਮਹਾਰਾਜ!" ਔਰੰਗਜ਼ੇਬ ਜ਼ਰਾ ਤਲਖ਼ੀ ਨਾਲ ਬੋਲਿਆ। "ਆਪ ਨੂੰ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਆਪ ਔਰੰਗਜ਼ੇਬ ਆਲਮਗੀਰ ਨਾਲ ਗੱਲ ਕਰ ਰਹੇ ਹੋ। ਖ਼ੁਦਾ ਦੇ ਸੱਚੇ ਮਜ਼ਹਬ ਵਾਸਤੇ ਮੈਂ ਸਭ ਕੁਝ ਕਰਨ ਲਈ ਤਿਆਰ ਹਾਂ। ਆਪ ਝੂਠੇ ਬੁੱਤ-ਪੂਜਾਂ ਦੀ ਤਰਫ਼ਦਾਰੀ ਕਰਕੇ ਆਪਣੇ ਵਾਸਤੇ ਮੁਸ਼ਕਿਲ ਪੈਦਾ ਕਰ ਰਹੇ ਹੋ। ਆਪ ਵਾਸਤੇ ਹਿੰਦੂ ਮੁਸਲਮਾਨ ਬਰਾਬਰ ਹਨ। ਫਿਰ ਆਪ ਇਕ ਫ਼ਿਰਕੇ ਦੀ ਮਦਦ 'ਤੇ ਕਿਉਂ ਹੋ ਖੜੇ ਹੋ ?"

"ਅਸੀਂ ਹਿੰਦੂਆਂ ਦੀ ਮਦਦ ਇਸ ਵਾਸਤੇ ਕਰ ਰਹੇ ਹਾਂ, ਕਿਉਂਕਿ ਉਹ ਕਮਜ਼ੋਰ ਹਨ, ਮਜ਼ਲੂਮ ਹਨ। ਕਦੇ ਮੁਸਲਮਾਨ ਨਿਰਬਲ ਹੁੰਦੇ ਤੇ ਕੋਈ ਜਰਵਾਣਾ ਹਿੰਦੂ ਉਹਨਾਂ ਨਾਲ ਧੱਕਾ ਕਰਦਾ ਤਾਂ ਅਸੀਂ ਮੁਸਲਮਾਨਾਂ ਦੀ ਵੀ ਏਸੇ ਤਰ੍ਹਾਂ ਮਦਦ ਕਰਦੇ। ਅਸੀਂ ਤਾਂ ਸਿਰਫ ਇਸ ਗੱਲ ਦੀ ਮੰਗ ਕਰਦੇ ਹਾਂ ਕਿ ਹਰ ਇਕ ਨੂੰ ਆਪਣੀ ਮਰਜ਼ੀ ਮੁਤਾਬਿਕ ਰੱਬ ਦੀ ਪੂਜਾ ਕਰਨ ਦਾ ਹੱਕ ਹੋਣਾ ਚਾਹੀਦਾ ਹੈ। ਸਰਕਾਰ ਨੂੰ ਕਿਸੇ ਦੇ ਧਰਮ ਵਿਚ ਦਖ਼ਲ ਨਹੀਂ ਦੇਣਾ ਚਾਹੀਦਾ।"

"ਐ ਹਿੰਦ ਦੇ ਪੀਰ!" ਬਾਦਸ਼ਾਹ ਜ਼ਰਾ ਗੁੱਸੇ ਨਾਲ ਬੋਲਿਆ, "ਸਾਡੇ ਪਾਸ ਬੇਫ਼ਾਇਦਾ ਬਹਿਸ ਵਿਚ ਗੁਆਉਣ ਜੋਗਾ ਵਕਤ ਨਹੀਂ। ਸਾਨੂੰ ਮਤਲਬ ਦੀਆਂ

ਗੱਲਾਂ ਦਾ ਫ਼ੈਸਲਾ ਕਰਨਾ ਚਾਹੀਦਾ ਹੈ। ਕਸ਼ਮੀਰ ਦੇ ਪੰਡਿਤਾਂ ਦਾ ਮੇਜਰਨਾਵਾਂ ਸਾਡੇ ਸਾਹਮਣੇ ਹੈ। ਕੀ ਆਪ ਨੇ ਉਹਨਾਂ ਨੂੰ ਕੋਈ ਭਰੋਸਾ ਦੁਆਇਆ ਸੀ?"

"ਹਾਂ। ਗੁਰੂ ਨਾਨਕ ਦੇ ਦਰ 'ਤੇ ਆਏ ਕਿਸੇ ਨੂੰ ਵੀ ਨਿਰਾਸ਼ ਨਹੀਂ ਮੋੜਿਆ ਜਾ ਸਕਦਾ। ਬੇ-ਸਹਾਰੇ ਦੀ ਸਹਾਇਤਾ ਕਰਨਾ ਸਾਡਾ ਧਰਮ ਹੈ।"

"ਪਰ ਤੁਸਾਂ ਕਿਸ ਮਾਣ ਉੱਤੇ ਇਹ ਜ਼ਿੰਮੇਵਾਰੀ ਚੁੱਕੀ ?"

"ਮਾਣ ਤਾਂ ਸਭ ਨੂੰ ਉਸ ਅਕਾਲ ਪੁਰਖ ਦਾ ਹੈ। ਸਾਡਾ ਵਿਚਾਰ ਸੀ ਕਿ ਆਪ ਇਕ ਇਨਸਾਫ਼ ਵਾਲੀ ਮੰਗ ਪ੍ਰਵਾਨ ਕਰ ਲਵੋਗੇ।"

"ਪਰ ਹੁਣ ਤਾਂ ਤੁਹਾਨੂੰ ਯਕੀਨ ਹੋ ਗਿਆ ਹੋਵੇਗਾ ਕਿ ਤੁਹਾਡੀ ਮੰਗ ਠੁਕਰਾਈ ਗਈ ਹੈ, ਕਿਉਂਕਿ ਉਹ ਇਨਸਾਫ਼ ਵਾਲੀ ਨਹੀਂ।"

"ਠੁਕਰਾਈ ਗਈ ਹੈ, ਪਰ ਇਸ ਨੂੰ ਬੇਇਨਸਾਫ਼ੀ ਵਾਲੀ ਨਹੀਂ ਕਿਹਾ ਜਾ ਸਕਦਾ।"

"ਮਹਾਰਾਜ! ਆਪ ਵਿਦਵਾਨ ਹੋ ਤੇ ਆਪਣਾ ਨਫ਼ਾ ਨੁਕਸਾਨ ਸੋਚ ਸਕਦੇ ਹੋ। ਹੁਣ ਬਾਦਸ਼ਾਹ ਦਾ ਹੁਕਮ ਸੁਣ ਲਵੋ। ਮੇਜਰਨਾਵੇਂ ਵਿਚ ਲਿਖਿਆ ਹੈ ਕਿ ਹਿੰਦ ਦਾ ਪੀਰ ਮੁਸਲਮਾਨ ਹੋ ਜਾਵੇ ਤਾਂ ਸਾਰੇ ਹਿੰਦੂ ਮੁਸਲਮਾਨ ਹੋ ਜਾਣਗੇ। ਇਸ ਦਾ ਮਤਲਬ ਕਿ ਇਹ ਸਵਾਲ ਹੁਣ ਸਾਰੇ ਦੇਸ਼ ਦਾ ਬਣ ਗਿਆ ਹੈ। ਸੋ ਮੇਰੀਆਂ ਤਿੰਨ ਸ਼ਰਤਾਂ ਹਨ : ਆਪ ਇਸਲਾਮ ਪਰਵਾਨ ਕਰ ਲਵੋ ਤਾਂ ਕਿ ਸਾਰੇ ਹਿੰਦੂ ਮੁਸਲਮਾਨ ਹੋ ਜਾਣ। ਮੈਂ ਤੁਹਾਨੂੰ ਮੂੰਹ ਮੰਗੀ ਜਾਗੀਰ ਦੇ ਕੇ ਸਾਰੇ ਇਸਲਾਮ ਦਾ ਪੀਰ ਬਣਾ ਦਿਆਂਗਾ। ਦੂਸਰੀ ਸ਼ਰਤ : ਆਪ ਕਰਾਮਾਤ ਵਿਖਾਉ, ਜਿਸ ਤੋਂ ਪਤਾ ਲੱਗ ਸਕੇ ਕਿ ਆਪ ਖ਼ੁਦਾ ਦੇ ਭੇਜੇ ਹੋਏ ਪੈਗ਼ੰਬਰ ਹੋ। ਇਹ ਦੋਵੇਂ ਸ਼ਰਤਾਂ ਮਨਜ਼ੂਰ ਨਹੀਂ ਤਾਂ ਆਪਣੀ ਜਾਨ ਦੇਣ ਵਾਸਤੇ ਤਿਆਰ ਹੋ ਜਾਓ।"*

"ਬਾਦਸ਼ਾਹ! ਪਹਿਲੀਆਂ ਦੋਵੇਂ ਸ਼ਰਤਾਂ ਮਨਜ਼ੂਰ ਨਹੀਂ। ਅਸੀਂ ਕਿਸੇ ਦੇ ਧਰਮ ਨੂੰ ਬੁਰਾ ਨਹੀਂ ਕਹਿੰਦੇ, ਪਰ ਆਪਣਾ ਧਰਮ ਛੱਡਣ ਵਾਸਤੇ ਵੀ ਤਿਆਰ ਨਹੀਂ। ਤੇ ਕਰਾਮਾਤ ਵਿਖਾਉਣੀ ਖ਼ੁਦਾ ਦੇ ਹੁਕਮ ਨੂੰ ਅਦੂਲਣ ਦੇ ਬਰਾਬਰ ਹੈ। ਖ਼ੁਦਾ ਦੇ ਬੰਦੇ ਕਰਾਮਾਤਾਂ ਦੇ ਝਮੇਲੇ ਵਿਚ ਨਹੀਂ ਪੈਂਦੇ। ਆਖ਼ਰੀ ਗੱਲ ਰਹੀ ਜਾਨ ਦੇਣ ਦੀ। ਭਲਾ ਇਸ ਗੱਲ ਦੀ ਕੀ ਚਿੰਤਾ ? ਸਾਡਾ ਨਿਸਚਾ ਹੈ :

"ਜੋ ਉਪਜਿਓ, ਸੋ ਬਿਨਸਿ ਹੈ, ਪਰੋ ਆਜੁ ਕੈ ਕਾਲਿ॥" (ਪੰਨਾ ੧੪੨੯)

"ਸੋ, ਅਸੀਂ ਹਰ ਪ੍ਰੀਖਿਆ ਵਾਸਤੇ ਤਿਆਰ ਹਾਂ।"

"ਐ ਹਿੰਦ ਦੇ ਪੀਰ! ਜ਼ੁਬਾਨੀ ਐਸਾ ਕਹਿ ਲੈਣਾ ਸੌਖਾ ਹੈ, ਪਰ ਪਤਾ ਲੱਗਦਾ ਹੈ ਇਮਤਿਹਾਨ ਵਿਚ ਪਿਆਂ। ਜਾਣਦੇ ਹੋ ਤੁਹਾਡੇ ਨਾਲ ਕਿੰਨੀ ਕੁ ਸਖ਼ਤੀ ਹੋ ਸਕਦੀ ਹੈ ?" ਬਾਦਸ਼ਾਹ ਨੇ ਧਮਕੀ ਭਰੇ ਲਹਿਜੇ ਵਿਚ ਕਿਹਾ।

"ਹਾਂ, ਚੰਗੀ ਤਰ੍ਹਾਂ ਜਾਣਦੇ ਹਾਂ।" ਗੁਰਦੇਵ ਨੇ ਉਸੇ ਤਰ੍ਹਾਂ ਠਰ੍ਹੰਮੇ ਨਾਲ

* ਸੂਰਜ ਪ੍ਰਕਾਸ਼, ਰਾਸ ੧੨ ।

ਕਿਹਾ, "ਅਨੰਦਪੁਰੋਂ ਤੁਰਨ ਤੋਂ ਪਹਿਲਾਂ ਹੀ ਸਭ ਕੁਝ ਸੋਚ ਲਿਆ ਸੀ, ਸਗੋਂ ਹਰ ਸਖ਼ਤੀ ਸਹਿਣ ਵਾਸਤੇ ਆਪਣੇ ਆਪ ਨੂੰ ਤਿਆਰ ਕਰ ਲਿਆ ਸੀ। ਅਸੀਂ ਤਿਆਰ ਹਾਂ, ਪਰ ਇਕ ਸ਼ਰਤ ਸਾਡੀ ਵੀ ਹੈ।"

"ਕਹੋ।"

"ਜੇ ਆਪ ਮਨਚਾਹਿਆ ਜ਼ੁਲਮ ਕਰ ਕੇ ਵੀ ਸਾਡਾ ਧਰਮ ਨਾ ਖੋਹ ਸਕੇ ਤਾਂ ਨਿਰਬਲ ਹਿੰਦੂਆਂ ਉੱਤੇ ਜ਼ੁਲਮ ਕਰਨਾ ਛੱਡ ਦੇਵੋਗੇ। ਅਸੀਂ ਸਾਰੇ ਮਜ਼ਲੂਮਾਂ ਵੱਲੋਂ ਆਪਣੇ ਆਪ ਨੂੰ ਪੇਸ਼ ਕਰਦੇ ਹਾਂ।"

ਇਹ ਗੁਰੂ ਤੇਗ ਬਹਾਦਰ ਜੀ ਦੀ ਸਭ ਤੋਂ ਵੱਡੀ ਬਹਾਦਰੀ ਸੀ ਜਾਂ ਸਮਝੋ ਧਰਮ ਵੱਲੋਂ ਜ਼ੁਲਮ ਨੂੰ ਇਕ ਵੰਗਾਰ ਸੀ। ਜ਼ੁਲਮ ਤੇ ਸੱਚਾਈ ਦਾ ਘੋਲ, ਭਰਪੂਰ ਟੱਕਰ ਤੇ ਇਸ ਤਜਰਬੇ ਵਾਸਤੇ ਗੁਰੂ ਮਹਾਰਾਜ ਨੇ ਖ਼ੁਸ਼ੀ ਨਾਲ ਆਪਣੇ ਆਪ ਨੂੰ ਪੇਸ਼ ਕੀਤਾ ਸੀ।

## ਗੁਰੂ ਜੀ ਜੇਲ੍ਹ ਵਿਚ ਬੰਦ

ਔਰੰਗਜ਼ੇਬ ਵੱਲੋਂ ਗੁਰਦੇਵ 'ਤੇ ਸਖ਼ਤੀ ਸ਼ੁਰੂ ਹੋ ਗਈ। ਹਜ਼ੂਰ ਨੂੰ ਜੇਲ੍ਹ ਵਿਚ ਡੱਕ ਦਿੱਤਾ ਗਿਆ। ਕੁਝ ਸਖ਼ਤ ਸੁਭਾਉ ਦੇ ਕਾਜ਼ੀਆਂ ਨੂੰ ਗੁਰੂ ਜੀ ਦੀ ਨਿਗਰਾਨੀ ਰੱਖਣ ਦਾ ਹੁਕਮ ਦੇ ਦਿੱਤਾ ਗਿਆ। ਦਿੱਲੀ ਦੇ ਸਿੱਖਾਂ ਦਾ ਮਿਲਣਾ-ਜੁਲਣਾ ਬੰਦ ਕਰ ਦਿੱਤਾ ਗਿਆ।

ਗੁਰਦੇਵ ਇਸ ਸਖ਼ਤੀ ਨੂੰ ਬੜੇ ਧੀਰਜ ਨਾਲ ਸਹਿ ਰਹੇ ਸਨ। ਹਰ ਵੇਲੇ ਆਪ ਬਾਣੀ ਪੜ੍ਹਦੇ ਰਹਿੰਦੇ। ਇਸ ਉੱਚੀ ਅਵਸਥਾ ਦਾ ਅਸਰ ਜੇਲ੍ਹ ਦੇ ਦਰੋਗ਼ਾ ਖ਼ਵਾਜਾ ਅਬਦੁੱਲਾ ਤੇ ਉਸ ਦੇ ਮਾਤਹਿਤ ਮੈਮੂ ਖ਼ਾਂ ਉੱਤੇ ਬਹੁਤ ਪਿਆ। ਦਿਲੋਂ ਉਹ ਗੁਰਦੇਵ ਦੇ ਸ਼ਰਧਾਲੂ ਹੋ ਗਏ। ਜਿੰਨਾ ਹੋ ਸਕਦਾ ਉਹ ਗੁਰਦੇਵ ਦੀ ਸੇਵਾ ਕਰਦੇ, ਪਰ ਬਾਦਸ਼ਾਹ ਤੇ ਉਹਦੇ ਸੂਹਿਆਂ (ਕਾਜ਼ੀਆਂ) ਤੋਂ ਡਰਦੇ ਉਹ ਵਧੇਰੇ ਕੁਝ ਨਹੀਂ ਸਨ ਕਰ ਸਕਦੇ।

ਅਨੰਦਪੁਰ ਤੋਂ ਦਿੱਲੀ ਤੇ ਦਿੱਲੀ ਤੋਂ ਅਨੰਦਪੁਰ ਰੋਜ਼ ਖ਼ਬਰ ਪਹੁੰਚਦੀ ਰਹਿੰਦੀ ਸੀ। ਹੁਣ ਚਿੱਠੀਆਂ ਲਿਆਉਣ ਵਾਲੇ ਸਿੱਖਾਂ ਦਾ ਖੁੱਲ੍ਹ-ਮ-ਖੁੱਲ੍ਹਾ ਮਿਲਣਾ ਬੰਦ ਕਰ ਦਿੱਤਾ ਗਿਆ, ਪਰ ਦਰੋਗ਼ਾ ਅਬਦੁੱਲਾ ਰਾਹੀਂ ਖ਼ਬਰ ਸਭ ਪਹੁੰਚਦੀ ਰਹਿੰਦੀ ਸੀ।

## ਮਤੀਦਾਸ ਦੀ ਸ਼ਹੀਦੀ

ਇਕ ਦਿਨ ਮਤੀ ਦਾਸ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਕਰਨ-ਕਾਰਨ ਸਮਰੱਥ ਹੋ। ਬਾਦਸ਼ਾਹ ਕਰਾਮਾਤ ਹੀ ਵੇਖਣਾ ਚਾਹੁੰਦਾ ਹੈ ਤਾਂ ਆਪ ਅਜਿਹੀ ਕਰਾਮਾਤ ਵਿਖਾਉ ਕਿ ਜ਼ਾਲਮ ਦਾ ਕੁਲ-ਨਾਸ ਕਰ ਦੇਵੋ।"

"ਮਤੀ ਦਾਸ ਜੀ!" ਮਹਾਰਾਜ ਉਵੇਂ ਧੀਰਜ ਨਾਲ ਬੋਲੇ, "ਤੁਹਾਡੇ ਅੰਦਰ ਬਦਲੇ ਦੀ ਭਾਵਨਾ ਪੈਦਾ ਹੋ ਗਈ ਹੈ। ਸ਼ਾਂਤ ਹੋਵੋ। ਕਿਸੇ ਦਾ ਕੁਲ ਨਾਸ ਕਰਨਾ

ਜਾਂ ਰੱਖਣਾ ਅਕਾਲ-ਪੁਰਖ ਦੇ ਵੱਸ ਹੈ। ਆਪਾਂ ਉਹਦੇ ਕੰਮਾਂ ਵਿਚ ਕਿਉਂ ਦਖ਼ਲ ਦੇਈਏ। ਸਾਡਾ ਧਰਮ ਹੈ, 'ਹੁਕਮਿ ਰਜਾਈ ਚਲਣਾ।' ਜੋ ਕੁਝ ਹੋ ਰਿਹਾ ਹੈ, ਸਭ ਉਸ ਦੇ ਰੰਗ ਹਨ।"

ਸੂਹੀਏ ਕਾਜ਼ੀ ਨੇ ਇਹ ਖ਼ਬਰ ਬਾਦਸ਼ਾਹ ਤੱਕ ਜਾ ਪੁਚਾਈ। ਬਾਦਸ਼ਾਹ ਨੂੰ ਦਿਲ ਦਾ ਕਹਿਰ ਕੱਢਣ ਦਾ ਮੌਕਾ ਮਿਲ ਗਿਆ। ਅਗਲੇ ਦਿਨ ਉਹਨੇ ਮਤੀ ਦਾਸ ਨੂੰ ਦਰਬਾਰ ਵਿਚ ਬੁਲਾ ਲਿਆ। ਮਤੀ ਦਾਸ ਕਹੇ ਸ਼ਬਦਾਂ ਤੋਂ ਮੁਕਰਿਆ ਨਹੀਂ। ਉਹਨੇ ਬਹਾਦਰਾਂ ਵਾਂਗ ਉੱਤਰ ਦਿੱਤਾ, "ਐ ਔਰੰਗਜ਼ੇਬ! ਮੇਰੇ ਗੁਰਦੇਵ ਸਮਰੱਥ ਹਨ। ਉਹ ਜੋ ਚਾਹੁਣ, ਕਰ ਸਕਦੇ ਹਨ, ਪਰ ਉਹ ਧਰਤੀ ਵਰਗੇ ਧੀਰਜ ਦੇ ਵੀ ਮਾਲਕ ਹਨ। ਉਹ ਤੇਰੇ ਹਰ ਤਰ੍ਹਾਂ ਦੇ ਜ਼ੁਲਮ ਸਹਾਰ ਲੈਣਗੇ, ਪਰ ਜ਼ੁਲਮ ਕਰਨ ਵਾਲੇ ਦਾ ਤਾਂ ਨਾਸ਼ ਹੋਵੇਗਾ ਹੀ।"

ਸੁਣ ਕੇ ਬਾਦਸ਼ਾਹ ਨੂੰ ਅੱਗ ਲੱਗ ਉੱਠੀ। ਉਹਨੇ ਮੌਤ ਦਾ ਹੁਕਮ ਦਿੰਦਿਆਂ ਮੁਫ਼ਤੀ ਦੀ ਰਾਏ ਪੁੱਛੀ। ਮੁਫ਼ਤੀ ਨੇ ਆਰੇ ਨਾਲ ਚੀਰਨ ਦੀ ਸਲਾਹ ਦਿੱਤੀ। ਇਹ ਸਾਕਾ ਆਮ ਲੋਕਾਂ ਦੇ ਸਾਹਮਣੇ ਕੀਤਾ ਗਿਆ।

ਮੌਤ ਤੇ ਸਬਰ ਦੇ ਦੰਗਲ ਵਾਸਤੇ ਬੰਦੀਖ਼ਾਨੇ ਦੇ ਸਾਹਮਣੇ ਚਾਂਦਨੀ ਚੌਕ ਵਿਚ ਖੁੱਲ੍ਹਾ ਥਾਂ ਚੁਣਿਆ ਗਿਆ। ਹਜ਼ਾਰਾਂ ਲੋਕ ਵੇਖਣ ਵਾਸਤੇ ਇਕੱਠੇ ਹੋ ਗਏ। ਗੁਰੂ ਤੇਗ਼ ਬਹਾਦਰ ਜੀ ਤੇ ਬਾਕੀ ਸਿੱਖ ਕੈਦੀ ਵੀ ਸਾਹਮਣੇ ਲਿਆਂਦੇ ਗਏ। ਉਦਾਲੇ ਫ਼ੌਜ ਦਾ ਸਖ਼ਤ ਪਹਿਰਾ ਸੀ। ਅਜਿਹੇ ਕਾਰੇ ਖੁੱਲ੍ਹੇ ਆਮ ਇਸ ਵਾਸਤੇ ਕੀਤੇ ਜਾਂਦੇ ਸਨ ਤਾਂਕਿ ਵੇਖਣ ਵਾਲਿਆਂ ਦੇ ਦਿਲਾਂ 'ਤੇ ਸਰਕਾਰ ਦਾ ਭੈਅ ਬਣਿਆ ਰਹੇ।

ਮਤੀ ਦਾਸ ਨੂੰ ਲੱਕੜੀ ਦੇ ਦੋ ਫੱਟਿਆਂ ਵਿਚ ਕੱਸ ਕੇ ਬੰਨ੍ਹ ਦਿੱਤਾ ਗਿਆ। ਆਖ਼ਰੀ ਵਾਰ ਉਸ ਨੂੰ ਮੌਤ ਜਾਂ ਇਸਲਾਮ ਵਿਚੋਂ ਚੋਣ ਕਰਨ ਵਾਸਤੇ ਕਿਹਾ ਗਿਆ। ਮਤੀ ਦਾਸ ਨੇ ਉੱਤਰ ਦਿੱਤਾ, "ਧਰਮ ਵਾਸਤੇ ਸ਼ਹੀਦ ਹੋਣ ਵਾਲੇ ਕਦੇ ਡੋਲੇ ਨਹੀਂ। ਤੁਸੀਂ ਛੇਤੀ ਆਪਣਾ ਕਾਰਜ ਕਰੋ। ਮੈਂ ਤਿਆਰ ਹਾਂ।"

ਦਿਲ ਹਿਲਾ ਦੇਣ ਵਾਲਾ ਸਾਕਾ ਹੋਇਆ। ਜਲਾਦਾਂ ਨੇ ਆਰਾ ਖਿੱਚਣਾ ਸ਼ੁਰੂ ਕੀਤਾ ਤੇ ਸਿੱਖ ਨੇ 'ਜਪੁ ਜੀ' ਸਾਹਿਬ ਦਾ ਪਾਠ। ਖ਼ੂਨ ਦੀਆਂ ਧਾਰਾਂ ਵਹਿ ਤੁਰੀਆਂ। ਗੁਰਦੇਵ ਤੇ ਸਿੱਖ ਅਡੋਲ ਸਨ, ਪਰ ਉਦਾਲੇ ਵੇਖਣ ਵਾਲੇ ਕਈ ਆਹੀਂ ਭਰ ਰਹੇ ਸਨ। ਲੱਕੜ ਦੀ ਗੇਲੀ ਵਾਂਗ ਮਤੀ ਦਾਸ ਨੂੰ ਦੋ-ਫਾੜ ਕਰ ਦਿੱਤਾ ਗਿਆ।

## ਦਿਆਲੇ ਦੀ ਸ਼ਹੀਦੀ

ਇਹ ਕਹਿਰ ਵੇਖ ਕੇ ਭਾਈ ਦਿਆਲੇ ਤੋਂ ਸਹਾਰਿਆ ਨਾ ਗਿਆ। ਉਹ ਰੋਹ ਵਿਚ ਬੋਲ ਉੱਠੇ, "ਤੁਸਾਂ ਇਕ ਸਿਦਕੀ ਸਿੱਖ ਨੂੰ ਨਹੀਂ ਚੀਰਿਆ, ਮੁਗ਼ਲ ਰਾਜ

ਦੀਆਂ ਜੜ੍ਹਾਂ ਚੀਰ ਦਿੱਤੀਆਂ ਹਨ।* ਹੁਣ ਇਹ ਰਾਜ ਬਹੁਤਾ ਚਿਰ ਨਹੀਂ ਟਿਕੇਗਾ।"

ਮੁਫ਼ਤੀ ਵੱਲੋਂ ਭਾਈ ਦਿਆਲੇ ਵਾਸਤੇ ਵੀ ਫ਼ਤਵਾ ਸੁਣਾ ਦਿੱਤਾ ਗਿਆ। ਜਿਉਂਦੇ ਜੀਅ ਦੇਗ ਵਿਚ ਉਬਾਲ ਕੇ ਸ਼ਹੀਦ ਕਰਨ ਦਾ। ਅਮਾਨਸਿਕ ਨਿਰਦੈਤਾ। ਸੰਤ ਸਰੂਪ ਭਾਈ ਦਿਆਲਾ ਜੀ ਨੂੰ ਦੇਗ ਵਿਚ ਬਿਠਾ ਕੇ ਉਬਾਲ ਦਿੱਤਾ ਗਿਆ। ਰਿੱਝ ਰਿੱਝ ਕੇ ਹੱਡੀਆਂ ਨਾਲੋਂ ਮਾਸ ਅਲੱਗ ਹੋ ਗਿਆ। ਹੁੰਦੇ ਸਾਸੀਂ ਸਿੱਖ ਨੇ ਮੂੰਹੋਂ 'ਸੀ' ਨਹੀਂ ਕੀਤੀ। ਇਹ ਜ਼ੁਲਮ ਵੇਖ ਕੇ ਸਾਰਾ ਸ਼ਹਿਰ ਕੰਬ ਉਠਿਆ।

## ਗੁਰੂ ਜੀ ਨੂੰ ਧਮਕੀ

ਮੁਫ਼ਤੀ ਨੇ ਮੱਥੇ 'ਤੇ ਤਿਊੜੀ ਪਾ ਕੇ ਗੁਰਦੇਵ ਨੂੰ ਬੜੀ ਧਮਕੀ ਭਰੀ ਸੁਰ ਵਿਚ ਕਿਹਾ, "ਮਹਾਰਾਜ! ਜੋ ਤੁਹਾਡੇ ਸਿੱਖਾਂ ਦਾ ਹਾਲ ਹੋਇਆ ਹੈ, ਤੁਸਾਂ ਵੇਖ ਲਿਆ ਹੈ। ਬਾਦਸ਼ਾਹ ਸਲਾਮਤ ਆਪ ਜੀ ਨੂੰ ਸੋਚਣ ਵਾਸਤੇ ਕੁਝ ਹੋਰ ਸਮਾਂ ਦੇਣਾ ਚਾਹੁੰਦੇ ਹਨ। ਯਾਦ ਰੱਖੋ ਜਾਂ ਇਸਲਾਮ ਜਾਂ ਇਸ ਤੋਂ ਵੀ ਵੱਧ ਕਸ਼ਟ।"

"ਹੇ ਭਲੇ ਪੁਰਸ਼! ਇਹ ਸਭ ਉਸ ਮਾਲਕ ਦੇ ਹੱਥ ਹੈ। ਸਾਡਾ ਫ਼ਰਜ਼ ਤਾਂ ਉਸ ਦੀ ਰਜ਼ਾਅ ਵਿਚ ਰਾਜ਼ੀ ਰਹਿਣਾ ਹੈ।" ਮਹਾਰਾਜ ਉਵੇਂ ਸ਼ਾਂਤ ਸਨ।

## ਗੁਰੂ ਜੀ ਨੂੰ ਨੱਸ ਜਾਣ ਦੀ ਸਲਾਹ

ਸਾਰੇ ਸਮਝ ਗਏ ਕਿ ਹੁਣ ਵਾਰੀ ਗੁਰੂ ਤੇਗ਼ ਬਹਾਦਰ ਜੀ ਦੀ ਹੈ। ਮਹਾਰਾਜ ਨੂੰ ਸਮੇਤ ਸਿੱਖਾਂ ਫਿਰ ਜੇਲ੍ਹ ਵਿਚ ਬੰਦ ਕਰ ਦਿੱਤਾ ਗਿਆ। ਅੱਧੀ ਰਾਤ ਦੇ ਕਰੀਬ ਦਰੋਗ਼ਾ ਅਬਦੁੱਲ ਗੁਰੂ ਜੀ ਦੇ ਹਾਜ਼ਰ ਹੋਇਆ। ਉਹਦੀਆਂ ਅੱਖਾਂ ਹੰਝੂਆਂ ਨਾਲ ਭਰੀਆਂ ਹੋਈਆਂ ਸਨ। ਉਹਨੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਐ ਵਾਲੀ ਦੋ ਜਹਾਨ! ਏਨਾ ਕਹਿਰ ਹੁਣ ਸਹਾਰਿਆ ਨਹੀਂ ਜਾਂਦਾ। ਜੋ ਅੱਜ ਦੇ ਸਿੱਖਾਂ ਨਾਲ ਹੋਇਆ ਹੈ, ਕੱਲ੍ਹ ਨੂੰ ਆਪ ਜੀ ਦੇ ਨਾਲ ਵੀ ਹੋਵੇਗਾ। ਬੇਨਤੀ ਮੰਨੋ। ਰਾਤੋ ਰਾਤ ਆਪ ਜੇਲ੍ਹ ਵਿਚੋਂ ਨਿਕਲ ਚੱਲੋ। ਮੇਰੇ ਬੰਦੇ ਨਾਲ ਹੋਣਗੇ। ਮੈਂ ਆਪ ਸੇਵਾ ਵਿਚ ਹਾਜ਼ਰ ਹੋਵਾਂਗਾ। ਹੋਰ ਕੋਈ ਚਾਰਾ ਨਹੀਂ। ਆਗਿਆ ਬਖ਼ਸ਼ੋ। ਥੋੜ੍ਹੇ ਸਮੇਂ ਵਿਚ ਸਭ ਪ੍ਰਬੰਧ ਹੋ ਜਾਵੇਗਾ।"

"ਭਾਈ ਅਬਦੁੱਲਾ!" ਦਇਆ ਦੇ ਪੁੰਜ ਗੁਰਦੇਵ ਉਸੇ ਧੀਰਜ ਨਾਲ ਬੋਲੇ, "ਅਸਾਂ ਜਾਣਾ ਹੁੰਦਾ ਤਾਂ ਪਹਿਲਾਂ ਆਉਂਦੇ ਹੀ ਕਿਉਂ। ਸਾਡੇ ਸਾਹਮਣੇ ਕੋਈ ਮਜਬੂਰੀ ਨਹੀਂ ਸੀ। ਜੋ ਦੂਸਰਿਆਂ ਦਾ ਦੁੱਖ ਆਪਣੇ ਸਿਰ ਲੈਂਦੇ ਹਨ, ਉਹ ਕਸ਼ਟਾਂ ਤੋਂ ਨਹੀਂ ਘਬਰਾਇਆ ਕਰਦੇ। ਜਿਸ ਕਾਰਜ ਵਾਸਤੇ ਅਸੀਂ ਆਏ ਹਾਂ, ਉਹ ਕੁਰਬਾਨੀ ਦਿੱਤੇ ਬਿਨਾਂ ਨੇਪਰੇ ਨਹੀਂ ਚੜ੍ਹਨਾ। ਮੁਰਦਾ ਹੋ ਚੁੱਕੀ ਕੌਮ ਨੂੰ ਨਵਾਂ ਜੀਵਨ ਦੇਣ ਵਾਸਤੇ ਕੁਰਬਾਨੀ ਦੀ ਲੋੜ ਹੈ। ਅਕਾਲ ਪੁਰਖ ਦੇ ਹੁਕਮ ਨਾਲ ਇਹ ਲੋੜ ਪੂਰੀ ਕਰਨ ਵਾਸਤੇ ਅਸਾਂ ਆਪਣੇ ਆਪ ਨੂੰ ਖ਼ੁਸ਼ੀ ਨਾਲ ਪੇਸ਼ ਕੀਤਾ ਹੈ। ਕਰਤਾਰ ਦੇ ਰੰਗ ਵੇਖੋ।"

---

* ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੯੦੧ ।

## ਤਿੰਨ ਸਿੱਖ ਜੇਲ੍ਹ ਵਿਚੋਂ ਨਿਕਲ ਗਏ

"ਮਹਾਰਾਜ! ਸਾਡੇ ਵਾਸਤੇ ਕੀ ਹੁਕਮ ਹੈ ?" ਨਾਲ ਦੇ ਸਿੱਖਾਂ ਵਿਚੋਂ ਇਕ ਨੇ ਪੁੱਛਿਆ।

"ਤੁਸੀਂ ਚਲੇ ਜਾਓ, ਪਰ ਯਾਦ ਰੱਖਣਾ, ਆਪਣਾ ਉਦੇਸ਼ ਨਹੀਂ ਭੁੱਲਣਾ। ਜਿਸ ਸ਼ੁਭ ਕਾਰਜ ਵਾਸਤੇ ਏਥੇ ਸ਼ਹੀਦ ਹੋਣਾ ਹੈ, ਉਸੇ ਕਾਰਜ ਵਾਸਤੇ ਜਿਊਣ ਦਾ ਯਤਨ ਕਰਨਾ। ਹਾਂ, ਦਸਵੇਂ ਗੁਰੂ ਗੋਬਿੰਦ (ਸਿੰਘ) ਵਾਸਤੇ ਗੁਰਿਆਈ ਦੀ ਭੇਟਾ ਲੈਂਦੇ ਜਾਉ।"

ਭਾਵੇਂ ਅਨੰਦਪੁਰ ਤੋਂ ਚੱਲਣ ਲੱਗੇ ਗੁਰੂ ਤੇਗ਼ ਬਹਾਦਰ ਸਾਹਿਬ ਅਮਲੀ ਤੌਰ ਉੱਤੇ ਸਾਹਿਬਜ਼ਾਦੇ (ਗੁਰੂ ਗੋਬਿੰਦ ਸਿੰਘ) ਨੂੰ ਗੱਦੀ ਸੌਂਪ ਆਏ ਸਨ।* ਪਰ ਰਸਮ ਪੂਰੀ ਕਰਨ ਵਾਸਤੇ ਹਜ਼ੂਰ ਨੇ ਦਿੱਲੀ ਤੋਂ ਸਿੱਖਾਂ ਹੱਥ ਪੰਜ ਪੈਸੇ ਦੇ ਕੇ ਹੁਕਮ ਕੀਤਾ, "ਅੱਜ ਤੋਂ ਗੁਰੂ ਨਾਨਕ ਦੀ ਗੱਦੀ ਦੇ ਮਾਲਕ ਗੁਰੂ ਗੋਬਿੰਦ ਰਾਇ (ਸਿੰਘ) ਜੀ ਹਨ।" ਨਾਲ ਹੀ ਮਹਾਰਾਜ ਨੇ ਅਨੰਦਪੁਰ ਵੱਲ ਮੂੰਹ ਕਰ ਕੇ ਸੀਸ ਝੁਕਾਅ ਦਿੱਤਾ।

## ਗੁਰੂ ਜੀ ਲੋਹੇ ਦੇ ਪਿੰਜਰੇ ਵਿਚ

ਖ਼੍ਵਾਜਾ ਅਬਦੁੱਲਾ† ਦੀ ਸਹਾਇਤਾ ਨਾਲ ਬਾਕੀ ਤਿੰਨੇ ਸਿੱਖ ਜੇਲ੍ਹ ਵਿਚੋਂ ਨਿਕਲ ਗਏ। ਔਰੰਗਜ਼ੇਬ ਨੂੰ ਖ਼ਬਰ ਪਹੁੰਚੀ ਤਾਂ ਉਹ ਬਹੁਤ ਖ਼ਫ਼ਾ ਹੋਇਆ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਲੋਹੇ ਦੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਲੋਹੇ ਦਾ ਪਿੰਜਰਾ ਜਿਸ ਦੇ ਅੰਦਰ ਸੂਲਾਂ ਵਰਗੇ ਤਿੱਖੇ ਕਿੱਲ ਮੁੜੇ ਹੋਏ ਸਨ। ਨਾ ਉਸ ਵਿਚ ਆਦਮੀ ਆਰਾਮ ਨਾਲ ਬੈਠ ਸਕਦਾ ਸੀ, ਨਾ ਸਿੱਧਾ ਖੜਾ ਹੋ ਸਕਦਾ ਸੀ। ਹਜ਼ੂਰ ਨੂੰ ਉਸ ਵਿਚ ਕੋਢੇ ਹੋ ਕੇ ਖਲੋਣਾ ਪਿਆ। ਇਹ ਸਜ਼ਾ ਏਨੀ ਸਖ਼ਤ ਸੀ, ਜਿਸ ਨੂੰ ਕੋਈ ਸਾਧਾਰਨ ਆਦਮੀ ਨਹੀਂ ਸਹਾਰ ਸਕਦਾ। ਕੁਝ ਦਿਨ ਮਹਾਰਾਜ ਨੂੰ ਉਸ ਪਿੰਜਰੇ ਵਿਚ ਕੁੱਬੇ ਲੱਕ ਖਲੋ ਕੇ ਭੁੱਖਿਆਂ ਤਿਹਾਇਆਂ ਕੱਟਣੇ ਪਏ।

## ਬਾਦਸ਼ਾਹ ਨਾਲ ਦੂਸਰੀ ਮੁਲਾਕਾਤ

ਕੁਝ ਦਿਨ ਪਿੱਛੋਂ ਔਰੰਗਜ਼ੇਬ ਨੇ ਗੁਰੂ ਜੀ ਨੂੰ ਫਿਰ ਸਾਹਮਣੇ ਬੁਲਾਇਆ। ਪਹਿਲੀ ਪੇਸ਼ੀ ਵਾਲੇ ਸਵਾਲ ਫਿਰ ਦੁਹਰਾਏ ਗਏ।

---

* Evolution of the Khalsa, Vol II, by Indubhusan Banerjee, Second Edition, Page 64.

† ਤਵਾਰੀਖ਼ ਗੁਰੂ ਖ਼ਾਲਸਾ ਵਿਚ ਗਿ. ਗਿਆਨ ਸਿੰਘ ਲਿਖਦੇ ਹਨ ਕਿ ਗੁਰੂ ਜੀ ਦੀ ਸ਼ਹੀਦੀ ਪਿੱਛੋਂ ਦਰੋਗਾ ਅਬਦੁੱਲਾ ਗੁਰੂ ਜੀ ਦੇ ਬਸਤਰ ਲੈ ਕੇ ਅਨੰਦਪੁਰ ਚਲਾ ਗਿਆ ਸੀ। (ਉਸ ਨੇ ਸੋਚਿਆ ਹੋਵੇਗਾ ਕਿ ਕਦੇ ਨਾ ਕਦੇ ਤਿੰਨ ਸਿੱਖਾਂ ਦੇ ਜੇਲ੍ਹ ਵਿਚੋਂ ਨਿਕਲ ਜਾਣ ਵਿਚ ਸਹਾਇਤਾ ਕਰਨ ਦਾ ਦੋਸ਼ ਉਸਦੇ ਸਿਰ ਲਾਇਆ ਜਾਵੇਗਾ ਤੇ ਉਸ ਨੂੰ ਬਾਦਸ਼ਾਹ ਦੇ ਗ਼ੁੱਸੇ ਦਾ ਸ਼ਿਕਾਰ ਹੋਣਾ ਪਵੇਗਾ। ਇਸ ਗੱਲੋਂ ਡਰਦਾ ਉਹ ਦਿੱਲੀ ਛੱਡ ਕੇ ਨੱਸ ਗਿਆ।)

"ਜਿਸ ਢੰਗ ਨਾਲ ਤੁਹਾਡੇ ਦੋ ਸਿੱਖ ਸ਼ਹੀਦ ਕੀਤੇ ਗਏ ਹਨ, ਆਸ ਹੈ, ਉਹ ਤੁਹਾਨੂੰ ਭੁੱਲੇ ਨਹੀਂ ਹੋਣਗੇ।" ਔਰੰਗਜ਼ੇਬ ਨੇ ਧਕਮੀ ਭਰੀ ਸੁਰ ਵਿਚ ਕਿਹਾ।

"ਸਾਡੇ ਵਿਚਾਰ ਅਨੁਸਾਰ, ਉਹ ਕਈ ਸਦੀਆਂ ਤਕ ਸਾਰੇ ਦੇਸ਼ ਨੂੰ ਯਾਦ ਰਹਿਣਗੇ।" ਗੁਰਦੇਵ ਨੇ ਬੜੇ ਧੀਰਜ ਨਾਲ ਉੱਤਰ ਦਿੱਤਾ।

"ਕੀ ਤੁਸੀਂ ਸਮਝਦੇ ਹੋ, ਤੁਹਾਡੇ ਨਾਲ ਉਸ ਤੋਂ ਘੱਟ ਹੋਵੇਗੀ ?"

"ਜੋ ਵੀ ਹੋਵੇ, ਅਸੀਂ ਉਸ ਵਾਸਤੇ ਤਿਆਰ ਹੋ ਕੇ ਆਏ ਹਾਂ।"

"ਕੀ ਤੁਹਾਡੇ ਮਨ ਵਿਚ ਭੈਅ ਨਹੀਂ ?"

"ਗੁਰੂ ਨਾਨਕ ਦੀ ਕਿਰਪਾ ਨਾਲ ਸਾਨੂੰ ਕੁਝ ਗਿਆਨ ਹੋ ਗਿਆ ਹੈ ਤੇ ਗਿਆਨਵਾਨ ਪੁਰਸ਼ ਨਾ ਕਿਸੇ ਤੋਂ ਡਰਦਾ ਹੈ, ਨਾ ਕਿਸੇ ਨੂੰ ਡਰਾਉਂਦਾ ਹੈ।" ਫਿਰ ਗੁਰੂ ਜੀ ਨੇ ਇਕ ਮਹਾਨ ਦਾਰਸ਼ਨਿਕ ਦੀ ਹੈਸੀਅਤ ਵਿਚ ਕਿਹਾ :-

"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥
ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥"

(ਪੰਨਾ ੧੪੨੭)

ਦੋ ਮਿੰਟ ਚੁੱਪ ਰਹਿਣ ਪਿੱਛੋਂ ਔਰੰਗਜ਼ੇਬ ਨੇ ਫਿਰ ਕਿਹਾ, "ਮਹਾਰਾਜ! ਜ਼ਰਾ ਠੰਢੇ ਦਿਲ ਨਾਲ ਸੋਚ ਲਵੋ। ਇਸਲਾਮ ਪਰਵਾਨ ਕਰ ਲੈਣ ਬਦਲੇ ਸਾਰੀ ਇਸਲਾਮੀ ਦੁਨੀਆਂ ਦੇ ਪੀਰ ਬਣਾ ਦਿੱਤੇ ਜਾਉਗੇ ਤੇ ਇਨਕਾਰ ਕਰਨ ਬਦਲੇ ਅਣਿਆਈ ਮੌਤ।"

"ਐ ਬਾਦਸ਼ਾਹ! ਜੋ ਆਇਆ ਹੀ ਸ਼ਹੀਦ ਹੋਣ ਵਾਸਤੇ ਹੈ, ਉਸ ਨੂੰ ਵਾਰ ਵਾਰ ਇਹ ਸਵਾਲ ਪੁੱਛਣ ਦਾ ਕੀ ਫ਼ਾਇਦਾ ? ਅਸੀਂ ਤਿਆਰ ਹਾਂ।"

"ਫਿਰ ਕਰਾਮਾਤ ਵਿਖਾ ਦਿਉ। ਜਾਨ ਬਖ਼ਸ਼ੀ ਹੋ ਜਾਏਗੀ।"

"ਇਨਸਾਨੀ ਜੀਵਨ ਦੀ ਸਭ ਤੋਂ ਵੱਡੀ ਕਰਾਮਾਤ ਇਹ ਹੈ ਕਿ ਆਪਣੇ ਧਰਮ ਬਦਲੇ ਜਾਨ ਦੇ ਦਿੱਤੀ ਜਾਵੇ।"

"ਇਕ ਸਵਾਲ ਹੋਰ ਪੁੱਛਣਾ ਚਾਹੁੰਦਾ ਹਾਂ। ਆਪ ਜੀ ਦਾ ਨਾਮ 'ਤੇਗ਼ ਬਹਾਦਰ' ਹੈ। ਇਸ ਦਾ ਅਰਥ ?"

"ਅਰਥ ਇਹ ਹੈ ਕਿ ਤੇਰੇ ਜ਼ੁਲਮ ਦੀ ਤੇਗ਼ ਦੇ ਸਾਹਮਣੇ ਅਸੀਂ ਬਹਾਦਰਾਂ ਵਾਂਗ ਛਾਤੀ ਤਾਣ ਕੇ ਖੜੇ ਹਾਂ।"

"ਮੈਂ ਨਹੀਂ ਸਾਂ ਚਾਹੁੰਦਾ ਕਿ ਤੁਹਾਡੇ ਵਰਗੀ ਨੇਕ ਹਸਤੀ ਨੂੰ ਮਿਟਾਅ ਦਿੱਤਾ ਜਾਵੇ। ਮੈਂ ਆਪ ਜੀ ਨੂੰ ਆਪਣੇ ਮੁਰਸ਼ਦ ਦੀ ਗੱਦੀ ਉੱਤੇ ਬਿਠਾਇਆ ਸੀ। ਇਹ ਮੇਰੀ ਦਿਲੀ ਅਕੀਦਤ ਸੀ, ਪਰ ਮੈਂ ਇਹ ਵੀ ਬਰਦਾਸ਼ਤ ਨਹੀਂ ਕਰ ਸਕਦਾ ਕਿ ਆਪ ਜੈਸਾ ਨੇਕ ਇਨਸਾਨ ਇਸਲਾਮ ਦੇ ਦਾਇਰੇ ਤੋਂ ਬਾਹਰ ਰਹੇ, ਪਰ ਆਪ ਨੇ ਹੱਠ ਕਰਕੇ ਨਫ਼ਾ ਨੁਸਕਾਨ ਨਹੀਂ ਸੋਚਿਆ। ਚਾਰ ਪਹਿਰ ਹੋਰ ਮੁਹਲਤ ਹੈ ਸੋਚਣ ਵਾਸਤੇ। ਕੱਲ੍ਹ ਦਸ ਵਜੇ ਆਪ ਜੀ ਦੇ ਜੀਵਨ ਦਾ ਫ਼ੈਸਲਾ ਕਰ ਦਿੱਤਾ ਜਾਵੇਗਾ।" ਬਾਦਸ਼ਾਹ ਨੇ ਆਖ਼ਰੀ ਹੁਕਮ ਸੁਣਾ ਦਿੱਤਾ।

ਅਗਲੇ ਦਿਨ ਦਸ ਵਜੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ [illegible]
(ਜਿੱਥੇ ਅੱਜ ਕੱਲ੍ਹ ਗੁਰਦੁਆਰਾ ਸੀਸ ਗੰਜ ਹੈ) ਸ਼ਹੀਦ ਹੋਣ ਵਾਸਤੇ ਲਿਆਂਦਾ ਗਿਆ। ਉਸ ਦਿਨ ਵੀਰਵਾਰ ਸੀ, ਮਿਤੀ ਬਾਰਾਂ ਮੱਘਰ, ਮੱਘਰ ਸੁਦੀ ਪੰਜ, ਸੰਮਤ ੧੭੩੨ ਬਿ. (੧੧ ਨਵੰਬਰ, ੧੬੭੫ ਈ.)। ਮਹਾਰਾਜ ਸਵੇਰ ਤੋਂ ਹੀ ਇਸ਼ਨਾਨ ਤੇ ਪਾਠ ਕਰਕੇ ਤਿਆਰ ਸਨ। ਔਰੰਗਜ਼ੇਬ ਆਪ ਉਸ ਵੇਲੇ ਮੌਜੂਦ ਸੀ। ਦੁਆਲੇ ਪੁਲਿਸ ਦਾ ਸਖ਼ਤ ਪਹਿਰਾ ਸੀ। ਹਜ਼ਾਰਾਂ ਦੀ ਗਿਣਤੀ ਵਿਚ ਵੇਖਣ ਵਾਲੇ ਲੋਕ ਦੁਆਲੇ ਸਹਿਮੇ ਖੜੇ ਸਨ। ਰਿਵਾਜ ਪੂਰਾ ਕਰਨ ਵਾਸਤੇ ਮੁਫ਼ਤੀ ਨੇ ਇਕ ਵਾਰ ਫਿਰ ਉਹ ਸ਼ਰਤਾਂ ਦੁਹਰਾਈਆਂ 'ਜਾਂ ਇਸਲਾਮ ਧਾਰਨ ਕਰੋ, ਜਾਂ ਕਰਾਮਾਤ ਵਿਖਾਉ, ਜਾਂ ਸ਼ਹੀਦ ਹੋਵੋ।'

ਗੁਰਦੇਵ ਆਖ਼ਰੀ ਵਾਰ ਬੋਲੇ, "ਐ ਔਰੰਗਜ਼ੇਬ! ਤੁਸਾਂ ਆਪਣੀ ਸਾਰੀ ਤਾਕਤ ਲਾ ਕੇ ਵੇਖ ਲਈ ਹੈ। ਧੱਕੇ ਤੇ ਜ਼ੁਲਮ ਨਾਲ ਕਿਸੇ ਦਾ ਧਰਮ ਨਹੀਂ ਖੋਹਿਆ ਜਾ ਸਕਦਾ। ਕੀ ਹੁਣ ਸਾਡੀ ਸ਼ਰਤ ਅਨੁਸਾਰ ਨਿਤਾਣਿਆਂ ਉੱਤੇ ਜ਼ੁਲਮ ਕਰਨਾ ਛੱਡ ਦਿਓਗੇ ? ਨਹੀਂ ਛੱਡੋਗੇ ਤਾਂ ਕੁਦਰਤ ਆਪ ਐਸੇ ਹਾਲਾਤ ਪੈਦਾ ਕਰ ਦੇਵੇਗੀ। ਯਾਦ ਰੱਖੋ, ਰੱਬ ਨੂੰ ਜ਼ੁਲਮ ਨਹੀਂ ਭਾਉਂਦਾ। ਅਸੀਂ ਤਿਆਰ ਹਾਂ।"

## ਗੁਰੂ ਜੀ ਸ਼ਹੀਦ

ਔਰੰਗਜ਼ੇਬ ਦਾ ਇਸ਼ਾਰਾ ਪਾ ਕੇ ਸਮਾਣੇ ਦੇ ਰਹਿਣ ਵਾਲੇ ਸੱਯਦ ਜਲਾਲ ਦੀਨ ਨੇ ਇਕ ਭਰਪੂਰ ਵਾਰ ਨਾਲ ਮਹਾਰਾਜ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਹਜ਼ਾਰਾਂ ਲੋਕਾਂ ਦੇ ਸਹਿਮ ਨਾਲ ਦਿਲ ਧੜਕੇ ਪਰ ਔਰੰਗਜ਼ੇਬ ਤੋਂ ਡਰਦਾ ਕੋਈ ਉੱਚੀ ਉਭਾਸਰ ਨਾ ਸਕਿਆ।

ਲਤੀਫ਼ ਲਿਖਦਾ ਹੈ : "ਉਸ ਦੀ (ਗੁਰੂ ਤੇਗ਼ ਬਹਾਦਰ ਜੀ ਦੀ) ਜ਼ਿੰਦਗੀ ਖ਼ਤਮ ਕਰ ਦਿੱਤੀ ਗਈ, ਪਰ ਉਸ ਦੇ ਗੁਰੂਆਂ ਵਾਲੇ ਗੁਣਾਂ ਦੀ ਯਾਦ ਦੁਨੀਆਂ ਵਿਚ ਸਦਾ ਜ਼ਿੰਦਾ ਰਹੇਗੀ।'*

ਔਰੰਗਜ਼ੇਬ ਨੇ ਸਹਿਮੇ ਖੜੇ ਲੋਕਾਂ ਵੱਲ ਤੱਕਿਆ। ਮੁਸਲਮਾਨਾਂ ਦੇ ਨਾਲ ਬਹੁਤ ਸਾਰੇ ਹਿੰਦੂ ਵੀ ਖੜੇ ਸਨ। ਔਰੰਗਜ਼ੇਬ ਨੇ ਗ਼ੁੱਸੇ ਵਿਚ ਗਰਜ ਕੇ ਕਿਹਾ, "ਕੋਈ ਗੁਰੂ ਕਾ ਸਿੱਖ ਹੈ ਤਾਂ ਗੁਰੂ ਦਾ ਸਰੀਰ ਚੁੱਕਣ ਵਾਸਤੇ ਅੱਗੇ ਆਵੇ।"

ਲੋਕ ਇਸ ਵੰਗਾਰ ਦਾ ਅਰਥ ਸਮਝਦੇ ਸਨ। ਬਾਦਸ਼ਾਹ ਦੇ ਕਹਿਰ ਤੋਂ ਡਰਦਾ ਕੋਈ ਵੀ ਅੱਗੇ ਨਾ ਆਇਆ। ਸ਼ਾਮ ਤੱਕ ਧੜ ਤੇ ਸੀਸ ਉਸੇ ਥਾਂ ਉਵੇਂ ਪਏ ਰਹੇ।

ਕਹਿੰਦੇ ਹਨ, ਇਸ ਘਟਨਾ ਤੋਂ ਥੋੜ੍ਹਾ ਚਿਰ ਪਿੱਛੋਂ ਸਖ਼ਤ ਹਨੇਰੀ ਸ਼ੁਰੂ ਹੋ ਗਈ। ਭੈਭੀਤ ਲੋਕ ਚੁੱਪ ਚਾਪ ਘਰਾਂ ਨੂੰ ਚਲੇ ਗਏ। ਹੋਰ ਲੋਕ ਆਉਂਦੇ ਤੇ ਵੇਖ ਕੇ ਚਲੇ ਜਾਂਦੇ। ਸ਼ਹੀਦ ਦਾ ਸਰੀਰ ਚੁੱਕਣ ਦਾ ਕਿਸੇ ਚਾਰਾ ਨਾ ਕੀਤਾ। ਇਥੋਂ ਤੱਕ ਕਿ ਉੱਚੀ ਸਾਹ ਵੀ ਕਿਸੇ ਨਾ ਲਿਆ। ਪਹਿਰੇਦਾਰ ਸਿਪਾਹੀ ਵੀ ਕੁਝ ਅਵੇਸਲੇ ਹੋ ਗਏ।

* ਮੁਹੰਮਦ ਲਤੀਫ਼, ਪੰਨਾ ੨੬੦ ।

ਭਾਈ ਜੈਤਾ ਜੇਲ੍ਹ ਵਿਚੋਂ ਨਿਕਲ ਕੇ ਕਿਤੇ ਦੂਰ ਨਹੀਂ ਸੀ ਗਿਆ। ਉਹ ਅਜੇ ਦਿੱਲੀ ਵਿਚ ਹੀ ਸੀ। ਪਿਛਲੇ ਪਹਿਰ ਸਮਾਂ ਪਾ ਕੇ ਉਹਨੇ ਗੁਰਦੇਵ ਦਾ ਸੀਸ ਚਾਦਰ ਵਿਚ ਲੁਕਾ ਲਿਆ ਤੇ ਪਹਿਰੇਦਾਰਾਂ ਦੀ ਅੱਖ ਬਚਾ ਕੇ ਨਿਕਲ ਗਿਆ। ਦਿਨ ਰਾਤ ਮੰਜ਼ਿਲਾਂ ਮਾਰਦਾ ਉਹ ਅਨੰਦਪੁਰ ਜਾ ਪਹੁੰਚਾ। ਉਥੇ ਦਸਵੇਂ ਗੁਰੂ ਜੀ ਨੇ ਆਪਣੇ ਹੱਥੀਂ ਮਹਾਰਾਜ ਦੇ ਸੀਸ ਦਾ ਅੰਤਿਮ ਸੰਸਕਾਰ ਕੀਤਾ।

## ਧੜ ਲੱਖੀ ਸ਼ਾਹ ਲੈ ਗਿਆ

ਉਧਰੋਂ ਦਿਨ ਛਿਪਦੇ ਨਾਲ ਇਕ ਵਣਜਾਰਾ ਸਿੱਖ ਲੱਖੀ ਸ਼ਾਹ ਚੂਨੇ ਦੇ ਖ਼ਾਲੀ ਗੱਡੇ ਭਜਾ ਕੇ ਚਾਂਦਨੀ ਚੌਕ ਵਿਚਦੀ ਲੰਘਿਆ। ਇਕ ਤਾਂ ਪਹਿਲਾਂ ਹੀ ਹਨੇਰੀ ਨਾਲ ਘੱਟਾ ਉੱਡ ਰਿਹਾ ਸੀ, ਦੂਸਰੇ ਭੱਜੇ ਜਾ ਰਹੇ ਗੱਡਿਆਂ ਤੋਂ ਉੱਡਦੇ ਚੂਨੇ ਨੇ ਉਸ ਗਰਦ ਗੁਬਾਰ ਵਿਚ ਹੋਰ ਵਾਧਾ ਕਰ ਦਿੱਤਾ। ਉਡਦੀ ਧੂੜ ਤੋਂ ਡਰਦੇ ਪਹਿਰੇਦਾਰ ਇਕ ਪਾਸੇ ਹੋ ਗਏ। ਲੱਖੀ ਸ਼ਾਹ ਨੇ ਗੁਰੂ ਜੀ ਦਾ ਸਰੀਰ ਉਠਾ ਕੇ ਇਕ ਗੱਡੇ ਉੱਤੇ ਰੱਖ ਲਿਆ। ਰਾਏ ਸੀਨੇ (ਨਵੀਂ ਦਿੱਲੀ, ਜਿੱਥੇ ਇਸ ਵੇਲੇ ਗੁਰਦੁਆਰਾ ਰਕਾਬ ਗੰਜ ਹੈ) ਆਪਣੇ ਘਰ ਵਿਚ ਚਿਖਾ ਬਣਾ ਕੇ ਲੱਖੀ ਸ਼ਾਹ ਨੇ ਘਰ ਨੂੰ ਅੱਗ ਲਾ ਦਿੱਤੀ। ਇਸ ਤਰ੍ਹਾਂ ਉਸ ਸ਼ਰਧਾਲੂ ਸਿੱਖ ਨੇ ਗੁਰੂ ਜੀ ਦੇ ਸਰੀਰ ਦਾ ਸਸਕਾਰ ਕੀਤਾ। ਅਗਲੇ ਦਿਨ ਗੁਰੂ ਜੀ ਦੇ ਫੁੱਲ (ਅਸਥੀਆਂ) ਇਕ ਤਾਂਬੇ ਦੀ ਗਾਗਰ ਵਿਚ ਪਾ ਕੇ ਉਹਨੇ ਉਸੇ ਥਾਂ ਧਰਤੀ ਵਿਚ ਦੱਬ ਦਿੱਤੇ।

## ਸ਼ਹੀਦੀ ਦਾ ਅਸਰ

ਲੋਕਾਂ ਉੱਤੇ ਇਸ ਸ਼ਹੀਦੀ ਦਾ ਅਸਰ ਬਹੁਤ ਪਿਆ। ਸਾਰੇ ਦੇਸ਼ ਵਿਚ ਰੋਹ ਦੀ ਅੱਗ ਧੁਖਣ ਲੱਗ ਪਈ। ਸਰ ਗੋਕਲ ਚੰਦ ਨਾਰੰਗ ਲਿਖਦਾ ਹੈ, 'ਜੋ ਜੋ ਕਾਰਨਾਮੇ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਜੀਵਨ ਵਿਚ ਕੀਤੇ, ਸ਼ਹੀਦੀ ਉਹਨਾਂ ਸਾਰਿਆਂ ਨਾਲੋਂ ਉੱਤਮ ਸੀ। ਉਹਨਾਂ ਦੀ ਵਡਿਆਈ ਨੂੰ ਸਾਰਾ ਭਾਰਤ ਜਾਣਦਾ ਸੀ। ਰਾਜਪੂਤ ਰਾਜਿਆਂ ਦੇ ਦਿਲ ਵਿਚ ਗੁਰੂ ਜੀ ਦਾ ਬੜਾ ਸਤਿਕਾਰ ਸੀ। ਪੰਜਾਬ ਦੀ ਪੇਂਡੂ ਵਸੋਂ ਗੁਰੂ ਜੀ ਦੀ ਪੂਜਾ ਕਰਦੀ ਸੀ। ਆਮ ਤੌਰ 'ਤੇ ਉਹ ਹਿੰਦੂਆਂ ਦੇ ਪੀਰ (ਆਗੂ) ਸਮਝੇ ਜਾਂਦੇ ਸਨ।*' ਅੱਗੇ ਚੱਲ ਕੇ ਏਹਾ ਲੇਖਕ ਫਿਰ ਲਿਖਦਾ ਹੈ, "ਸਮੁੱਚੇ ਤੌਰ 'ਤੇ ਹਿੰਦੂਆਂ ਨੇ ਗੁਰੂ ਜੀ ਦੀ ਸ਼ਹੀਦੀ ਨੂੰ ਹਿੰਦੂ ਧਰਮ ਵਾਸਤੇ ਕੀਤੀ ਗਈ ਕੁਰਬਾਨੀ ਸਮਝਿਆ। ਸਾਰਾ ਪੰਜਾਬ ਗ਼ੁੱਸੇ ਦੇ ਬਦਲੇ ਦੀ ਅੱਗ ਵਿਚ ਸੜਨ ਲੱਗ ਪਿਆ। ਮਾਝੇ ਤੇ ਮਾਲਵੇ ਦੇ ਦਲੇਰ ਜੱਟ ਕੇਵਲ ਇਕ ਆਗੂ ਦੀ ਲੋੜ ਮਹਿਸੂਸ ਕਰਦੇ ਸਨ, ਜਿਸ ਦੀ ਅਗਵਾਈ ਵਿਚ ਉਹ ਲੜ ਸਕਣ ਅਤੇ ਆਪਣੇ ਧਰਮ ਨਾਲ ਹੋਏ ਅੱਤਿਆਚਾਰ ਦਾ ਬਦਲਾ ਲੈ ਸਕਣ। ਤੇ

* Transformation of Sikhism, Thrid Edition, Page 115.

ਅਜਿਹਾ ਲੀਡਰ ਉਹਨਾਂ ਨੂੰ ਨੌਜਵਾਨ ਗੁਰੂ ਗੋਬਿੰਦ ਸਿੰਘ ਵਿਚ ਮਿਲ ਗਿਆ।"*

ਇੰਦੂ ਭੂਸ਼ਨ ਬੈਨਰਜੀ ਲਿਖਦਾ ਹੈ, "ਔਰੰਗਜ਼ੇਬ ਦੀ ਮਜ਼ਹਬੀ ਨੀਤੀ ਦੇ ਖ਼ਿਲਾਫ਼ ਵਿਰੋਧ ਕਰਨ ਵਾਲਿਆਂ ਨੂੰ ਗੁਰੂ ਤੇਗ਼ ਬਹਾਦਰ ਦੀ ਸ਼ਹੀਦੀ ਨੇ ਬਲ ਬਖ਼ਸ਼ਿਆ ਤੇ ਨਾਲ ਹੀ ਸਿੱਖਾਂ ਦੇ ਵਿਕਾਸ ਦਾ ਰਸਤਾ ਸਾਫ਼ ਕਰ ਦਿੱਤਾ।"†

ਪ੍ਰੋ. ਪੂਰਨ ਸਿੰਘ ਲਿਖਦਾ ਹੈ, "ਗੁਰੂ ਜੀ ਦੀ ਸ਼ਹਾਦਤ ਪਿੱਛੋਂ ਇਕ ਤੂਫ਼ਾਨ ਉਠਿਆ, ਜੋ ਔਰੰਗਜ਼ੇਬ ਦੀ ਸਲਤਨਤ ਨੂੰ ਸੁੱਕੇ ਹੋਏ ਪੱਤੇ ਵਾਂਗ ਉਡਾ ਕੇ ਲੈ ਗਿਆ।"‡

ਕਨਿੰਘਮ ਲਿਖਦਾ ਹੈ, "(ਗੁਰੂ) ਗੋਬਿੰਦ (ਸਿੰਘ) ਦੇ ਮਨ 'ਤੇ ਪਿਤਾ ਦੀ ਸ਼ਹੀਦੀ ਦਾ ਬਹੁਤ ਗਹਿਰਾ ਅਸਰ ਪਿਆ। ਮੁਲਕ ਦੀ ਨਿੱਘਰੀ ਹੋਈ ਹਾਲਤ ਨੂੰ ਸੁਧਾਰਨ ਵਾਸਤੇ ਉਸ ਬਾਲਕ-ਗੁਰੂ ਨੇ ਆਪਣੇ ਆਪ ਨੂੰ ਦਾਉ ਉੱਤੇ ਲਾ ਦਿੱਤਾ। ਉਹ ਮੁਸਲਮਾਨਾਂ ਦਾ ਸਖ਼ਤ ਦੁਸ਼ਮਣ ਬਣ ਗਿਆ। ਉਹਨੇ ਹਾਰੇ ਹੋਏ ਹਿੰਦੂਆਂ ਨੂੰ ਜਿਊਂਦੀ-ਜਾਗਦੀ ਕੌਮ ਬਣਾਉਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ।"††

ਗਿਆਨੀ ਪ੍ਰਤਾਪ ਸਿੰਘ ਲਿਖਦਾ ਹੈ, "ਨੌਵੇਂ ਪਾਤਸ਼ਾਹ ਦੀ ਸ਼ਹੀਦੀ ਨੇ ਇਕ ਅਜਿਹੀ ਜਵਾਲਾ ਪ੍ਰਚੰਡ ਕੀਤੀ, ਜਿਸ ਨੇ ਮੁਗ਼ਲ ਰਾਜ ਦਾ ਖ਼ਾਤਮਾ ਕਰ ਕੇ ਰੱਖ ਦਿੱਤਾ।"•

ਇਉਂ ਸਮਝੋ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਹਨਾਂ ਤੋਂ ਪਿਛੋਂ ਜੋ ਕੁਝ ਸਿੱਖ ਪੰਥ ਨੇ ਕੀਤਾ, ਉਹ ਸਭ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਫਲ ਸੀ।

---

* ਨਾਰੰਗ, ਪੰਨਾ ੧੧੬ ।

† Evolution of the Khasla Vol. II, Second Edition, page 63.

‡ Ten Masters, Page 96.

†† A Hiotory of the Sikhs, Printed in 1918, Page 66.

• ਗੁਰਮਤਿ ਲੈਕਚਰ, ਛੇਵੀਂ ਐਡੀਸ਼ਨ, ਪੰਨਾ ੩੪੫ ।

# ਗੁਰੂ ਗੋਬਿੰਦ ਸਿੰਘ ਜੀ

## ਪਹਿਲਾ ਕਾਂਡ

### ਜਨਮ ਤੇ ਬਾਲ-ਲੀਲ੍ਹਾ

ਪਟਨਾ ਸ਼ਹਿਰ ਵਿਚ ਮਾਤਾ ਗੁਜਰੀ ਜੀ ਦੇ ਘਰ, ਉਤ੍ਰਾ ਭੱਦ੍ਰ ਨਿਛੱਤ੍ਰ ਤੇ ਵਰਿਯਸ ਯੋਗ ਵਿਚ ਸਨਿਚਰਵਾਰ, ਪੋਹ ਸੁਦੀ ਸੱਤ, (ਮਿਤੀ ਤੇਈ ਪੋਹ), ਸੰਮਤ ੧੭੨੩ ਬਿ. (੨੨ ਦਸੰਬਰ, ੧੬੬੬ ਈ.) ਨੂੰ ਇਕ ਮਹਾਂਬਲੀ ਨੇ ਜਨਮ ਲਿਆ। ਗੁਰੂ ਤੇਗ਼ ਬਹਾਦਰ ਜੀ ਦੇ ਫ਼ੁਰਮਾਨ ਅਨੁਸਾਰ ਬਾਲਕ ਦਾ ਨਾਮ 'ਗੋਬਿੰਦ ਰਾਇ' ਰੱਖਿਆ ਗਿਆ।

ਪਟਨੇ ਵਿਚ ਬਿਰਧ ਮਾਤਾ ਨਾਨਕੀ ਜੀ, ਮਾਤਾ ਗੁਜਰੀ ਜੀ, ਉਹਨਾਂ ਦੇ ਭਰਾ ਕਿਰਪਾਲ ਜੀ, ਦੀਵਾਨ ਮਤੀ ਦਾਸ, ਮੁਨਸ਼ੀ ਸਾਹਿਬ ਚੰਦ ਤੇ ਕੁਝ ਹੋਰ ਦਾਸ ਦਾਸੀਆਂ ਸਨ।

ਸਾਹਿਬਜ਼ਾਦੇ ਦੇ ਪ੍ਰਗਟ ਹੋਣ 'ਤੇ ਸਾਰੇ ਸ਼ਹਿਰ ਵਿਚ ਖ਼ੁਸ਼ੀਆਂ ਮਨਾਈਆਂ ਗਈਆਂ। ਉਸੇ ਵੇਲੇ ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਆਸਾਮ ਵਿਚ ਵਧਾਈ ਭੇਜੀ ਗਈ। ਹਜ਼ੂਰ ਦੀ ਉਮਰ ਉਸ ਵੇਲੇ ਲਗਭਗ ਛਤਾਲੀ ਸਾਲ ਦੀ ਸੀ।

### ਸੱਯਦ ਭੀਖਣ ਸ਼ਾਹ

ਪਿੰਡ 'ਠਸਕੇ' ਦੇ ਰਹਿਣ ਵਾਲਾ ਸੱਯਦ ਭੀਖਣ ਸ਼ਾਹ ਬੜਾ ਭਜਨੀਕ ਤੇ ਦੂਰ-ਦਰਸ਼ੀ ਪੁਰਸ਼ ਸੀ। ਇਕ ਦਿਨ ਬੰਦਗੀ ਵਿਚ ਲੀਨ ਬੈਠਿਆਂ ਉਹਨੇ ਅਨੁਭਵ ਕੀਤਾ ਕਿ ਪੂਰਬ ਵਿਚ ਕੋਈ ਇਲਾਹੀ ਜੋਤ ਪ੍ਰਗਟ ਹੋਈ ਹੈ। ਉਹ ਦੋ ਮੁਰੀਦਾਂ ਨੂੰ ਨਾਲ ਲੈ ਕੇ ਪਟਨਾ ਜਾ ਪਹੁੰਚਿਆ। ਗੁਰਦੇਵ ਦੀ ਦਹਿਲੀਜ਼ ਉੱਤੇ ਨਮਸਕਾਰ ਕਰਕੇ ਉਹ ਬੂਹੇ ਅੱਗੇ ਆਸਣ ਜਮਾ ਕੇ ਬੈਠ ਗਿਆ।

ਮਾਮਾ ਕਿਰਪਾਲ ਨੇ ਬੜੇ ਆਦਰ ਨਾਲ ਭੀਖਣ ਸ਼ਾਹ ਤੋਂ ਪੁੱਛਿਆ, "ਫ਼ਕੀਰ ਸਾਈਂ! ਕੀ ਹੁਕਮ ਹੈ ? ਕੋਈ ਸੇਵਾ ?"

"ਸੇਵਾ ?" ਭੀਖਣ ਸ਼ਾਹ ਨੇ ਬੜੇ ਉਤਸ਼ਾਹ ਨਾਲ ਦੁਹਰਾਇਆ, "ਉਸ ਇਲਾਹੀ ਨੂਰ ਦਾ ਦੀਦਾਰ। ਜੋ ਭੁੱਲੇ ਇਨਸਾਨ ਨੂੰ ਸਿੱਧੇ ਰਾਹ ਪਾਉਣ ਵਾਸਤੇ ਪ੍ਰਗਟ ਹੋਈ ਹੈ।"

ਮਾਤਾ ਨਾਨਕੀ ਜੀ ਸਾਹਿਬਜ਼ਾਦੇ ਨੂੰ ਲਿਆਉਣ ਦੇ ਹੱਕ ਵਿਚ ਨਹੀਂ ਸਨ, ਪਰ ਭੀਖਣ ਸ਼ਾਹ ਨੇ ਆਪਣੀ ਪ੍ਰਤਿੱਗਿਆ ਕਹਿ ਸੁਣਾਈ ਕਿ ਉਹ ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਹੀ ਕੁਝ ਖਾਏ ਪੀਏਗਾ। ਇਹ ਉਸ ਦੀ ਸ਼ਰਧਾ ਸੀ, ਜ਼ਿੱਦ ਨਹੀਂ।

ਸੱਚੇ ਦਿਲ ਦੀ ਸ਼ਰਧਾ ਨੂੰ ਫਲ ਲੱਗਾ। ਅਗਲੇ ਦਿਨ ਭੀਖਣ ਸ਼ਾਹ ਦੀ ਮੰਗ ਪੂਰੀ ਕਰਨ ਦਾ ਪ੍ਰਬੰਧ ਕਰ ਦਿੱਤਾ ਗਿਆ।

ਮਾਮਾ ਕਿਰਪਾਲ ਜੀ ਰੇਸ਼ਮੀ ਰੁਮਾਲਿਆਂ ਵਿਚ ਲਪੇਟ ਕੇ ਸਾਹਿਬਜ਼ਾਦੇ ਨੂੰ ਦੀਵਾਨ ਅਸਥਾਨ ਵਿਚ ਲਿਆਏ। ਸੰਗਤਾਂ ਦੀਦਾਰ ਕਰਕੇ ਨਿਹਾਲ ਹੋਈਆਂ। ਸੱਯਦ ਭੀਖਣ ਸ਼ਾਹ ਦੋਹਾਂ ਹੱਥਾਂ ਵਿਚ ਚੜ੍ਹਾਵੇ ਦੀਆਂ ਦੁੱਧ ਦੀਆਂ ਕੁੱਜੀਆਂ ਲਈ ਹਾਜ਼ਰ ਹੋਇਆ। ਹਜ਼ੂਰ ਦੇ ਚਿਹਰੇ 'ਤੇ ਇਲਾਹੀ ਜਲਾਲ ਤੱਕ ਕੇ ਭੀਖਣ ਸ਼ਾਹ ਨੇ ਸ਼ਰਧਾ ਨਾਲ ਸਿਰ ਝੁਕਾਅ ਕੇ ਕਿਹਾ, "ਮੇਰੇ ਮਾਲਕ! ਦਿਲ ਦਾ ਸ਼ੰਕਾ ਦੂਰ ਕਰਨਾ ਚਾਹੁੰਦਾ ਹਾਂ। ਭੇਟਾ ਦਰ ਪ੍ਰਵਾਨ ਹੋਵੇ।" ਭੀਖਣ ਸ਼ਾਹ ਨੇ ਦੁੱਧ ਦੀਆਂ ਭਰੀਆਂ ਦੋਵੇਂ ਕੁੱਜੀਆਂ ਹਜ਼ੂਰ ਦੇ ਸਾਹਮਣੇ ਟਿਕਾਅ ਦਿੱਤੀਆਂ।

ਸਾਹਿਬਜ਼ਾਦੇ ਨੇ ਨਿੱਕੇ ਨਿੱਕੇ ਕੋਮਲ ਹੱਥ ਵਧਾ ਕੇ ਦੋਹਾਂ ਕੁੱਜੀਆਂ ਉੱਤੇ ਧਰ ਦਿੱਤੇ। ਅੰਮ੍ਰਿਤ ਬਰਸਾਉਂਦੇ ਨੇਤਰਾਂ ਨਾਲ ਫ਼ਕੀਰ ਵੱਲ ਤੱਕਿਆ ਤੇ ਹਜ਼ੂਰ ਨੇ ਹੱਥ ਪਿਛਾਂਹ ਕਰ ਲਏ।

"ਵਾਹ! ਵਾਹ, ਮੇਰੇ ਮੁਰਸ਼ਦ! ਇਸ ਵੇਲੇ ਲੋੜ ਵੀ ਅਜਿਹੇ ਵਲੀ ਦੀ ਹੀ ਸੀ, ਜੋ ਸਾਰਿਆਂ ਨੂੰ ਇਕੋ ਜਿਹਾ ਜਾਣ ਕੇ ਸੀਨੇ ਨਾਲ ਲਾਵੇ।" ਰਮਜ਼ ਸਮਝ ਕੇ ਭੀਖਣ ਸ਼ਾਹ ਆਪ-ਮੁਹਾਰਾ ਉਠਿਆ। ਉਹਨੇ ਐਲਾਨ ਕੀਤਾ ਕਿ ਇਹ ਮਹਾਂਬਲੀ ਹਿੰਦੂ ਮੁਸਲਮਾਨ ਸਭ ਦਾ ਸਾਂਝਾ ਹੋਵੇਗਾ।

## ਬਾਲ-ਲੀਲ੍ਹਾ

ਮਹਾਰਾਜ ਜ਼ਰਾ ਵੱਡੇ ਹੋਏ ਤਾਂ ਹਾਣੀਆਂ ਨਾਲ ਬਾਹਰ ਖੇਡਣ ਜਾਣ ਲੱਗੇ। ਮਹਾਰਾਜ ਆਪਣੇ ਖੇਡ ਦੇ ਹਾਣੀਆਂ ਦੇ ਆਪ ਹੀ ਲੀਡਰ ਹੁੰਦੇ ਤੇ ਜੋ ਕੁਝ ਘਰੋਂ ਮਿਲਦਾ, ਮਹਾਰਾਜ ਹਾਣੀਆਂ ਵਿਚ ਵੰਡ ਦਿੰਦੇ। ਇਕ ਦਿਨ ਗੰਗਾ ਕਿਨਾਰੇ ਖੇਡਣ ਗਏ ਮਹਾਰਾਜ ਸੋਨੇ ਦਾ ਇਕ ਕੀਮਤੀ ਕੜਾ ਪਾਣੀ ਵਿਚ ਸੁੱਟ ਆਏ। ਮਾਤਾ ਜੀ ਨੇ ਬੜੇ ਪਿਆਰ ਨਾਲ ਪੁੱਛਿਆ "ਲਾਲ ਜੀ! ਕੜਾ ਕਿੱਥੇ ਸੁੱਟ ਆਏ ਓ।"

"ਕੜਾ, ਮਾਤਾ ਜੀ! ਆਉ ਦੱਸਾਂ!" ਮਹਾਰਾਜ, ਮਾਤਾ ਜੀ ਦਾ ਪੱਲਾ ਫੜ ਕੇ ਨਾਲ ਲੈ ਤੁਰੇ।

ਮਹਾਰਾਜ ਗੰਗਾ ਦੇ ਕਿਨਾਰੇ ਜਾ ਖੜ੍ਹੇ ਹੋਏ। ਹਜ਼ੂਰ ਨੇ ਦੂਸਰਾ ਕੜਾ ਵੀ ਹੱਥੋਂ ਉਤਾਰਿਆ ਤੇ ਉਠਦੀਆਂ ਲਹਿਰਾਂ ਵੱਲ ਇਸ਼ਾਰਾ ਕਰਦੇ ਹੋਏ ਬੋਲੇ, "ਮਾਤਾ ਜੀ! ਪਹਿਲਾ ਕੜਾ ਐਥੇ ਕੁ ਡਿੱਗਾ ਸੀ।" ਨਾਲ ਹੀ ਮਹਾਰਾਜ ਨੇ ਦੂਸਰਾ ਕੜਾ ਪਾਣੀ ਵਿਚ ਵਗਾਹ ਮਾਰਿਆ।

ਲਾਲ ਦਾ ਮੱਥਾ ਚੁੰਮਦੇ ਹੋਏ ਮਾਤਾ ਜੀ ਨੇ ਭਵਿੱਖਤ ਵਾਕ ਕਹੇ, "ਮੇਰਾ ਗੋਬਿੰਦ ਮਾਇਆ ਵਿਚ ਰਹਿੰਦਾ ਹੋਇਆ ਵੀ ਮਾਇਆ ਦੇ ਮੋਹ ਵਿਚ ਫਸੇਗਾ ਨਹੀਂ।"

## ਸ਼ਿਵਦੱਤ

ਪੰਡਿਤ ਸ਼ਿਵਦੱਤ ਮਹਾਨ ਵਿਦਵਾਨ ਤੇ ਸੱਚਾ ਭਜਨੀਕ ਸੀ। ਮਹਾਰਾਜ ਵੀ ਉਸ ਦਾ ਆਦਰ ਕਰਦੇ ਤੇ ਸਤਿਕਾਰ ਭਰੀ ਨਜ਼ਰ ਨਾਲ ਵੇਖਦੇ। ਪੰਡਿਤ ਸ਼ਿਵਦੱਤ, ਭਗਵਾਨ ਕ੍ਰਿਸ਼ਨ ਦਾ ਉਪਾਸ਼ਕ ਸੀ।

ਸਾਹਿਬਜ਼ਾਦੇ ਦੇ ਚਿਹਰੇ ਵੱਲ ਵੇਖ ਕੇ ਪੰਡਿਤ ਕਿਹਾ ਕਰਦਾ, "ਗੁਰੂ ਤੇਗ਼ ਬਹਾਦਰ ਜੀ ਦੇ ਸਾਹਿਬਜ਼ਾਦੇ ਵਿਚ ਮੈਨੂੰ ਨਿਰੰਕਾਰੀ ਜੋਤ ਨਜ਼ਰ ਆਉਂਦੀ ਹੈ। ਇਹ ਕੋਈ ਮਹਾਨ ਸ਼ਖ਼ਸੀਅਤ ਦਾ ਮਾਲਕ ਹੈ।"

ਇਕ ਦਿਨ ਪੰਡਿਤ ਸ਼ਿਵਦੱਤ ਦੇ ਦਿਲ ਵਿਚ ਆਈ, "ਹੇ ਭਗਵਾਨ! ਜੇ ਇਹ ਬਾਲਕ ਸੱਚਮੁੱਚ ਨਿਰੰਕਾਰੀ ਜੋਤ ਹੈ ਤਾਂ ਮੈਨੂੰ ਕ੍ਰਿਸ਼ਨ ਬਣ ਕੇ ਦਰਸ਼ਨ ਦੇਵੇ।" ਇਹ ਕਹਿੰਦਿਆਂ ਕਹਿੰਦਿਆਂ ਪੰਡਿਤ ਜੀ ਪ੍ਰੇਮ-ਮਗਨ ਹੋ ਭਜਨ ਗਾਉਣ ਲੱਗ ਪਏ।

ਮਹਾਰਾਜ ਪੋਲੇ ਪੋਲੇ ਪੈਰੀ ਪੰਡਿਤ ਦੇ ਮਗਰ ਜਾ ਖਲੋਤੇ। ਫਿਰ ਸਹਿਜ ਸਹਿਜ ਮਹਾਰਾਜ ਦਾ ਸੱਜਾ ਹੱਥ ਉਠਿਆ। ਵੱਡੇ ਦਾਨਿਆਂ ਵਾਂਗ ਪਿਆਰ ਨਾਲ ਪੰਡਿਤ ਦੇ ਮੋਢੇ 'ਤੇ ਹੱਥ ਧਰਦੇ ਹੋਏ ਮਹਾਰਾਜ ਬੋਲੇ, "ਪੰਡਿਤ ਜੀ ਨੇਤਰ ਖੋਲ੍ਹੋ। ਆਪ ਭਗਵਾਨ ਕ੍ਰਿਸ਼ਨ ਨੂੰ ਯਾਦ ਕਰ ਰਹੇ ਹੋ ਨਾ! ਅਸੀਂ ਆ ਗਏ ਹਾਂ। ਈਸ਼ਵਰ ਦੀ ਜੋਤ ਹਰ ਥਾਂ ਤੇ ਹਰ ਇਕ ਵਿਚ ਹੈ।"

ਪੰਡਿਤ ਸ਼ਿਵਦੱਤ ਦੇ ਨੇਤਰ ਖੁੱਲ੍ਹੇ। ਸਾਹਮਣੇ ਹਜ਼ੂਰ ਦਾ ਮੁਸਕਰਾਉਂਦਾ ਨੂਰੀ ਚਿਹਰਾ ਨਜ਼ਰ ਪਿਆ। ਪੰਡਿਤ ਨੂੰ ਇਉਂ ਭਾਸਿਆ ਜਿਵੇਂ ਬਾਲਕ ਕ੍ਰਿਸ਼ਨ ਸਾਹਮਣੇ ਖੜੇ ਮੁਸਕਰਾ ਰਹੇ ਹਨ। ਸ਼ਰਧਾ ਨਾਲ ਝੁਕਦਾ ਝੁਕਦਾ ਪੰਡਿਤ ਸ਼ਿਵਦੱਤ ਦਾ ਸਿਰ ਸਾਹਿਬਜ਼ਾਦੇ ਦੇ ਚਰਨਾਂ 'ਤੇ ਜਾ ਟਿਕਿਆ। ਗੁਰਦੇਵ ਨੇ ਦੋਹਾਂ ਹੱਥਾਂ ਨਾਲ ਪੰਡਿਤ ਦਾ ਸਿਰ ਉੱਪਰ ਉਠਾਇਆ ਤੇ ਕਿਹਾ, "ਪੰਡਿਤ ਜੀ! ਆਪ ਦਾ ਤਪ ਪੂਰਾ ਹੋਇਆ। ਆਪ ਨਿਹਾਲ ਹੋਏ।"

## ਰਾਜਾ ਫ਼ਤਹਿ ਚੰਦ ਮੈਣੀ

ਪਟਨੇ ਦੇ ਰਾਜਾ ਫ਼ਤਹਿ ਚੰਦ ਮੈਣੀ ਦੇ ਘਰ ਬਾਲ ਕੋਈ ਨਹੀਂ ਸੀ। ਰਾਜਾ ਤੇ ਉਸ ਦੀ ਰਾਣੀ ਵੀ ਪੰਡਿਤ ਸ਼ਿਵਦੱਤ ਦੇ ਦਰ 'ਤੇ ਪਹੁੰਚੇ। ਉਹਨਾਂ ਦੀ ਸੱਚੀ ਸ਼ਰਧਾ ਵੇਖ ਕੇ ਪੰਡਤ ਨੇ ਕਿਹਾ, "ਭਗਤ ਰਾਜਨ! ਨਿਰੰਕਾਰ ਦਾ ਭੰਡਾਰੀ ਆਪ ਸੰਸਾਰ ਵਿਚ ਵਿਚਰ ਰਿਹਾ ਹੈ। ਉਹ ਹੈ ਮੇਰਾ 'ਬਾਲਾ-ਪ੍ਰੀਤਮ' ਨੌਵੇਂ ਪਾਤਸ਼ਾਹ ਗੁਰੂ ਤੇਗ਼ ਬਹਾਦਰ ਜੀ ਦਾ ਸਾਹਿਬਜ਼ਾਦਾ, ਮੇਰਾ ਗੋਬਿੰਦ। ਸੱਚੇ ਦਿਲੋਂ ਉਸ ਦੀ ਅਰਾਧਨਾ ਕਰੋ, ਨਿਹਾਲ ਹੋਵੋਗੇ।"

ਪੰਡਿਤ ਦਾ ਉਪਦੇਸ਼ ਰਾਜਾ ਫ਼ਤਹਿ ਚੰਦ ਦੇ ਮਨ ਵਿਚ ਘਰ ਕਰ ਗਿਆ। ਉਹ ਦੋਵੇਂ—ਰਾਜਾ, ਰਾਣੀ—ਅੱਠੇ ਪਹਿਰ ਮਹਾਰਾਜ ਦੀ ਅਰਾਧਨਾ ਵਿਚ ਲੀਨ ਰਹਿਣ ਲੱਗੇ। ਇਥੋਂ ਤੱਕ ਕਿ ਪੁੱਤਰ ਦੀ ਭਾਵਨਾ ਸਾਹਿਬਜ਼ਾਦੇ ਉੱਤੇ ਹੀ ਆ ਕੇਂਦਰਤ ਹੋਈ।

ਇਕ ਦਿਨ ਗੁਰਦੇਵ ਹਾਣੀਆਂ ਨਾਲ ਖੇਡਦੇ ਖੇਡਦੇ ਰਾਜਾ ਫ਼ਤਹਿ ਚੰਦ ਮੈਣੀ ਦੇ ਮਹਿਲਾਂ ਵਿਚ ਜਾ ਪਹੁੰਚੇ। ਹਜ਼ੂਰ ਨੇ ਰਾਣੀ ਦੀ ਗੋਦ ਵਿਚ ਬਹਿ ਕੇ ਪਿਆਰ ਨਾਲ ਗਲ ਵਿਚ ਬਾਂਹ ਪਾ ਕੇ ਕਿਹਾ, "ਮਾਂ! ਮੈਂ ਆ ਗਿਆ।"

ਰਾਣੀ ਦੇ ਨੇਤਰ ਖੁੱਲ੍ਹੇ। ਬਾਲਕ ਗੋਬਿੰਦ ਗੋਦੀ ਵਿਚ ਬੈਠੇ ਮੁਸਕਰਾ ਰਹੇ ਸਨ।

"ਮਾਂ! ਮਾਂ! ਮਾਂ ਸਦਕੇ! ਫਿਰ ਕਹੋ, ਮਾਂ। ਮੇਰੇ ਮਿੱਠ-ਬੋਲੇ ਗੋਬਿੰਦ! ਮੈਨੂੰ ਵਾਰ ਵਾਰ ਕਹੋ, ਮਾਂ! ਮਾਂ!"

"ਮਾਂ! ਭੁੱਖ ਲੱਗੀ ਏ। ਜੋ ਘਰ ਵਿਚ ਸਾਡੇ ਵਾਸਤੇ ਬਣਾਇਆ ਹੈ, ਉਹ ਲਿਆਉ।"

ਰਾਣੀ ਸੁਣ ਕੇ ਗਦ-ਗਦ ਹੋ ਉੱਠੀ। ਤਲ ਕੇ ਅੰਦਰ ਰੱਖੇ ਛੋਲੇ ਪੂਰੀਆਂ ਹਜ਼ੂਰ ਦੇ ਸਾਹਮਣੇ ਲਿਆ ਪਰੋਸੇ। ਮਹਾਰਾਜ ਨੇ ਸਾਥੀਆਂ ਨੂੰ ਵੀ ਕੋਲ ਬੁਲਾ ਲਿਆ। ਘਿਉ ਵਿਚ ਤਲੀਆਂ ਪੂਰੀਆਂ ਤੇ ਛੋਲੇ ਮਹਾਰਾਜ ਨੇ ਸਭ ਨੂੰ ਵਰਤਾਏ।

ਫਿਰ ਮਹਾਰਾਜ ਦਾ ਇਹ ਨਿਤਨੇਮ ਬਣ ਗਿਆ। ਆਪ ਹਾਣੀਆਂ ਦੀ ਫ਼ੌਜ ਲੈ ਕੇ ਮੈਣੀ ਦੇ ਮਹਿਲ ਨੂੰ ਜਾ ਭਾਗ ਲਾਉਂਦੇ, ਪੂਰੀਆਂ ਛੋਲੇ ਛਕਦੇ ਤੇ ਹਨ੍ਹੇਰੇ ਹੋਏ ਤੱਕ ਉਥੇ ਹੀ ਖੇਡਦੇ ਰਹਿੰਦੇ। ਮੈਣੀ ਦੇ ਬਾਗ਼ ਵਿਚ ਮਹਾਰਾਜ ਨੇ ਆਪਣੇ ਹੱਥੀਂ ਕਰੌਂਦੇ ਦਾ ਇਕ ਬੂਟਾ ਵੀ ਲਾਇਆ। ਹੁਣ ਉਸ ਗੁਰਦੁਆਰੇ ਨੂੰ 'ਮੈਣੀ ਸੰਗਤ' ਕਹਿੰਦੇ ਹਨ।

## ਰਹੀਮ ਬਖ਼ਸ਼ ਤੇ ਕਰੀਮ ਬਖ਼ਸ਼

ਇਹ ਸ਼ਰਧਾ ਕੇਵਲ ਹਿੰਦੂਆਂ ਵਿਚ ਹੀ ਨਹੀਂ, ਨੇਕ ਦਿਲ ਮੁਸਲਮਾਨਾਂ ਵਿਚ ਵੀ ਸੀ। ਮੁਸਲਮਾਨ ਸ਼ਰਧਾਲੂਆਂ ਵਿਚੋਂ ਨਵਾਬ ਰਹੀਮ ਬਖ਼ਸ਼ ਤੇ ਨਵਾਬ ਕਰੀਮ ਬਖ਼ਸ਼ ਮੋਹਰੀ ਸਨ। ਉਹਨਾਂ ਨੇ ਇਕ ਪਿੰਡ ਤੇ ਦੋ ਬਾਗ਼ ਮਹਾਰਾਜ ਦੀ ਭੇਟਾ ਕੀਤੇ, ਜੋ ਅਜੇ ਤੱਕ ਗੁਰਦੁਆਰੇ ਦੀ ਮਾਲਕੀ ਚਲੇ ਆ ਰਹੇ ਹਨ।

## ਜੰਗੀ ਖੇਡਾਂ

ਇਹ ਪ੍ਰੇਮ-ਜਿੱਤਾਂ ਮਹਾਰਾਜ ਦੀ ਮਹਾਨ ਸ਼ਖ਼ਸੀਅਤ ਦਾ ਇਕ ਪਹਿਲੂ ਸੀ। ਦੂਸਰਾ ਪੱਖ ਦਲੇਰੀ ਭਰਿਆ ਸੀ। ਮਹਾਰਾਜ ਦੇ ਮਨ-ਪਸੰਦ ਖਿਡਾਉਣੇ ਸਨ ਤੀਰ-ਕਮਾਨ, ਛੋਟੀਆਂ-ਛੋਟੀਆਂ ਕਿਰਪਾਨਾਂ ਤੇ ਅਜਿਹੇ ਹੋਰ ਨਕਲੀ ਸ਼ਸਤਰ। ਮਹਾਰਾਜ ਨੇ ਪੰਜ ਕੁ ਸਾਲ ਦੀ ਉਮਰ ਤੋਂ ਹੀ ਨਕਲੀ ਲੜਾਈਆਂ ਸ਼ੁਰੂ ਕਰ ਦਿੱਤੀਆਂ। ਹਜ਼ੂਰ ਹਾਣੀਆਂ ਦੀਆਂ ਦੋ ਟੋਲੀਆਂ ਬਣਾ ਕੇ ਉਹਨਾਂ ਤੋਂ ਨਕਲੀ ਲੜਾਈਆਂ ਕਰਾਉਂਦੇ ਤੇ ਜਿਹੜੀ ਧਿਰ ਜਿੱਤ ਜਾਂਦੀ, ਉਸ ਨੂੰ ਇਨਾਮ ਦਿੰਦੇ।

## ਬਾਲ ਵਿੱਦਿਆ

ਬਾਹਰ ਗੁਰਦੇਵ ਬਿਹਾਰੀ ਬਾਲਕਾਂ ਨਾਲ ਖੇਡਦੇ ਤੇ ਬਿਹਾਰੀ ਬੋਲੀ ਬੋਲਦੇ। ਮਗਰ ਘਰ ਵਿਚ ਆਪਣੇ ਪਰਿਵਾਰ ਤੇ ਸੇਵਕਾਂ ਨਾਲ ਆਪ ਪੰਜਾਬੀ ਬੋਲਦੇ। ਮਾਤਾ ਗੁਜਰੀ ਜੀ ਨੇ ਪੰਜਵੇਂ ਸਾਲ ਵਿਚ ਹੀ ਮਹਾਰਾਜ ਨੂੰ ਗੁਰਮੁਖੀ ਪੜ੍ਹਾਉਣੀ

ਸ਼ੁਰੂ ਕਰ ਦਿੱਤੀ। ਹਜ਼ੂਰ ਨੂੰ ਸਿੱਖ ਇਤਿਹਾਸ ਦੀਆਂ ਸਾਖੀਆਂ ਸੁਣਾਈਆਂ ਜਾਂਦੀਆਂ ਤੇ ਗੁਰਬਾਣੀ ਦੇ ਸੌਖੇ ਸੌਖੇ ਸ਼ਬਦ ਯਾਦ ਕਰਾਏ ਜਾਂਦੇ।

## ਨੌਵੇਂ ਪਾਤਸ਼ਾਹ ਪਟਨੇ ਆਏ

ਮਾਤਾ ਗੁਜਰੀ ਜੀ ਘਰ ਦੇ ਹਾਲਾਤ ਲਿਖ ਕੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਭੇਜਦੇ ਰਹਿੰਦੇ ਸਨ। ਗੁਰੂ ਸਾਹਿਬ ਜੀ ਦਾ ਮਨ ਵੀ ਸਾਹਿਬਜ਼ਾਦੇ ਨੂੰ ਵੇਖਣ ਵਾਸਤੇ ਕਾਹਲਾ ਪੈ ਰਿਹਾ ਸੀ। ਆਸਾਮ ਦੇ ਕਾਰਜ ਨਿਪਟਾਅ ਕੇ ਗੁਰੂ ਤੇਗ਼ ਬਹਾਦਰ ਸਾਹਿਬ ਵਾਪਸ ਪਟਨੇ ਆ ਪਹੁੰਚੇ।

## ਨੌਵੇਂ ਪਾਤਸ਼ਾਹ ਪੰਜਾਬ ਨੂੰ

ਕੁਝ ਸਮਾਂ ਪਰਿਵਾਰ ਨਾਲ ਬਿਤਾਉਣ ਪਿੱਛੋਂ ਗੁਰੂ ਤੇਗ਼ ਬਹਾਦਰ ਸਾਹਿਬ ਪੰਜਾਬ ਪਰਤਣ ਵਾਸਤੇ ਤਿਆਰ ਹੋ ਪਏ।

ਫ਼ੈਸਲਾ ਇਹ ਹੋਇਆ ਕਿ ਨੌਵੇਂ ਪਾਤਸ਼ਾਹ ਪੰਜਾਬ ਜਾ ਕੇ ਛੇਤੀ ਹੀ ਪਰਿਵਾਰ ਨੂੰ ਬੁਲਾ ਲੈਣਗੇ। ਸੋ, ਗਿਣਤੀ ਦੇ ਸਿੱਖਾਂ ਨੂੰ ਨਾਲ ਲੈ ਕੇ ਮਹਾਰਾਜ ਪਟਨੇ ਤੋਂ ਤੁਰ ਪਏ।

# ਦੂਜਾ ਕਾਂਡ

## ਪਟਨੇ ਤੋਂ ਅਨੰਦਪੁਰ

ਸਾਰੇ ਹਾਲਾਤ 'ਤੇ ਵਿਚਾਰ ਕਰਕੇ ਗੁਰੂ ਤੇਗ ਬਹਾਦਰ ਸਾਹਿਬ ਨੇ ਪਰਿਵਾਰ ਨੂੰ ਅਨੰਦਪੁਰ ਆਉਣ ਵਾਸਤੇ ਹੁਕਮ ਲਿਖ ਭੇਜਿਆ।

ਪਟਨੇ ਤੋਂ ਤੁਰਨ ਦੀ ਤਿਆਰੀ ਹੋਣ ਲੱਗੀ। ਸ਼ਰਧਾਲੂ ਆਉਣ ਵਾਲੇ ਵਿਛੋੜੇ ਬਾਰੇ ਸੋਚ ਕੇ ਕੰਬ ਉੱਠੇ।

ਅੰਤ ਤੁਰਨ ਦਾ ਸਮਾਂ ਆ ਗਿਆ। ਰਾਜਾ ਫ਼ਤਹਿ ਚੰਦ ਮੈਣੀ ਅਤੇ ਉਸ ਦੀ ਰਾਣੀ ਦੀ ਬੇਨਤੀ ਸੁਣ ਕੇ ਮਹਾਰਾਜ ਨੇ ਕਿਹਾ, "ਜਦੋਂ ਸਾਡਾ ਨਾਂ ਲੈ ਕੇ ਛੋਟੇ ਛੋਟੇ ਬਾਲਾਂ ਨੂੰ ਛੋਲੇ ਤੇ ਪੂਰੀਆਂ ਛਕਾਇਆ ਕਰੋਗੇ, ਤੁਹਾਨੂੰ ਸਾਡਾ ਦੀਦਾਰ ਹੋਇਆ ਕਰੇਗਾ।"

ਪੰਡਿਤ ਸ਼ਿਵਦੱਤ ਨੂੰ ਹਜ਼ੂਰ ਨੇ ਫ਼ੁਰਮਾਇਆ, "ਭਜਨ ਕਰਦਿਆਂ ਅਸੀਂ ਤੁਹਾਨੂੰ ਕ੍ਰਿਸ਼ਨ ਰੂਪ ਹੋ ਕੇ ਦਰਸ਼ਨ ਦਿਆ ਕਰਾਂਗੇ।"

ਨਵਾਬ ਰਹੀਮ ਬਖ਼ਸ਼ ਤੇ ਨਵਾਬ ਕਰੀਮ ਬਖ਼ਸ਼ ਨੂੰ ਹੁਕਮ ਹੋਇਆ, "ਤੁਹਾਨੂੰ ਨਮਾਜ਼ ਪੜ੍ਹਦਿਆਂ ਦੀਦਾਰ ਹੋਇਆ ਕਰੇਗਾ।"

ਸਾਰੀ ਸੰਗਤ ਨੂੰ ਸਮੁੱਚੇ ਤੌਰ 'ਤੇ ਸੰਬੋਧਨ ਕਰਕੇ ਮਹਾਰਾਜ ਨੇ ਫ਼ੁਰਮਾਇਆ, "ਤੁਹਾਡਾ ਪ੍ਰੇਮ ਸੱਚਾ ਹੈ। ਅਸੀਂ ਆਤਮਾ ਕਰਕੇ ਤੁਹਾਥੋਂ ਕਦੇ ਵੀ ਨਹੀਂ ਵਿਛੜਾਂਗੇ।"

## ਪਟਨੇ ਤੋਂ ਵਿਦਿਆ

ਘਰੋਂ ਤੁਰਦਿਆਂ ਤੁਰਦਿਆਂ ਬਹੁਤ ਦੇਰ ਹੋ ਗਈ। ਬਹੁਤ ਸਾਰੀਆਂ ਸੰਗਤਾਂ ਮਹਾਰਾਜ ਦੇ ਨਾਲ ਹੋ ਤੁਰੀਆਂ। 'ਦਾਨਾਪੁਰ' ਤੱਕ ਜਾਂਦਿਆਂ ਸ਼ਾਮ ਪੈ ਗਈ। ਏਥੋਂ ਮਹਾਰਾਜ ਨੇ 'ਹੁਕਮ' ਦੇ ਕੇ ਸਭ ਨੂੰ ਵਾਪਸ ਮੋੜਿਆ।

ਪਹਿਲਾ ਪੜਾਅ ਮਹਾਰਾਜ ਨੇ ਦਾਨਾਪੁਰ ਹੀ ਕੀਤਾ। ਇਕ ਬਿਰਧ ਮਾਈ ਨੇ ਘਿਉ ਵਾਲੀ ਖਿਚੜੀ ਰਿੰਨ੍ਹ ਕੇ ਭੇਟਾ ਕੀਤੀ। ਉਸ ਗੁਰਦੁਆਰੇ ਦਾ ਨਾਮ 'ਹਾਂਡੀ ਸਾਹਿਬ' ਜਾਂ 'ਹਾਂਡੀ ਵਾਲੀ ਸੰਗਤ' ਪ੍ਰਸਿੱਧ ਹੋ ਗਿਆ।

ਉਥੋਂ ਚੱਲ ਕੇ ਹਰ ਪੜਾਅ ਉੱਤੇ ਇਕ-ਇਕ, ਦੋ-ਦੋ ਦਿਨ ਠਹਿਰਦੇ ਮਹਾਰਾਜ ਕਾਂਸ਼ੀ ਪੁੱਜੇ। ਉਥੇ ਮਹਾਰਾਜ ਦਸ ਦਿਨ ਰਹੇ।

ਉਥੋਂ ਚੱਲ ਕੇ ਮਿਰਜ਼ਾਪੁਰ, ਪਰਾਗਰਾਜ, (ਤ੍ਰਿਵੈਣੀ), ਅਯੁੱਧਿਆ, ਲਖਨਊ, ਕਾਨਪੁਰ, ਚੰਦੌਸੀ, ਖ਼ੁਰਜਾ ਆਦਿ ਥਾਵਾਂ ਤੋਂ ਹੁੰਦੇ ਹੋਏ ਹਜ਼ੂਰ ਮਥਰਾ ਪੁੱਜੇ। ਉਥੋਂ ਤੁਰ ਕੇ ਹਰਿਦੁਆਰ, ਸਹਾਰਨਪੁਰ, ਬੜੂਏ, ਦਾਮਲੇ ਰਾਹੀਂ ਲਖਨੌਰ ਭਾਈ ਝੰਡੇ ਮਸੰਦ ਦੇ ਘਰ ਟਿਕੇ। ਉਸ ਵੇਲੇ ੧੭੨੯ ਬਿ. ਦਾ ਭਾਦਰੋਂ ਮੁਕਣ ਵਾਲਾ ਸੀ।

## ਲਖਨੌਰ ਵਿਚ

ਲਖਨੌਰ ਵਿਚ ਮਹਾਰਾਜ ਨੂੰ ਕਈ ਮਹੀਨੇ ਟਿਕਣਾ ਪਿਆ। ਉਸ ਵੇਲੇ ਆਪ ਜੀ ਦੀ ਉਮਰ ਪੌਣੇ ਛੇ ਸਾਲ ਦੇ ਲਗਭਗ ਸੀ। ਏਥੇ ਭੀਖਣ ਸ਼ਾਹ ਜੀ ਫਿਰ ਹਜ਼ੂਰ ਦੇ ਦਰਸ਼ਨ ਵਾਸਤੇ ਆਏ। ਇਕ ਦਿਨ ਪੀਰ ਆਰਫ਼ ਦੀਨ ਵੀ ਚਰਨ ਪਰਸਣ ਆਇਆ। ਹਿੰਦੂ ਮੁਸਲਮਾਨ ਸਭ ਮਹਾਰਾਜ ਨਾਲ ਸ਼ਰਧਾ ਪ੍ਰਗਟ ਕਰਦੇ।

ਲਖਨੌਰ ਵਿਚ ਪੀਣ ਵਾਲੇ ਪਾਣੀ ਦੀ ਬਹੁਤ ਤੰਗੀ ਸੀ। ਮਾਤਾ ਜੀ ਨੇ ਉਥੇ ਇਕ ਖੂਹ ਲਵਾਇਆ, ਜਿਸ ਉੱਤੇ ਹਰ ਇਕ ਨੂੰ ਪਾਣੀ ਭਰਨ ਦੀ ਆਗਿਆ ਸੀ।

## ਲਖਨੌਰ ਤੋਂ ਵਿਦਿਆ

ਸਾਹਿਬਜ਼ਾਦਾ ਗੋਬਿੰਦ ਰਾਇ ਜੀ ਅਨੰਦਪੁਰ ਜਾਣ ਵਾਸਤੇ ਬੜੇ ਕਾਹਲੇ ਪੈ ਗਏ। ਅੰਤ ਗੁਰੂ ਤੇਗ਼ ਬਹਾਦਰ ਜੀ ਦਾ ਹੁਕਮ ਆ ਗਿਆ ਤੇ ਸਾਰਾ ਪਰਿਵਾਰ ਲਖਨੌਰ ਤੋਂ ਅਨੰਦਪੁਰ ਵੱਲ ਤੁਰ ਪਿਆ।

## ਕੀਰਤਪੁਰ ਪੁੱਜੇ

ਰਾਣੋ ਮਾਜਰੇ, ਰੋਪੜ ਰਾਹੀਂ ਹੁੰਦੇ ਹੋਏ ਮਹਾਰਾਜ ਕੀਰਤਪੁਰ ਪੁੱਜੇ। ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦੇ ਸੂਰਜ ਮੱਲ ਦਾ ਪੁੱਤਰ ਦੀਪ ਚੰਦ ਤੇ ਦੀਪ ਚੰਦ ਦੇ ਪੁੱਤਰ ਗੁਲਾਬ ਰਾਏ ਤੇ ਸ਼ਾਮ ਦਾਸ (ਪਿੱਛੋਂ ਸ਼ਾਮ ਸਿੰਘ) ਉਸ ਵੇਲੇ ਕੀਰਤਪੁਰ ਸਨ। ਉਹ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਨੂੰ ਅੱਗੋਂ ਲੈਣ ਆਏ ਤੇ ਘਰ ਲੈ ਜਾ ਕੇ ਬੜੀ ਸ਼ਰਧਾ ਨਾਲ ਸੇਵਾ ਕੀਤੀਂ।

ਕੀਰਤਪੁਰ ਵਿਚ ਸਾਰੇ ਗੁਰਦੁਆਰਿਆਂ ਦੇ ਸਾਹਿਬਜ਼ਾਦੇ ਨੂੰ ਦਰਸ਼ਨ ਕਰਾਏ ਗਏ।

## ਕੀਰਤਪੁਰ ਤੋਂ ਅਨੰਦਪੁਰ

ਗੁਰੂ ਤੇਗ਼ ਬਹਾਦਰ ਜੀ ਦੇ ਭੇਜੇ ਹੋਏ ਕੁਝ ਨਿਕਟਵਰਤੀ ਸਿੱਖ ਤੇ ਅਨੰਦਪੁਰ ਦੀਆਂ ਬਹੁਤ ਸਾਰੀਆਂ ਸੰਗਤਾਂ ਸਾਹਿਬਜ਼ਾਦੇ ਨੂੰ ਅੱਗੋਂ ਲੈਣ ਵਾਸਤੇ ਕੀਰਤਪੁਰ ਆ ਪੁੱਜੀਆਂ। ਸਾਹਿਬਜ਼ਾਦਾ ਘੋੜੇ 'ਤੇ ਅਸਵਾਰ ਸੀ। ਮਾਤਾ ਗੁਜਰੀ ਜੀ ਤੇ ਮਾਤਾ ਨਾਨਕੀ ਜੀ ਪਾਲਕੀਆਂ ਵਿਚ ਸਨ। ਇੱਕੀ ਮਾਘ, ੧੭੨੯ ਬਿ.* ਨੂੰ ਗੋਬਿੰਦ ਰਾਇ ਜੀ ਨੇ ਅਨੰਦਪੁਰ ਵਿਚ ਪ੍ਰਵੇਸ਼ ਕੀਤਾ। ਗੁਰੂ ਤੇਗ਼ ਬਹਾਦਰ ਸਾਹਿਬ ਸਣੇ ਸੇਵਕਾਂ ਦੇ ਸ਼ਹਿਰੋਂ ਬਾਹਰ ਤੱਕ ਲੈਣ ਆਏ। ਸਮੇਤ ਸਾਹਿਬਜ਼ਾਦੇ ਸਾਰੀਆਂ ਸੰਗਤਾਂ ਨੇ ਨੌਵੇਂ ਪਾਤਸ਼ਾਹ ਨੂੰ ਮੱਥਾ ਟੇਕਿਆ। ਇਸ ਤਰ੍ਹਾਂ ਆਪਣੇ ਪਿਤਾ ਦੇ ਵਸਾਏ ਹੋਏ ਸ਼ਹਿਰ ਵਿਚ (ਗੁਰੂ) ਗੋਬਿੰਦ ਰਾਇ ਜੀ ਦਾਖ਼ਲ ਹੋਏ।

---

* ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੬੫੨ ।

# ਤੀਜਾ ਕਾਂਡ

## ਵਿੱਦਿਆ ਤੇ ਵਿਆਹ

ਗੁਰੂ ਗੋਬਿੰਦ ਸਿੰਘ ਜੀ ਵਾਸਤੇ ਇਹ ਦਿਨ ਸਭ ਤੋਂ ਵਧੇਰੇ ਖ਼ੁਸ਼ੀ ਦੇ ਸਨ। ਮਾਤਾ ਪਿਤਾ ਦੀ ਮਿੱਠੀ ਗੋਦ ਹਜ਼ੂਰ ਨੂੰ ਪ੍ਰਾਪਤ ਸੀ। ਇਸ ਦਾ ਜ਼ਿਕਰ ਮਹਾਰਾਜ 'ਬਚਿੱਤ੍ਰ ਨਾਟਕ' ਵਿਚ ਇਉਂ ਕਰਦੇ ਹਨ :

'ਮਦ੍ਰ ਦੇਸ ਹਮ ਕੋ ਲੇ ਆਏ॥
ਭਾਂਤਿ ਭਾਂਤਿ ਦਾਈਅਨ ਦੁਲਰਾਏ॥੨॥
ਕੀਨੀ ਅਨਿਕ ਭਾਂਤਿ ਤਨ ਰੱਛਾ॥
ਦੀਨੀ ਭਾਂਤਿ ਭਾਂਤਿ ਕੀ ਸਿੱਛਾ॥...................੩'

## ਸਾਹਿਬ ਚੰਦ ਪਾਸੋਂ ਗੁਰਬਾਣੀ ਪੜ੍ਹੀ

ਮਾਤਾ ਗੁਜਰੀ ਜੀ ਆਪਣੇ ਸਾਹਿਬਜ਼ਾਦੇ ਨੂੰ ਹਰ ਪੱਖ ਤੋਂ ਮਹਾਨ ਬਣਾਉਣਾ ਚਾਹੁੰਦੇ ਸਨ। ਉਹਨਾਂ ਪਟਨਾ ਸਾਹਿਬ ਵਿਚ ਹੀ ਸਾਹਿਬਜ਼ਾਦੇ ਨੂੰ ਗੁਰਮੁਖੀ ਪੜ੍ਹਾਉਣੀ ਸ਼ੁਰੂ ਕਰ ਦਿੱਤੀ ਸੀ। ਅਨੰਦਪੁਰ ਆ ਕੇ ਮਹਾਰਾਜ ਦੀ ਵਿੱਦਿਆ ਦਾ ਵਿਸਥਾਰ ਵਧਾ ਦਿੱਤਾ ਗਿਆ। ਮੁਨਸ਼ੀ ਸਾਹਿਬ ਚੰਦ ਦੀ ਸੇਵਾ ਸਾਹਿਬਜ਼ਾਦੇ ਨੂੰ ਅਰਥਾਂ ਸਮੇਤ ਗੁਰਬਾਣੀ ਪੜ੍ਹਾਉਣ 'ਤੇ ਲਾਈ ਗਈ। ਦੋ ਚਾਰ ਵਾਰ ਪਾਠ ਕਰਨ ਨਾਲ ਹਜ਼ੂਰ ਨੂੰ ਬਹੁਤ ਸਾਰੀ ਬਾਣੀ ਜ਼ਬਾਨੀ ਯਾਦ ਹੋ ਜਾਂਦੀ। ਗੁਰਬਾਣੀ ਦੇ ਨਾਲ-ਨਾਲ ਹਜ਼ੂਰ ਨੂੰ ਇਤਿਹਾਸ ਵੀ ਪੜ੍ਹਾਇਆ ਜਾਂਦਾ ਸੀ।

## ਸੰਸਕ੍ਰਿਤ ਤੇ ਫ਼ਾਰਸੀ

ਗੁਰਮੁਖੀ ਦੇ ਨਾਲ-ਨਾਲ ਸਾਹਿਬਜ਼ਾਦੇ ਨੂੰ ਸੰਸਕ੍ਰਿਤ, ਫ਼ਾਰਸੀ ਤੇ ਅਰਬੀ ਪੜ੍ਹਾਉਣ ਦਾ ਪ੍ਰਬੰਧ ਵੀ ਕਰ ਦਿੱਤਾ ਗਿਆ। ਪੰਡਿਤ ਹਰਿਜਸ ਰਾਇ ਸੰਸਕ੍ਰਿਤ ਦਾ ਚੰਗਾ ਵਿਦਵਾਨ ਸੀ। ਉਸ ਦੀ ਸੇਵਾ ਸਾਹਿਬਜ਼ਾਦੇ ਨੂੰ ਸੰਸਕ੍ਰਿਤ ਪੜ੍ਹਾਉਣ 'ਤੇ ਲਾਈ ਗਈ।

ਸਰਕਾਰੀ ਭਾਸ਼ਾ ਉਸ ਵੇਲੇ ਫ਼ਾਰਸੀ ਸੀ। ਫ਼ਾਰਸੀ ਦੇ ਅਧਿਐਨ ਵਾਸਤੇ ਅਰਬੀ ਭਾਸ਼ਾ ਦਾ ਵੀ ਕੁਝ ਗਿਆਨ ਹੋਣਾ ਜ਼ਰੂਰੀ ਸਮਝਿਆ ਜਾਂਦਾ ਸੀ। ਕਾਜ਼ੀ ਪੀਰ ਮੁਹੰਮਦ ਸਲੋਹ ਵਾਲੇ ਦੀ ਸੇਵਾ ਸਾਹਿਬਜ਼ਾਦੇ ਨੂੰ ਅਰਬੀ ਤੇ ਫ਼ਾਰਸੀ ਪੜ੍ਹਾਉਣ ਉੱਤੇ ਲਾਈ ਗਈ। ਇਹਨਾਂ ਸਾਰੀਆਂ ਭਾਸ਼ਾਵਾਂ ਵਿਚ ਹੀ ਮਹਾਰਾਜ ਨੇ ਜੋ ਤਰੱਕੀ ਕੀਤੀ, ਉਹ ਹਜ਼ੂਰ ਦੀਆਂ ਰਚਨਾਵਾਂ ਪੜ੍ਹਨ ਤੋਂ ਪਤਾ ਲੱਗ ਜਾਂਦਾ ਹੈ।

## ਸ਼ਸਤਰ ਵਿੱਦਿਆ

ਅੱਖਰੀ ਵਿੱਦਿਆ ਦੇ ਨਾਲ ਨਾਲ ਮਹਾਰਾਜ ਦੀ ਸ਼ਸਤਰ ਵਿੱਦਿਆ ਦਾ ਵੀ

ਯੋਗ ਪ੍ਰਬੰਧ ਕੀਤਾ ਗਿਆ ਸੀ। ਗੁਰੂ ਤੇਗ਼ ਬਹਾਦਰ ਸਾਹਿਬ ਜਾਣਦੇ ਸਨ ਕਿ ਆਉਣ ਵਾਲੇ ਸਮੇਂ ਵਿਚ ਸ਼ਸਤਰ ਵਿੱਦਿਆ ਦੀ ਬਹੁਤ ਲੋੜ ਹੈ।

## ਵਿਸਾਖੀ ਦਾ ਮੇਲਾ ਤੇ ਜੀਤੋ ਜੀ

ਜਿੱਥੇ ਗੁਰੂ ਸਾਹਿਬ ਹੁੰਦੇ, ਉਥੇ ਵਿਸਾਖੀ ਨੂੰ ਬਹੁਤ ਸੰਗਤਾਂ ਜੁੜਦੀਆਂ। ਸਾਹਿਬਜ਼ਾਦੇ ਦੇ ਅਨੰਦਪੁਰ ਆਉਣ ਪਿੱਛੋਂ ਉਸ ਸਾਲ ਦੀ ਵਿਸਾਖੀ ਬਹੁਤ ਮਨਾਈ ਗਈ। ਲਾਹੌਰ ਦੀ ਸੰਗਤ ਨਾਲ ਸੁਭਿਖੀ ਗੋਤ ਦਾ ਖੱਤਰੀ ਭਾਈ ਹਰਿਜਸ ਵੀ ਆਇਆ। ਉਸ ਦੀ ਧਰਮ ਪਤਨੀ ਤੇ ਕੰਨਿਆ 'ਜੀਤੋ ਜੀ' ਵੀ ਨਾਲ ਸਨ। ਸਾਹਿਬਜ਼ਾਦੇ ਦੇ ਦਰਸ਼ਨ ਕਰਕੇ ਭਾਈ ਹਰਿਜਸ ਤੇ ਉਸ ਦੀ ਪਤਨੀ ਮੋਹਿਤ ਹੋ ਗਏ। ਉਹਨਾਂ ਆਪਸ ਵਿਚ ਸਲਾਹ ਕਰਕੇ ਮਾਤਾ ਨਾਨਕੀ ਜੀ ਦੇ ਰਾਹੀਂ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ। ਉਹਨਾਂ ਦੀ ਸ਼ਰਧਾ ਵੇਖ ਕੇ ਮਹਾਰਾਜ ਨੇ ਜੀਤੋ ਜੀ ਦਾ ਰਿਸ਼ਤਾ ਸਾਹਿਬਜ਼ਾਦੇ ਵਾਸਤੇ ਪ੍ਰਵਾਨ ਕਰ ਲਿਆ।

ਭਾਈ ਹਰਿਜਸ ਚੰਗਾ ਭਾਗਵਾਨ ਤੇ ਚੋਖੀ ਬਰਾਦਰੀ ਵਾਲਾ ਸੀ। ਉਹਨੇ ਗੁਰਦੇਵ ਅੱਗੇ ਬੇਨਤੀ ਕੀਤੀ, "ਮਹਾਰਾਜ! ਸਾਡੀ ਸਾਰੀ ਬਰਾਦਰੀ ਆਪ ਜੀ ਦੇ ਚਰਨਾਂ ਦੀ ਸ਼ਰਧਾਲੂ ਹੈ। ਦਾਸਾਂ ਦੀ ਬੇਨਤੀ ਹੈ ਕਿ ਆਪ ਸਾਹਿਬਜ਼ਾਦੇ ਦੀ ਜੰਞ ਲੈ ਕੇ ਲਾਹੌਰ ਇਹਨਾਂ ਸੇਵਕਾਂ ਦੇ ਘਰ ਚਰਨ ਪਾਉ।"

ਕੁਝ ਚਿਰ ਸੋਚਣ ਪਿਛੋਂ ਗੁਰੂ ਤੇਗ਼ ਬਹਾਦਰ ਜੀ ਨੇ ਉੱਤਰ ਦਿੱਤਾ, "ਭਾਈ ਹਰਿਜਸ! ਸਮੇਂ ਦੇ ਹਾਲਾਤ ਨੂੰ ਮੁੱਖ ਰੱਖਦਿਆਂ ਅਸੀਂ ਲਾਹੌਰ ਨਹੀਂ ਆ ਸਕਾਂਗੇ। ਤੇਰੀ ਰੀਝ ਪੂਰੀ ਕਰਨ ਵਾਸਤੇ ਅਨੰਦਪੁਰ ਦੇ ਨੇੜੇ ਹੀ 'ਗੁਰੂ ਕਾ ਲਾਹੌਰ' ਕੁਝ ਦਿਨਾਂ ਵਾਸਤੇ ਵਸਾ ਦਿੱਤਾ ਜਾਵੇਗਾ। ਤੁਸਾਂ ਸਾਰੀ ਬਰਾਦਰੀ ਉਥੇ ਆ ਜਾਣਾ। ਵਿਆਹ ਉਥੇ ਹੋਵੇਗਾ।"

ਗੁਰੂ ਮਹਾਰਾਜ ਦਾ ਹੁਕਮ ਉਥੱਲਣ ਦੀ ਸਿੱਖ ਵਿਚ ਹਿੰਮਤ ਨਹੀਂ ਸੀ। ਹਰਿਜਸ ਨੇ 'ਸੱਤ ਬਚਨ' ਕਹਿ ਕੇ ਸਿਰ ਝੁਕਾਇਆ ਤੇ ਪੰਦਰਾਂ ਜੇਠ ਦਾ ਸਾਹਿਆ ਪੱਕਾ ਕਰਕੇ ਚਲਾ ਗਿਆ।

## ਨੌਵੇਂ ਪਾਤਸ਼ਾਹ ਲਾਹੌਰ ਕਿਉਂ ਨਾ ਗਏ ?

ਗੁਰੂ ਤੇਗ਼ ਬਹਾਦਰ ਸਾਹਿਬ ਦੇ ਲਾਹੌਰ ਨਾ ਜਾਣ ਦੇ ਦੋ ਕਾਰਨ ਸਨ। ਗੁਰੂ ਮਹਾਰਾਜ ਕਈ ਸਾਲ ਪੰਜਾਬ ਤੋਂ ਬਾਹਰ ਰਹੇ ਸਨ। ਔਰੰਗਜ਼ੇਬ ਦੇ ਜ਼ੁਲਮ ਦਿਨੋ ਦਿਨ ਵਧਦੇ ਜਾ ਰਹੇ ਸਨ। ਸੰਗਤਾਂ ਵਿਚ ਕੁਝ ਉਦਾਸੀ ਛਾ ਗਈ ਸੀ। ਜਿਸ ਵੀ ਉੱਠ ਰਹੀ ਕੌਮ ਜਾਂ ਜਥੇਬੰਦੀ ਦਾ ਆਗੂ ਕੇਂਦਰ ਤੋਂ ਬਾਹਰ ਰਹੇ, ਉਸ ਵਿਚ ਨਿਰਾਸਤਾ ਜ਼ਰੂਰ ਆ ਜਾਂਦੀ ਹੈ। ਸੋ ਗੁਰੂ ਸਾਹਿਬ ਅਨੰਦਪੁਰ ਛੱਡ ਕੇ ਲਾਹੌਰ ਨਹੀਂ ਸੀ ਜਾਣਾ ਚਾਹੁੰਦੇ।

ਲਾਹੌਰ ਨਾ ਜਾਣ ਦਾ ਦੂਜਾ ਕਾਰਨ ਸੀ ਕੁਝ 'ਆਪਣਿਆਂ' ਦੀ ਈਰਖਾ। ਕਰਤਾਰਪੁਰ (ਦੁਆਬਾ ਜਲੰਧਰ) ਵਿਚ ਧੀਰ ਮੱਲ ਆਪਣੀ ਗੱਦੀ ਲਾਈ ਬੈਠਾ

ਸੀ। ਦੁਆਬੇ ਤੋਂ ਅੱਗੇ ਲੰਘ ਕੇ ਮਾਝੇ ਵਿਚ ਅੰਮ੍ਰਿਤਸਰੀਏ ਪੁਜਾਰੀਆਂ ਦਾ ਜ਼ੋਰ ਸੀ। ਗੁਰੂ ਬਣਨ ਤੋਂ ਥੋੜ੍ਹਾ ਚਿਰ ਪਿੱਛੋਂ ਗੁਰੂ ਤੇਗ਼ ਬਹਾਦਰ ਸਾਹਿਬ ਅੰਮ੍ਰਿਤਸਰ ਦਰਸ਼ਨਾਂ ਵਾਸਤੇ ਗਏ ਸਨ ਤਾਂ ਪੁਜਾਰੀਆਂ ਨੇ ਗੁਰੂ ਸਾਹਿਬ ਨੂੰ ਹਰਿਮੰਦਰ ਸਾਹਿਬ ਵਿਚ ਦਾਖ਼ਲ ਨਹੀਂ ਸੀ ਹੋਣ ਦਿੱਤਾ। ਉਹਨਾਂ ਦਰਵਾਜ਼ੇ ਬੰਦ ਕਰ ਲਏ ਸਨ।

ਲਾਹੌਰ ਜਾਣ ਵਾਸਤੇ ਇਹ ਦੋਵੇਂ ਥਾਂ ਰਾਹ ਵਿਚ ਪੈਂਦੇ ਸਨ। ਠੰਢੀ ਪੈ ਰਹੀ ਈਰਖਾ ਦੀ ਅੱਗ ਨੂੰ ਗੁਰੂ ਮਹਾਰਾਜ ਦੁਬਾਰਾ ਭੜਕੀ ਹੋਈ ਨਹੀਂ ਸੀ ਵੇਖਣਾ ਚਾਹੁੰਦੇ। ਜਿਹੜੀ ਸ਼ਕਤੀ ਹਜ਼ੂਰ ਦੀ ਉਸ ਈਰਖਾ ਦਾ ਟਾਕਰਾ ਕਰਨ ਵਿਚ ਖ਼ਰਚ ਹੋ ਜਾਣੀ ਸੀ, ਆਪ ਉਸ ਸ਼ਕਤੀ ਨੂੰ ਉਸਾਰੂ ਕੰਮਾਂ ਵਿਚ ਲਾਉਣਾ ਚਾਹੁੰਦੇ ਸਨ। ਸੋ ਗੁਰੂ ਮਹਾਰਾਜ ਨੇ ਲਾਹੌਰ ਜਾਣਾ ਨਾ ਮੰਨਿਆ।

## ਗੁਰੂ ਕਾ ਲਾਹੌਰ

ਸਾਹਿਬਜ਼ਾਦੇ ਦੇ ਵਿਆਹ ਦੀਆਂ ਤਿਆਰੀਆਂ ਆਰੰਭ ਹੋ ਗਈਆਂ। ਅਨੰਦਪੁਰ ਤੋਂ ਸੱਤ-ਕੁ ਮੀਲ ਦੂਰ ਇਕ ਡੰਗ-ਟਪਾਊ (ਆਰਜ਼ੀ) ਸ਼ਹਿਰ ਵਸਾ ਦਿੱਤਾ ਗਿਆ। ਇਕ-ਦੋ ਕਮਰਿਆਂ ਤੋਂ ਬਿਨਾਂ ਬਾਕੀ ਸਭ ਤੰਬੂਆਂ ਤੇ ਛੱਪਰਾਂ ਨਾਲ ਕੰਮ ਸਾਰਿਆ ਗਿਆ। ਜਿੱਥੇ ਲੋਕਾਂ ਦਾ ਇਕੱਠ ਹੋਣਾ ਹੋਵੇ, ਦੁਕਾਨਦਾਰ ਆਪਣਾ ਮਾਲ ਵੇਚਣ ਵਾਸਤੇ ਉਥੇ ਆਪਣੇ ਆਪ ਪਹੁੰਚ ਜਾਂਦਾ ਹੈ।

ਰੋਪੜ, ਸਰਹਿੰਦ, ਹੁਸ਼ਿਆਰਪੁਰ ਆਦਿ ਸ਼ਹਿਰਾਂ ਦੇ ਬਹੁਤ ਸਾਰੇ ਦੁਕਾਨਦਾਰਾਂ ਨੇ 'ਗੁਰੂ ਕੇ ਲਾਹੌਰ' ਆ ਕੇ ਅੱਡੇ ਮੱਲੇ। ਦਿਨਾਂ ਵਿਚ ਹੀ ਉਥੇ ਪਹਾੜੀਆਂ ਦੀ ਓਟ ਵਿਚ ਤੰਬੂਆਂ ਦਾ ਸ਼ਹਿਰ ਵੱਸ ਗਿਆ, ਬਾਜ਼ਾਰ ਲੱਗ ਗਏ, ਰੌਣਕ ਹੋ ਗਈ। ਮੌਸਮ ਗਰਮੀ ਦਾ ਸੀ ਤੇ ਲੰਗਰ ਗੁਰੂ ਕਾ ਅਟੁੱਟ। ਸਾਹਿਬਜ਼ਾਦੇ ਦੇ ਵਿਆਹ ਨੂੰ ਇਕ ਖ਼ੁਸ਼ੀ ਦਾ ਤਿਉਹਾਰ ਸਮਝ ਕੇ ਬੇਅੰਤ ਸੰਗਤਾਂ ਆ ਗਈਆਂ।

ਭਾਈ ਹਰਿਜਸ ਵੀ ਸਮੇਤ ਬਰਾਦਰੀ ਗੁਰੂ ਕੇ ਲਾਹੌਰ ਆ ਵਸਿਆ। ਬਰਾਦਰੀ ਵਿਚ ਉਹਦਾ ਚੰਗਾ ਸਤਿਕਾਰ ਸੀ।

## ਪਹਿਲਾ ਵਿਆਹ

ਸਾਹਿਬਜ਼ਾਦੇ ਦੀ ਜੰਞ ਅਨੰਦਪੁਰ ਤੋਂ ਚੜ੍ਹੀ। ਹਾਥੀ, ਘੋੜੇ, ਰਥ, ਪਾਲਕੀਆਂ। ਪੂਰਾ ਸ਼ਾਹੀ ਠਾਠ। ਸਾਹਿਬਜ਼ਾਦਾ ਗੋਬਿੰਦ ਰਾਇ ਜੀ ਘੋੜੇ 'ਤੇ ਸਸ਼ੋਭਤ ਸਨ।

ਪੰਦਰਾਂ ਜੇਠ (੧੭੩੦ ਬਿ.)* ਅੰਮ੍ਰਿਤ ਵੇਲੇ ਮਹਾਰਾਜ ਦਾ ਵਿਆਹ ਉਸ ਸਮੇਂ ਦੀ ਪ੍ਰਚਲਿੱਤ ਸਿੱਖ ਰੀਤੀ ਅਨੁਸਾਰ ਹੋਇਆ। 'ਜੀਤੋ ਜੀ' ਗੁਰੂ ਗੋਬਿੰਦ ਰਾਇ ਜੀ ਦੇ ਪਹਿਲੇ ਮਹਿਲ ਬਣੇ।

---

* ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੯੫੫ ।

# ਚੌਥਾ ਕਾਂਡ

## ਗੁਰਗੱਦੀ ਦੀ ਪ੍ਰਾਪਤੀ

(ਗੁਰੂ) ਗੋਬਿੰਦ ਰਾਇ ਨੂੰ ਪਿਤਾ ਦੀ ਗੋਦੀ ਦਾ ਨਿੱਘ ਐਵੇਂ ਸੁਪਨੇ ਮਾਤਰ ਮਾਨਣਾ ਮਿਲਿਆ। ਔਰੰਗਜ਼ੇਬ ਦੀ ਇਕ-ਪੱਖੀ ਨੀਤੀ ਨੇ ਸਾਰੇ ਦੇਸ਼ ਵਿਚ ਜ਼ੁਲਮ ਦੇ ਭਾਂਬੜ ਬਾਲ ਦਿੱਤੇ। ਵਧੇਰੇ ਅਸਰ ਪਿਆ ਕਸ਼ਮੀਰ ਉੱਤੇ। ਉਥੋਂ ਦੇ ਪੰਡਿਤ ਹਾਕਮਾਂ ਦੇ ਜ਼ੁਲਮ ਦਾ ਟਾਕਰਾ ਨਾ ਕਰ ਸਕੇ। ਦੇਵੀ ਦੇਵਤਿਆਂ ਵੱਲੋਂ ਨਿਰਾਸ਼ ਹੋ ਕੇ ਉਹ ਗੁਰੂ ਤੇਗ਼ ਬਹਾਦਰ ਜੀ ਦੀ ਸ਼ਰਣ ਆ ਢੱਠੇ। ਉਹਨਾਂ ਦੀ ਫ਼ਰਿਆਦ ਸੁਣ ਕੇ ਭਰੀ ਸੰਗਤ ਵਿਚ ਸਾਹਿਬਜ਼ਾਦਾ ਗੋਬਿੰਦ ਰਾਇ ਜੀ ਨੇ ਪੁੱਛਿਆ, "ਗੁਰਦੇਵ ਪਿਤਾ! ਮੈਂ ਸਭ ਕੁਝ ਸਹਿ ਸਕਦਾ ਹਾਂ, ਪਰ ਸਤਾਇਆਂ ਹੋਇਆਂ ਦੀਆਂ ਅੱਖਾਂ ਵਿਚ ਡਲ੍ਹਕਦੇ ਹੰਝੂ ਮੈਥੋਂ ਨਹੀਂ ਸਹਾਰੇ ਜਾਂਦੇ। ਕੋਈ ਉਪਾਅ ਦੱਸੋ, ਜਿਵੇਂ ਇਹਨਾਂ ਦੁਖੀਆਂ ਦਾ ਕਲਿਆਣ ਹੋ ਸਕੇ।"

"ਮੇਰੇ ਲਾਲ ਗੋਬਿੰਦ!" ਗੁਰੂ ਤੇਗ਼ ਬਹਾਦਰ ਸਾਹਿਬ ਬੜੇ ਧੀਰਜ ਨਾਲ ਬੋਲੇ, "ਜਿਵੇਂ ਕਮਜ਼ੋਰ ਹੋ ਚੁੱਕੇ ਸਰੀਰ ਨੂੰ ਨਰੋਏ ਖ਼ੂਨ ਦੀ ਲੋੜ ਹੁੰਦੀ ਹੈ, ਉਸੇ ਤਰ੍ਹਾਂ ਨਿਤਾਣੀ ਹੋ ਚੁੱਕੀ ਕੌਮ ਨੂੰ ਨਵੇਂ ਸਿਰਿਉਂ ਸੁਰਜੀਤ ਕਰਨ ਵਾਸਤੇ ਕਿਸੇ ਮਹਾਨ ਪੁਰਸ਼ ਦੀ ਕੁਰਬਾਨੀ ਦੀ ਲੋੜ ਹੁੰਦੀ ਹੈ। ਕੋਈ ਮਹਾਨ ਤਪੱਸਵੀ ਕੁਰਬਾਨੀ ਦੇਵੇ ਤਾਂ ਇਹਨਾਂ ਦਾ ਧਰਮ ਬਚ ਸਕਦਾ ਹੈ।"

"ਗੁਰਦੇਵ ਪਿਤਾ!" ਸਾਹਿਬਜ਼ਾਦੇ ਨੇ ਬੜੀ ਗੰਭੀਰ ਸੁਰ ਵਿਚ ਕਿਹਾ, "ਇਹ ਨਿਤਾਣੇ ਗੁਰੂ ਨਾਨਕ ਦੀ ਸ਼ਰਣ ਆਏ ਹਨ। ਕੁਰਬਾਨੀ ਦਿੱਤਿਆਂ ਇਹਨਾਂ ਦਾ ਧਰਮ ਬਚ ਸਕਦਾ ਹੈ ਤਾਂ ਇਹ ਕੁਰਬਾਨੀ ਆਪ ਜੀ ਨੂੰ ਹੀ ਕਰਨੀ ਸੋਭਦੀ ਹੈ। ਹਜ਼ੂਰ ਨਾਲੋਂ ਮਹਾਨ ਤਪੱਸਵੀ ਹੋਰ ਕੌਣ ਹੈ।"

ਇਹ ਸੀ (ਗੁਰੂ) ਗੋਬਿੰਦ ਰਾਇ ਜੀ ਦੀ ਪਹਿਲੀ ਕੁਰਬਾਨੀ, ਜਿਸ ਦੀ ਮਿਸਾਲ ਇਤਿਹਾਸ ਵਿਚ ਨਹੀਂ ਮਿਲਦੀ। ਬੇਗਾਨਿਆਂ ਦਾ ਧਰਮ ਰੱਖਣ ਬਦਲੇ ਆਪਣੇ ਪਿਤਾ ਨੂੰ ਕੁਰਬਾਨ ਹੋਣ ਵਾਸਤੇ ਪ੍ਰੇਰਨਾ।

ਗੁਰੂ ਤੇਗ਼ ਬਹਾਦਰ ਸਾਹਿਬ ਇਸ ਪਾਸਿਉਂ ਨਿਸ਼ਚਿੰਤ ਹੋ ਗਏ। ਗੁਰਿਆਈ ਦਾ ਭਾਰ ਆਪਣੇ ਸਾਹਿਬਜ਼ਾਦੇ ਨੂੰ ਸੌਂਪ ਕੇ ਆਪ ਦਿੱਲੀ ਨੂੰ ਤੁਰ ਪਏ। ਆਪਣੇ ਧਨ, ਆਪਣੀ ਇੱਜ਼ਤ, ਆਪਣੇ ਧਰਮ ਬਦਲੇ ਕਈ ਸਿਦਕੀ ਕੁਰਬਾਨੀ ਦਿੰਦੇ ਰਹੇ ਹਨ, ਪਰ ਦੂਸਰਿਆਂ ਦੇ ਧਰਮ ਬਦਲੇ ਕੁਰਬਾਨੀ ਦੇਣ ਵਾਲੇ ਕੇਵਲ ਗੁਰੂ ਤੇਗ਼ ਬਹਾਦਰ ਸਾਹਿਬ ਜੀ ਹੋਏ ਹਨ।

ਨੌਵੇਂ ਗੁਰੂ ਮਹਾਰਾਜ ਦਿੱਲੀ ਪਹੁੰਚੇ ਤੇ ਧਰਮ ਦੀ ਰੱਖਿਆ ਵਾਸਤੇ ਸ਼ਹੀਦੀ

ਪ੍ਰਾਪਤ ਕਰ ਗਏ। ਲੋਕਾਂ ਉੱਤੇ ਇਸ ਸ਼ਹੀਦੀ ਦਾ ਅਸਰ ਬਹੁਤ ਪਿਆ। ਇਹ ਮੰਨਣਾ ਪਵੇਗਾ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਤੇ ਉਹਨਾਂ ਤੋਂ ਪਿੱਛੋਂ ਸਿੱਖ ਪੰਥ ਨੇ ਜੋ ਕੁਝ ਕੀਤਾ, ਉਹ ਸਭ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਦਾ ਫਲ ਸੀ।

## ਗੋਬਿੰਦ ਰਾਇ ਜੀ ਗੁਰੂ ਬਣੇ

ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦਿੱਲੀ ਵਿਚ ਸ਼ਹੀਦ ਹੋਏ, ਉਸੇ ਦਿਨ (ਵੀਰਵਾਰ, ਬਾਰਾਂ ਮੱਘਰ, ਮੱਘਰ ਸੁਦੀ ਪੰਜ, ਸੰਮਤ ੧੭੩੨ ਬਿ. (੧੧ ਨਵੰਬਰ, ੧੬੭੫ ਈ.) ਸਾਹਿਬਜ਼ਾਦਾ ਗੋਬਿੰਦ ਸਿੰਘ ਜੀ ਗੁਰਿਆਈ ਦੀ ਗੱਦੀ 'ਤੇ ਬੈਠੇ। ਮਹਾਰਾਜ ਨੂੰ ਗੁਰਿਆਈ ਦਾ ਤਿਲਕ ਬਾਬੇ ਬੁੱਢੇ ਦੀ ਬੰਸ, ਭਾਈ ਰਾਮ ਕੁਇਰ* ਨੇ ਦਿੱਤਾ। ਉਸ ਦਿਨ ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਅੱਠ ਸਾਲ, ਦਸ ਮਹੀਨੇ ਤੇ ਉੱਨੀ ਦਿਨ† ਦੀ ਸੀ।

## ਨੌਵੇਂ ਗੁਰੂ ਜੀ ਦੇ ਸੀਸ ਦਾ ਸਸਕਾਰ

ਭਾਈ ਜੈਤਾ ਨੌਵੇਂ ਪਾਤਸ਼ਾਹ ਦਾ ਸੀਸ ਲੈ ਕੇ ਰਾਤ ਦਿਨੇ ਮੰਜ਼ਿਲਾਂ ਮਾਰਦਾ ਕੀਰਤਪੁਰ ਜਾ ਪੁੱਜਾ। ਗੁਰੂ ਗੋਬਿੰਦ ਰਾਇ ਜੀ ਅਨੰਦਪੁਰ ਤੋਂ ਬਾਹਰ ਆਪਣੇ ਸ਼ਹੀਦ ਪਿਤਾ ਦੇ ਸੀਸ ਦਾ ਸਵਾਗਤ ਕਰਨ ਵਾਸਤੇ ਆਏ। ਸਿੱਖ ਸ਼ਬਦ ਪੜ੍ਹਦੇ ਅਨੰਦਪੁਰ ਪੁੱਜੇ। ਗੁਰੂ ਮਹਾਰਾਜ ਨੇ ਪਿਤਾ ਦਾ ਸੀਸ ਲੈਂਦਿਆਂ ਹੋਇਆਂ ਭਾਈ ਜੈਤੇ ਨੂੰ ਛਾਤੀ ਨਾਲ ਲਾ ਕੇ ਫ਼ੁਰਮਾਇਆ, 'ਰੰਘਰੇਟੇ, ਗੁਰੂ ਕੇ ਬੇਟੇ' ਭਾਈ ਜੈਤਾ ਮਜ਼ਹਬੀ ਸੀ (ਅਛੂਤ ਬਰਾਦਰੀ ਵਿਚੋਂ) ਏਹਾ ਭਾਈ ਜੈਤਾ ਪਿੱਛੋਂ ਅੰਮ੍ਰਿਤ ਛੱਕ ਕੇ ਜਿਊਣ ਸਿੰਘ ਬਣਿਆ ਤੇ ਚਮਕੌਰ ਦੇ ਯੁੱਧ ਵਿਚ ਸੂਰਮਿਆਂ ਵਾਂਗ ਲੜ ਕੇ ਸ਼ਹੀਦ ਹੋਇਆ।

ਚੰਦਨ ਦੀ ਚਿਖਾ ਤਿਆਰ ਕਰਕੇ ਸਿੱਖੀ ਮਰਯਾਦਾ ਅਨੁਸਾਰ ਨੌਵੇਂ ਪਾਤਸ਼ਾਹ ਦੇ ਸੀਸ ਦਾ ਸਸਕਾਰ ਕੀਤਾ ਗਿਆ। ਉਸ ਅਸਥਾਨ ਉੱਤੇ ਦਸਵੇਂ ਪਾਤਸ਼ਾਹ ਨੇ ਆਪਣੇ ਹੱਥੀਂ 'ਸ਼ਹੀਦ ਗੰਜ' ਬਣਵਾਇਆ।

ਇਸ ਦਿਨ ਤੋਂ ਸਿੱਖ ਲਹਿਰ ਵਿਚ ਇਕ ਨਵਾਂ ਮੋੜ ਆ ਗਿਆ। ਹਥਿਆਰ ਚੁੱਕਣ ਤੋਂ ਬਿਨਾਂ ਸਵੈ-ਰੱਖਿਆ ਦਾ ਹੁਣ ਕੋਈ ਰਸਤਾ ਨਹੀਂ ਸੀ ਰਹਿ ਗਿਆ।‡

## ਲੱਖੀ ਸ਼ਾਹ ਅਨੰਦਪੁਰ ਵਿਚ

ਕੁਝ ਦਿਨ ਪਿਛੋਂ ਲੱਖੀ ਸ਼ਾਹ ਵਣਜਾਰਾ ਵੀ ਅਨੰਦਪੁਰ ਆਇਆ। ਉਹਨੇ ਗੁਰੂ ਮਹਾਰਾਜ ਦੇ ਸ਼ਹੀਦ ਹੋਣ ਦੀ ਤੇ ਪਿੱਛੋਂ ਹਜ਼ੂਰ ਦੇ ਸਰੀਰ ਦਾ ਸਸਕਾਰ ਕਰਨ ਦੀ ਵਾਰਤਾ ਵਿਸਥਾਰ ਨਾਲ ਸੁਣਾਈ। ਉਹਨੇ ਅੱਖਾਂ ਦੇ ਹੰਝੂ ਪੂੰਝਦਿਆਂ ਕਿਹਾ,

---

* ਭਾਈ ਰਾਮ ਕੁਇਰ ਉਸ ਵੇਲੇ ਤੇਰਾਂ ਸਾਲ ਦੇ ਸਨ। ਮੈਕਾਲਿਫ਼, ਚੌਥਾ ਭਾਗ, ਪੰਨਾ ੩੯੧।

† ਗੁਰਪੁਰਬ ਨਿਰਣਯ, ਸ. ਕਰਮ ਸਿੰਘ, ਪਹਿਲੀ ਐਡੀਸ਼ਨ, ਪੰਨਾ ੧੯੩।

‡ ਇੰਦੂਭੂਸ਼ਨ ਬੈਨਰਜੀ, ਪੰਨਾ ੬੬।

"ਮਹਾਰਾਜ! ਉਸ ਵੇਲੇ ਵੇਖਣ ਵਾਲਿਆਂ ਵਿਚ ਬਹੁਤ ਸਾਰੇ ਸਿਖ ਵੀ ਖੜੇ ਸਨ, ਜਦ ਇਹ ਸਾਕਾ ਵਰਤਿਆ। ਬਾਦਸ਼ਾਹ ਨੇ ਸਾਰੀ ਕੌਮ ਨੂੰ ਲਲਕਾਰ ਕੇ ਕਿਹਾ ਸੀ ਕਿ ਕੋਈ ਗੁਰੂ ਕਾ ਸਿੱਖ ਹੈ ਤਾਂ ਉਹਨਾਂ ਦਾ ਸਰੀਰ ਚੁਕਣ ਵਾਸਤੇ ਅੱਗੇ ਵਧੇ। ਹਿੰਦੂਆਂ ਮੁਸਲਮਾਨਾਂ ਵਿਚ ਲੁਕੇ ਖੜੇ ਸਿੱਖ ਧੌਣਾਂ ਨੀਵੀਆਂ ਕਰਕੇ ਖੜੇ ਰਹੇ, ਪਰ ਉਹਨਾਂ ਵਿਚੋਂ ਕਿਸੇ ਨੇ ਅੱਗੇ ਵੱਧਣ ਦੀ ਹਿੰਮਤ ਨਾ ਕੀਤੀ।"

## ਦਸਮੇਸ਼ ਜੀ ਦੇ ਭਵਿੱਖਤ ਵਾਕ

ਸੁਣ ਕੇ ਹਜ਼ੂਰ ਦੇ ਨੇਤਰ ਰੋਹ ਵਿਚ ਲਾਲ ਹੋ ਗਏ। ਆਪ ਜ਼ਰਾ ਜੋਸ਼ ਨਾਲ ਬੋਲੇ, "ਭਾਈ ਲੱਖੀ ਸ਼ਾਹ! ਸਮਾਂ ਆ ਲੈਣ ਦਿਓ। ਮੈਂ ਸਿੱਖਾਂ ਨੂੰ ਅਜਿਹਾ ਰੂਪ ਦਿਆਂਗਾ ਜੋ ਹਜ਼ਾਰਾਂ ਵਿਚ ਵੀ ਲੁਕਾਇਆਂ ਨਾ ਲੁਕੇ ਤੇ ਮੌਤ ਦਾ ਭੈਅ ਜਿਸ ਦੇ ਨੇੜੇ ਤੇੜੇ ਨਾ ਛੂਹੇ।"

# ਪੰਜਵਾਂ ਕਾਂਡ

## ਗੁਰਗੱਦੀ ਦੇ ਪਹਿਲੇ ਕੁਝ ਸਾਲ

ਗੁਰੂ ਗੋਬਿੰਦ,ਰਾਇ ਜੀ ਦੇ ਸਾਹਮਣੇ ਉਸ ਵੇਲੇ ਤਿੰਨ ਰਾਹ ਸਨ। ਪਹਿਲਾ ਕਿ ਆਪ ਅਮਨ ਨਾਲ ਮਾਲਾ ਫੇਰਨ ਤੇ ਭਜਨ ਕਰਨ ਵਿਚ ਲੀਨ ਰਹਿੰਦੇ। ਮੱਥਾ ਟੇਕਣ ਵਾਲੇ ਬਥੇਰੇ ਸਨ, ਚੜ੍ਹਾਵਾ ਚੜ੍ਹਾਉਣ ਵਾਲਿਆਂ ਦਾ ਘਾਟਾ ਨਹੀਂ ਸੀ, ਸਿਰਫ਼ ਇਕੋ ਸ਼ਰਤ ਸੀ ਕਿ ਮਾੜਿਆਂ ਤੇ ਨਿਰਦੋਸ਼ਾਂ ਉੱਤੇ ਜ਼ੁਲਮ ਹੁੰਦਾ ਵੇਖ ਕੇ ਆਪ ਜ਼ਾਲਮ ਦੇ ਵਿਰੁੱਧ ਅਵਾਜ਼ ਨਾ ਉਠਾਉਂਦੇ। ਪਰ ਇਹ ਰਸਤਾ ਹਜ਼ੂਰ ਦੀ ਬਲਵਾਨ ਆਤਮਾ ਨੇ ਪਰਵਾਨ ਨਾ ਕੀਤਾ। ਦੂਸਰਾ ਰਾਹ ਸੀ ਆਪਣੇ ਪਿਤਾ ਵਾਂਗ ਸ਼ਾਂਤ ਰਹਿੰਦੇ ਹੋਏ ਧਰਮ ਦੀ ਰੱਖਿਆ ਵਾਸਤੇ ਆਪਣੇ ਆਪ ਦੀ ਕੁਰਬਾਨੀ ਦੇ ਦਿੰਦੇ। ਇਹ ਨੁਸਖ਼ਾ ਅਜ਼ਮਾਇਆ ਜਾ ਚੁੱਕਾ ਸੀ। ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਨੇ ਨਕਾਰੀ ਹੋ ਚੁੱਕੀ ਕੌਮ ਦੇ ਠੰਢੇ ਹੋ ਚੁੱਕੇ ਲਹੂ ਵਿਚ ਗਰਮੀ ਪੈਦਾ ਕਰ ਦਿੱਤੀ ਸੀ, ਪਰ ਉਹ ਜ਼ਾਲਮ ਨੂੰ ਜ਼ੁਲਮ ਤੋਂ ਰੋਕ ਨਹੀਂ ਸੀ ਸਕੀ। ਤੀਸਰਾ ਇਕੋ ਰਸਤਾ ਰਹਿ ਗਿਆ ਸੀ ਕਲਗੀਧਰ ਦੇ ਸਾਹਮਣੇ ਕਿ ਜ਼ੁਲਮ ਦਾ ਟਾਕਰਾ ਤਾਕਤ ਨਾਲ ਕੀਤਾ ਜਾਵੇ। ਜੀਵਨ ਭਰ ਦੇ ਤਜਰਬੇ ਪਿੱਛੋਂ 'ਜ਼ਫ਼ਰਨਾਮੇ' ਵਿਚ ਆਪ ਸਿਧਾਂਤ ਵਜੋਂ ਲਿਖਦੇ ਹਨ :

"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ-ਸ਼ਮਸ਼ੇਰ ਦਸਤ।੨੨।"

(ਸਾਰਿਆਂ ਹੀਲਿਆਂ ਤੋਂ ਕੰਮ ਲੰਘ ਜਾਵੇ ਤਾਂ ਹੱਥ ਵਿਚ ਤਲਵਾਰ ਉਠਾ ਲੈਣਾ ਧਰਮ ਹੈ।)

ਫ਼ੈਸਲਾ ਹੋ ਗਿਆ, ਪਰ ਅਜੇ ਤਿਆਰੀ ਵਾਸਤੇ ਸਮੇਂ ਦੀ ਲੋੜ ਸੀ। ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਣਾਈ ਹੋਈ ਫ਼ੌਜੀ ਜਥੇਬੰਦੀ ਲਗਭਗ ਟੁੱਟ ਚੁੱਕੀ ਸੀ। ਛੇਵੇਂ ਪਾਤਸ਼ਾਹ ਦੇ ਆਖ਼ਰੀ ਜੰਗ (ਕਰਤਾਰਪੁਰ) ਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਹਿਲੇ ਯੁੱਧ (ਭੰਗਾਣੀ) ਵਿਚ ਅਟੇਸਟੇ ਬਵੰਜਾ ਸਾਲ ਦੀ ਵਿੱਥ ਸੀ। ਸੱਤਵੀਂ, ਅੱਠਵੀਂ ਤੇ ਨੌਵੀਂ ਪਾਤਸ਼ਾਹੀ ਨੇ ਸ਼ਾਂਤੀ ਨਾਲ ਜੀਵਨ ਬਿਤਾਇਆ। ਸਿੱਖਾਂ ਕੋਲ ਸ਼ਸਤਰ ਤਾਂ ਰਹੇ, ਪਰ ਉਹਨਾਂ ਦੇ ਵਰਤਣ ਦਾ ਅਭਿਆਸ ਨਾ ਰਿਹਾ। ਛੇਵੇਂ ਪਾਤਸ਼ਾਹ ਜੀ ਦੇ ਸਮੇਂ ਦੇ ਤਜਰਬਾਕਾਰ ਜਰਨੈਲ ਵੀ ਨਹੀਂ ਰਹੇ ਸਨ। ਗੁਰੂ ਗੋਬਿੰਦ ਰਾਇ ਜੀ ਨੂੰ ਸਭ ਕੁਝ ਨਵੇਂ ਸਿਰਿਉਂ ਕਰਨਾ ਪਿਆ।

ਆਪ ਜੀ ਦਾ ਰੋਜ਼ਾਨਾ ਜੀਵਨ ਫ਼ੌਜੀ ਜਰਨੈਲਾਂ ਵਾਂਗ ਨਿਯਮ-ਬੱਧ ਸੀ। ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਆਪ ਪਾਠ ਕਰਦੇ, ਫਿਰ ਆਸਾ ਜੀ ਦੀ ਵਾਰ ਦਾ

ਕੀਰਤਨ ਸੁਣਦੇ। ਸ਼ਬਦ ਦੀ ਕਥਾ ਪਿੱਛੋਂ ਆਪ ਸੰਗਤਾਂ ਨੂੰ ਉਪਦੇਸ਼ ਦਿੰਦੇ। ਦੁਪਹਿਰ ਦੇ ਭੋਜਨ ਪਿੱਛੋਂ ਪਿਛਲੇ ਪਹਿਰ ਆਪ ਸ਼ਿਕਾਰ ਖੇਡਦੇ, ਸ਼ਸਤਰ ਅਭਿਆਸ ਕਰਦੇ, ਫੌਕੀਆਂ ਲੜਾਈਆਂ ਕਰਾ ਕੇ ਯੁੱਧ ਵਿੱਦਿਆ ਸਿਖਦੇ ਤੇ ਢਾਡੀਆਂ ਕੋਲੋਂ ਸੂਰਮਿਆਂ ਦੀਆਂ ਵਾਰਾਂ ਸੁਣਦੇ।

ਹਜ਼ੂਰ ਆਪ ਸ਼ਸਤਰ ਅਭਿਆਸ ਕਰਦੇ, ਨਾਲ ਸਿੱਖਾਂ ਨੂੰ ਵੀ ਸ਼ਸਤਰ ਵਿੱਦਿਆ ਪ੍ਰਾਪਤ ਕਰਨ ਦਾ ਹੁਕਮ ਦਿੰਦੇ।

ਬੜੇ ਲੰਮੇ ਘੋਲ ਵਾਸਤੇ ਮਹਾਰਾਜ ਧੀਰਜਵਾਨਾਂ ਵਾਂਗ ਤਿਆਰੀ ਕਰ ਰਹੇ ਸਨ। ਕੁਦਰਤ ਵੱਲੋਂ ਸਮਾਂ ਵੀ ਮਿਲ ਗਿਆ। ਔਰੰਗਜ਼ੇਬ ਦੱਖਣ ਦੀ ਲੰਮੀ ਮੁਹਿੰਮ ਵਿਚ ਫਸ ਗਿਆ।

ਸਿੱਖੀ ਵਿਚ ਇਸ ਨਵੇਂ ਮੋੜ ਦਾ ਸਾਰੇ ਸਿੱਖ ਸੰਸਾਰ 'ਤੇ ਅਸਰ ਪਿਆ। ਦਲੇਰ ਸਿੱਖ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਜਿੱਤਾਂ ਦੀਆਂ ਗੱਲਾਂ ਬੜੇ ਚਾਅ ਨਾਲ ਕਰਦੇ। ਉਹ ਆਪ ਹਥਿਆਰ ਹਾਸਲ ਕਰਦੇ ਤੇ ਗੁਰੂ ਸਾਹਿਬ ਪਾਸ ਭੇਟਾ ਵਜੋਂ ਵੀ ਪਹੁੰਚਾਉਂਦੇ। ਇਸ ਤਰ੍ਹਾਂ ਤਿਆਰੀ ਦਾ ਕੰਮ ਹੋਰ ਤੇਜ਼ ਹੋ ਗਿਆ।

## ਪਸ਼ਮੀਨੇ ਦੀ ਚਾਂਦਨੀ

ਦੂਰ ਦੂਰ ਦੀਆਂ ਸੰਗਤਾਂ ਗੁਰੂ ਮਹਾਰਾਜ ਵਾਸਤੇ ਬਹੁ-ਮੁੱਲੀਆਂ ਭੇਟਾ ਲਿਆਉਂਦੀਆਂ। ੧੭੩੬ ਬਿ. ਦੀ ਵਿਸਾਖੀ ਨੂੰ ਕਾਬਲ ਦੀ ਸੰਗਤ ਦਿਆਲ ਦਾਸ ਮਸੰਦ ਦੀ ਅਗਵਾਈ ਵਿਚ ਦਰਸ਼ਨਾਂ ਵਾਸਤੇ ਆਈ। ਬਹੁਤ ਸਾਰੀਆਂ ਕੀਮਤੀ ਵਸਤੂਆਂ ਨਾਲ ਉਹ ਇਕ ਬਹੁਮੁੱਲੀ ਪਸ਼ਮੀਨੇ ਦੀ ਚਾਂਦਨੀ ਭੇਟਾ ਵਜੋਂ ਲਿਆਈ। ਇਹ ਇਕ ਲਖਪਤੀ ਸੌਦਾਗਰ ਦੁਨੀ ਚੰਦ ਵੱਲੋਂ 'ਸੁਖਣਾ ਭੇਟਾ' ਵਜੋਂ ਸੀ। ਉਹਨੇ ਪੁੱਤਰ ਦੀ ਕਾਮਨਾ ਕੀਤੀ। ਉਹਦੀ ਆਸ ਪੂਰੀ ਹੋ ਗਈ। ਉਹਨੇ ਢਾਈ ਲੱਖ ਰੁਪਇਆ ਖ਼ਰਚ ਕੇ ਇਹ ਪਸ਼ਮੀਨੇ ਦੀ ਚਾਂਦਨੀ ਤਿਆਰ ਕਰਵਾਈ, ਜਿਸ ਉੱਤੇ ਸੋਨੇ ਚਾਂਦੀ ਦੇ ਤਿੱਲੇ ਦਾ ਕੰਮ ਹੋਇਆ ਸੀ।

## ਰਾਜਾ ਰਤਨ ਰਾਏ ਤੇ ਪਰਸਾਦੀ ਹਾਥੀ

ਇਸੇ ਸਾਲ ਦੀਪਮਾਲਾ ਦੇ ਮੌਕਿਆਂ 'ਤੇ ਆਸਾਮ ਦਾ ਰਾਜਾ ਰਤਨ ਰਾਏ ਦਰਸ਼ਨ ਹਿੱਤ ਅਨੰਦਪੁਰ ਆਇਆ। ਗੁਰੂ ਤੇਗ਼ ਬਹਾਦਰ ਜੀ ਜਦੋਂ ਆਸਾਮ ਗਏ ਸਨ ਤਾਂ ਰਾਜਾ ਰਾਮ ਰਾਏ ਨੇ ਮਹਾਰਾਜ ਦੀ ਬਹੁਤ ਸੇਵਾ ਕੀਤੀ ਸੀ। ਗੁਰੂ ਜੀ ਦੇ ਵਰ ਨਾਲ ਰਾਜ ਕੁਮਾਰ ਰਤਨ ਰਾਏ ਜਨਮਿਆ। ਰਾਜ ਕੁਮਾਰ ਸੱਤ ਸਾਲ ਦਾ ਸੀ ਜਾਂ ਰਾਜਾ ਰਾਮ ਰਾਏ ਸੁਰਗਵਾਸ ਹੋ ਗਿਆ। ਰਤਨ ਰਾਏ ਆਪਣੀ ਮਾਤਾ ਕੋਲੋਂ ਗੁਰੂ ਮਹਾਰਾਜ ਦੀਆਂ ਸਾਖੀਆਂ ਸੁਣਦਾ। ਮਾਂ ਕੋਲੋਂ ਇਹ ਸੁਣ ਕੇ ਕਿ ਉਸਦਾ ਜਨਮ ਗੁਰੂ ਮਹਾਰਾਜ ਦੇ ਵਰ ਨਾਲ ਹੋਇਆ ਹੈ, ਉਹਦੇ ਮਨ ਵਿਚ ਅਥਾਹ ਸ਼ਰਧਾ ਪੈਦਾ ਹੋ ਗਈ। ਫਿਰ ਗੁਰੂ ਮਹਾਰਾਜ ਦੀ ਸ਼ਹੀਦੀ ਨੇ ਤਾਂ ਉਹਦੇ ਮਨ ਉੱਤੇ ਬਹੁਤ ਹੀ ਪ੍ਰਭਾਵ ਪਾਇਆ।

ਰਾਜਾ ਰਤਨ ਰਾਏ ਆਪਣੀ ਮਾਤਾ ਤੇ ਵਜ਼ੀਰਾਂ ਸਣੇ ਅਨੰਦਪੁਰ ਸਾਹਿਬ ਦਰਸ਼ਨ ਹਿੱਤ ਹਾਜ਼ਰ ਹੋਇਆ। ਦਸਵੇਂ ਗੁਰਦੇਵ ਦੇ ਦਰਸ਼ਨ ਕਰਕੇ ਉਹ ਬਹੁਤ ਪ੍ਰਭਾਵਿਤ ਹੋਇਆ। ਉਹ ਬਹੁਤ ਕੀਮਤੀ ਭੇਟਾ ਲੈ ਕੇ ਆਇਆ ਸੀ : ਪੰਜ ਦਰਿਆਈ ਘੋੜੇ ਸਣੇ ਸੁਨਹਿਰੀ ਜ਼ੀਨਾਂ ਦੇ, ਇਕ ਪੰਜ-ਕਲਾ ਹਥਿਆਰ, ਜੋ ਕਲਾ ਦਬਾਉਣ ਨਾਲ ਵੱਖਰੇ-ਵੱਖਰੇ ਰੂਪ ਵਟਾ ਲੈਂਦਾ ਸੀ। ਇਕ ਚੰਦਨ ਦੀ ਚੌਂਕੀ ਸੀ, ਜਿਸ ਦੀ ਕਲਾ ਦਬਾਉਣ ਨਾਲ ਉਸ ਵਿਚੋਂ ਹਾਥੀ-ਦੰਦ ਦੀਆਂ ਪੁਪਲੀਆਂ ਨਿਕਲ ਕੇ ਚੌਪੜ ਖੇਡਣ ਲੱਗ ਪੈਂਦੀਆਂ ਸਨ। ਹੋਰ ਬਹੁਤ ਸਾਰੇ ਜ਼ੇਵਰ ਤੇ ਹੀਰੇ ਜਵਾਹਰਾਤ ਸਨ। ਸਭ ਤੋਂ ਕੀਮਤੀ ਸੀ ਪਰਸਾਦੀ ਹਾਥੀ। ਛੋਟਾ ਕੱਦ, ਸੁਡੌਲ ਸਰੀਰ, ਸੁੰਡ ਤੋਂ ਲੈ ਕੇ ਮੱਥੇ ਤੇ ਕੰਡ ਉਤੋਂ ਦੀ ਪੂਛਲ ਤੱਕ ਇਕ ਸਫ਼ੇਦ ਧਾਰੀ ਸੀ। ਵੇਖਣ ਵਾਲੇ ਨੂੰ ਉਹ ਬਹੁਤ ਸੁੰਦਰ ਲੱਗਦਾ ਸੀ। ਉਸ ਨੂੰ ਬਹੁਤ ਸਾਰੇ ਅਨੋਖੇ ਕਰਤਬ ਸਿਖਾਏ ਗਏ ਸਨ। ਉਹ ਸੁੰਡ ਵਿਚ ਗੰਗਾ ਸਾਗਰ ਫੜ ਕੇ ਮਾਲਕ ਦਾ ਹੱਥ ਮੂੰਹ ਧੁਆਉਂਦਾ, ਉਸ ਤਰ੍ਹਾਂ ਚੌਰ ਫੜ ਕੇ ਮਾਲਕ ਦੇ ਸਿਰ 'ਤੇ ਝੁਲਾਉਂਦਾ ਤੇ ਮਾਲਕ ਦੇ ਚਲਾਏ ਹੋਏ ਤੀਰ ਦੌੜ ਕੇ ਫੜ ਲਿਆਉਂਦਾ। ਇਸ ਤਰ੍ਹਾਂ ਦਾ ਅਦਭੁੱਤ ਸੀ ਉਹ ਜਾਨਵਰ।

ਇਹਨੀਂ ਦਿਨੀਂ ਹੀ ਜੋਧਪੁਰ ਦੇ ਰਾਜਾ ਬਿਸ਼ਨ ਸਿੰਘ ਵੱਲੋਂ ਪੰਜ ਵਧੀਆ ਘੋੜੇ (ਸਣੇ ਕੀਮਤੀ ਸਾਜ਼) ਭੇਟਾ ਆਏ। ਸੌਦਾਗਰ ਗਗਨ ਮੱਲ ਸ਼ਕਾਰਪੁਰੀਏ ਨੇ ਦਸ ਹਜ਼ਾਰ ਦੇ ਤੋਹਫ਼ੇ ਅਰਪਨ ਕੀਤੇ। ਹੋਰ ਵੀ ਸੰਗਤਾਂ ਵੱਲੋਂ ਕੀਮਤੀ ਤੋਹਫ਼ੇ ਤੇ ਹਥਿਆਰ ਰੋਜ਼ ਹੀ ਆਉਂਦੇ।

ਉਸ ਸਮੇਂ ਮਹਾਰਾਜ ਦੇ ਵੱਡੇ ਸਲਾਹਕਾਰ ਮਾਮਾ ਕਿਰਪਾਲ ਤੇ ਦੀਵਾਨ ਨੰਦ ਚੰਦ ਸਨ। ਘਰ ਦਾ ਸਾਰਾ ਮਾਲੀ ਪ੍ਰਬੰਧ ਦੀਵਾਨ ਨੰਦ ਚੰਦ ਦੇ ਹੱਥ ਸੀ। ਮਹਾਰਾਜ ਦੇ ਹੋਰ ਸਾਥੀ ਸਨ, ਸੋਢੀ ਸੂਰਜ ਮੱਲ ਦੇ ਪੋਤਰੇ (ਗੁਲਾਬ ਰਾਏ ਤੇ ਸ਼ਾਮ ਦਾਸ), ਬੀਬੀ ਵੀਰੋ ਦੇ ਪੰਜੇ ਪੁੱਤਰ (ਸੰਗੋ ਸ਼ਾਹ, ਜੀਤ ਮੱਲ, ਗੁਲਾਬ ਰਾਏ, ਗੰਗਾ ਰਾਮ ਤੇ ਮਾਹਰੀ ਚੰਦ), ਦਇਆ ਰਾਮ, ਸੰਘਾ ਪ੍ਰੋਹਤ, ਦਲਜੀਤ ਸਿੰਘ, ਬਲਜੀਤ ਸਿੰਘ, ਰਾਜਪੂਤ, ਸੁਖਾ ਨੰਦਾ, ਭਾਈ ਆਲਮ, ਭਾਈ ਬਚਿੱਤ੍ਰ ਰਾਠੌੜ, ਭਾਈ ਕੀਰਤੀਆ, ਭਾਈ ਮਨੀਆ ਆਦਿ।

## ਦੂਸਰਾ ਵਿਆਹ ਸੁੰਦਰੀ ਜੀ ਨਾਲ

ਇਹਨਾਂ ਦਿਨਾਂ ਦੀ ਇਕ ਸ਼ੁਭ ਘਟਨਾ ਹੋਰ ਹੈ, ਮਹਾਰਾਜ ਦੀ ਦੂਸਰੀ ਸ਼ਾਦੀ। ਵਿਸਾਖੀ ਦਾ ਮੇਲਾ ਅਨੰਦਪੁਰ ਬਹੁਤ ਲੱਗਿਆ ਕਰਦਾ ਸੀ। ਦੂਰੋਂ ਨੇੜਿਉਂ ਬੇਅੰਤ ਸੰਗਤਾਂ ਦਰਸ਼ਨ ਵਾਸਤੇ ਆਇਆ ਕਰਦੀਆਂ ਸਨ। ਸੰਮਤ ੧੭੪੧ ਬਿ. ਦੀ ਵਿਸਾਖੀ ਨੂੰ ਲਾਹੌਰ ਦੀ ਸੰਗਤ ਨਾਲ ਭਾਈ ਰਾਮ ਸ਼ਰਨ (ਖੱਤਰੀ, ਗੋਤ ਕਮਰਾਵ) ਵੀ ਹਾਜ਼ਰ ਹੋਇਆ। ਨਾਲ ਉਸ ਦੀ ਕੰਨਿਆ ਸੁੰਦਰੀ ਜੀ ਵੀ ਸਨ। ਕਾਫ਼ੀ ਸਮਾਂ ਪਹਿਲਾਂ ਹੀ ਰਾਮ ਸ਼ਰਨ ਨੇ ਸੰਗਤ ਵਿਚ ਅਰਦਾਸ ਕੀਤੀ ਸੀ ਕਿ ਉਸ ਦੀ

ਕੰਨਿਆ ਸੁੰਦਰੀ ਜੀ ਗੁਰੂ ਤੇਗ਼ ਬਹਾਦਰ ਜੀ ਦੇ ਸਾਹਿਬਜ਼ਾਦੇ ਦੀ ਪਤਨੀ ਬਣੇਗੀ। ਸੋ ਸੁੰਦਰੀ ਜੀ ਪਾਲਕੀ ਵਿਚ ਬਹਿ ਕੇ ਅਨੰਦਪੁਰ ਆਏ। ਭਾਈ ਰਾਮ ਸ਼ਰਨ ਜੀ ਨੇ ਗੁਰੂ ਮਹਾਰਾਜ ਅੱਗੇ ਹੱਥ ਬੰਨ੍ਹ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਨਿਮਾਣੇ ਸਿੱਖ ਦੀ ਬੇਨਤੀ ਪ੍ਰਵਾਨ ਹੋਵੇ। ਮੈਂ ਆਪਣੀ ਕੰਨਿਆ ਸੁੰਦਰੀ ਬਾਰੇ ਸੰਗਤ ਵਿਚ ਅਰਦਾਸ ਕਰ ਚੁੱਕਾ ਹਾਂ। ਆਪ ਪਰਵਾਨ ਕਰੋ ਤੇ ਇਸ ਨੂੰ ਆਪਣੇ ਚਰਨਾਂ ਦੀ ਦਾਸੀ ਬਣਾ ਲਵੋ।"

ਮੈਕਾਲਿਫ਼ ਲਿਖਦਾ ਹੈ, ਗੁਰੂ ਜੀ ਦੂਸਰਾ ਵਿਆਹ ਨਹੀਂ ਸਨ ਕਰਾਉਣਾ ਚਾਹੁੰਦੇ, ਪਰ ਮਾਤਾ ਜੀ ਦੇ ਜ਼ੋਰ ਦੇਣ ਉੱਤੇ ਉਹ ਮੰਨ ਗਏ ਤੇ ਥੋੜ੍ਹੇ ਦਿਨਾਂ ਪਿੱਛੋਂ ਬੜੀ ਧੂਮ ਧਾਮ ਨਾਲ ਵਿਆਹ ਹੋਇਆ।"* ਵਿਆਹ ਦੀ ਰਸਮ ਸੱਤ ਵਿਸਾਖ ਨੂੰ ਅਨੰਦਪੁਰ ਵਿਚ ਹੋਈ।

ਮਾਤਾ ਸੁੰਦਰੀ ਜੀ ਦੀ ਕੁੱਖੋਂ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਜੀ ੨੩ ਮਾਘ, ੧੭੪੩ ਬਿ. ਨੂੰ ਅਨੰਦਪੁਰ ਵਿਖੇ ਜਨਮੇ।

ਬਾਕੀ ਤਿੰਨੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ। ਉਹਨਾਂ ਦੇ ਜਨਮ ਦੀਆਂ ਤਾਰੀਖ਼ਾਂ ਇਉਂ ਹਨ :

ਸਾ: ਜੁਝਾਰ ਸਿੰਘ ਜੀ ੨੧ ਚੇਤ, ੧੭੪੭ ਬਿ. ਅਨੰਦਪੁਰ।

ਸਾ: ਜ਼ੋਰਾਵਰ ਸਿੰਘ ਜੀ ੬ ਮਾਘ, ੧੭੫੩ ਬਿ. ਅਨੰਦਪੁਰ।

ਸਾ: ਫ਼ਤਹਿ ਸਿੰਘ ਜੀ ੪ ਫੱਗਣ, ੧੭੫੫ ਬਿ. ਅਨੰਦਪੁਰ।

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੪ ।

# ਛੇਵਾਂ ਕਾਂਡ

## ਗੁਰੂ ਜੀ ਦੀ ਤਿਆਰੀ

ਸਭ ਤੋਂ ਪਹਿਲਾਂ ਛੇਵੇਂ ਪਾਤਸ਼ਾਹ ਨੇ 'ਅਕਾਲ ਤਖ਼ਤ' ਰਚ ਕੇ ਸਾਹਮਣੇ ਕੌਮੀ ਝੰਡਾ (ਕੇਸਰੀ ਨਿਸ਼ਾਨ ਸਾਹਿਬ) ਝੁਲਾਇਆ ਸੀ। ਉਸ ਦਿਨ ਤੋਂ ਸਿੱਖ-ਮੱਤ ਧਾਰਮਿਕ ਦੇ ਨਾਲ ਨਾਲ ਰਾਜਸੀ-ਧਰਮ ਵੀ ਬਣ ਗਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਦੀਆਂ ਫ਼ੌਜਾਂ ਝੰਡੇ ਝੁਲਾ ਕੇ ਤੇ ਨਗਾਰੇ ਖੜਕਾ ਕੇ ਜੰਗਾਂ ਯੁੱਧਾਂ ਵਿਚ ਜੂਝਦੀਆਂ ਰਹੀਆਂ। ਪਿੱਛੋਂ ਸਰਕਾਰ ਦੀ ਨੀਤੀ ਵੀ ਕੁਝ ਤਬਦੀਲ ਹੋਈ ਤਾਂ ਗੁਰੂ ਸਾਹਿਬਾਨ ਦਾ ਕਾਰਜ-ਕਰਮ ਉਸ ਦੇ ਮੁਤਾਬਿਕ ਹੋ ਗਿਆ। ਸੱਤਵੇਂ, ਅੱਠਵੇਂ ਤੇ ਨੌਵੇਂ ਗੁਰੂ ਨੇ ਜੀਵਨ ਸ਼ਾਂਤੀ ਨਾਲ ਗੁਜ਼ਾਰਿਆ। ਸਿੱਖ ਵੀ ਅਮਨ ਪਸੰਦੀ ਵਿਚ ਖ਼ੁਸ਼ ਸਨ, ਪਰ ਔਰੰਗਜ਼ੇਬ ਦੀ ਸਖ਼ਤ ਨੀਤੀ ਨੇ ਸਿੱਖਾਂ ਨੂੰ ਫਿਰ ਤਲਵਾਰ ਉਠਾਉਣ ਵਾਸਤੇ ਮਜਬੂਰ ਕਰ ਦਿੱਤਾ। ਕੇਸਰੀ ਨਿਸ਼ਾਨ ਝੁਲਾ ਕੇ ਸਿੱਖ ਫ਼ੌਜੀ ਕਵਾਇਦ ਤੇ ਹੋਰ ਜੰਗੀ ਖੇਡਾਂ ਕਰਦੇ।

ਇਕ ਦਿਨ ਖੁੱਲ੍ਹੇ ਮੈਦਾਨ ਵਿਚ ਖੜੇ ਗੁਰੂ ਗੋਬਿੰਦ ਰਾਇ ਜੀ ਆਪਣੀ ਸੈਨਾ ਦੀ ਕਵਾਇਦ ਵੇਖ ਰਹੇ ਸਨ। ਹਜ਼ੂਰ ਦੇ ਕੋਲ ਹੀ ਦੀਵਾਨ ਨੰਦ ਚੰਦ ਤੇ ਮਾਮਾ ਕਿਰਪਾਲ ਜੀ ਖੜੇ ਸਨ। ਗੁਰੂ ਮਹਾਰਾਜ ਨੇ ਦੀਵਾਨ ਵੱਲ ਵੇਖ ਕੇ ਕਿਹਾ, "ਦੀਵਾਨ ਜੀ! ਅਕਾਲ ਦੀ ਸੈਨਾ ਤਿਆਰ ਹੋ ਗਈ ਹੈ। ਛੇਵੇਂ ਪਾਤਸ਼ਾਹ ਦਾ ਬਖ਼ਸ਼ਿਆ ਹੋਇਆ ਨਿਸ਼ਾਨ ਸਾਹਿਬ ਇਹਨਾਂ ਪਾਸ ਹੈ। ਹੁਣ ਤਾਂ ਇਕ ਨਗਾਰੇ ਦੀ ਘਾਟ ਹੈ।"

"ਮਹਾਰਾਜ! ਉਹ ਵੀ ਤਿਆਰ ਹੋ ਜਾਏਗਾ।" ਦੀਵਾਨ ਨੇ ਸਿਰ ਝੁਕਾਅ ਕੇ ਕਿਹਾ।

## ਰਣਜੀਤ ਨਗਾਰਾ

ਛੇਤੀ ਹੀ ਦੀਵਾਨ ਨੇ ਇਕ ਸੁੰਦਰ ਨਗਾਰਾ ਤਿਆਰ ਕਰਵਾ ਕੇ ਮਹਾਰਾਜ ਦੇ ਪੇਸ਼ ਕੀਤਾ। ਖ਼ੁਸ਼ ਹੋ ਕੇ ਮਹਾਰਾਜ ਨੇ ਉਸ ਦਾ ਨਾਮ ਧਰਿਆ 'ਰਣਜੀਤ ਨਗਾਰਾ' (੧੭੩੯ ਬਿ.)।

ਉਸ ਸਮੇਂ ਨਿਸ਼ਾਨ (ਝੰਡਾ) ਤੇ ਨਗਾਰਾ ਬਾਦਸ਼ਾਹੀ ਦੀ ਨਿਸ਼ਾਨੀ ਮੰਨਿਆ ਜਾਂਦਾ ਸੀ। ਝੰਡਾ ਝੁਲਾਉਣਾ ਜਾਂ ਨਗਾਰਾ ਖੜਕਾਉਣਾ ਸ਼ਾਹੀ ਹੁਕਮ ਦੀ ਉਲੰਘਣਾ ਤੇ ਜੁਰਮ ਸਮਝਿਆ ਜਾਂਦਾ ਸੀ।

## ਮਸੰਦਾਂ ਦੀ ਘਬਰਾਹਟ

ਖ਼ਾਲਸਾ ਫ਼ੌਜਾਂ 'ਰਣਜੀਤ ਨਗਾਰਾ' ਖੜਕਾ ਕੇ ਸ਼ਿਕਾਰ ਖੇਡਦੀਆਂ ਤੇ ਜੰਗੀ ਕਵਾਇਦ ਕਰਦੀਆਂ। ਮਸੰਦ ਇਸ ਗੱਲ ਤੋਂ ਬਹੁਤ ਭੈ-ਭੀਤ ਹੋਏ। ਪਹਿਲਾਂ ਤਾਂ ਉਹਨਾਂ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ। ਉਥੇ ਨਾ ਸੁਣੀ ਗਈ ਤਾਂ ਫਿਰ ਮਸੰਦ ਮਾਤਾ ਗੁਜਰੀ ਜੀ ਪਾਸ ਪਹੁੰਚੇ।

ਉਹਨਾਂ ਦੀ ਲੰਮੀ ਚੌੜੀ ਬੇਨਤੀ ਦਾ ਅਰਥ ਸੀ ਕਿ ਗੁਰੂ ਮਹਾਰਾਜ ਨੂੰ ਹਰ ਤਰ੍ਹਾਂ ਦੀ ਫ਼ੌਜੀ ਤਿਆਰੀ ਬੰਦ ਕਰ ਦੇਣੀ ਚਾਹੀਦੀ ਹੈ, ਕਿਉਂਕਿ ਔਰੰਗਜ਼ੇਬ ਬੜਾ ਸਖ਼ਤ ਹੁਕਮਰਾਨ ਹੈ।

ਸ਼ਾਮ ਨੂੰ ਮਾਤਾ ਗੁਜਰੀ ਜੀ ਨੇ ਮਸੰਦਾਂ ਦੀਆਂ ਕਹੀਆਂ ਹੋਈਆਂ ਸਾਰੀਆਂ ਗੱਲਾਂ ਗੁਰੂ ਮਹਾਰਾਜ ਅੱਗੇ ਦੁਹਰਾ ਦਿੱਤੀਆਂ। ਅੱਗੋਂ ਗੁਰੂ ਜੀ ਨੇ ਥੋੜ੍ਹਾ ਜਿਹਾ ਮੁਸਕਰਾ ਕੇ ਉੱਤਰ ਦਿੱਤਾ, "ਮਾਤਾ ਜੀ! ਆਪ ਹੀ ਤਾਂ ਸਾਨੂੰ ਪੰਘੂੜੇ ਵਿਚ ਗੁਰੂ ਹਰਿਗੋਬਿੰਦ ਸਾਹਿਬ ਦੀਆਂ ਸਾਖੀਆਂ ਸੁਣਾਉਂਦੇ ਰਹੇ ਹੋ। ਫਿਰ ਦਿੱਲੀ ਨੂੰ ਜਾਣ ਲੱਗੇ ਗੁਰਦੇਵ ਪਿਤਾ ਮੇਰੇ ਗਾਤਰੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਵਿੱਤਰ ਤਲਵਾਰ ਪਹਿਨਾ ਕੇ ਗਏ ਸਨ।* ਹੁਣ ਦੱਸੋ, ਮੈਨੂੰ ਕੀ ਕਰਨਾ ਚਾਹੀਦਾ ਹੈ ? ਇਕ ਦਿਨ ਸਰਕਾਰ ਨਾਲ ਸਾਡੀ ਟੱਕਰ ਹੋਣੀ ਹੈ। ਇਸ ਬਾਰੇ ਆਪ ਜੀ ਦੀ ਕੀ ਰਾਏ ਹੈ ?"

"ਲਾਲ ਜੀਉ!" ਮਾਤਾ ਜੀ ਪਿਆਰ ਨਾਲ ਬੋਲੇ, "ਸਭ ਗੱਲਾਂ ਠੀਕ ਹਨ। ਟੱਕਰ ਜ਼ਰੂਰ ਹੋਣੀ ਹੈ, ਪਰ ਸਾਡੀ ਰਾਏ ਹੈ ਕਿ ਟੱਕਰ ਹੋਣ ਤੋਂ ਪਹਿਲਾਂ ਤਿਆਰੀ ਦਾ ਸਮਾਂ ਜ਼ਰੂਰ ਮਿਲਣਾ ਚਾਹੀਦਾ ਹੈ। ਪਹਾੜੀ ਰਾਜਿਆਂ ਦੇ ਵਰਤਾਉ ਬਾਰੇ ਜੋ ਖ਼ਬਰਾਂ ਆ ਰਹੀਆਂ ਹਨ, ਉਹਨਾਂ ਨੂੰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਅੱਗੇ, ਆਪ ਸਮਰੱਥ ਹੋ।"

"ਮਾਤਾ ਜੀ! ਅਸੀਂ ਪਹਾੜੀ ਰਾਜਿਆਂ ਦੀ ਬੇਚੈਨੀ ਬਾਰੇ ਸਮਝਦੇ ਹਾਂ, ਪਰ ਅਕਾਲ ਪੁਰਖ 'ਤੇ ਓਟ ਰੱਖ ਕੇ ਆਪਣੇ ਰਾਹ 'ਤੇ ਤੁਰੇ ਜਾਣ ਬਿਨਾਂ ਹੋਰ ਕੋਈ ਚਾਰਾ ਨਹੀਂ।"

## ਪਹਾੜੀ ਰਾਜੇ ਬੇਚੈਨ

ਪਹਾੜੀ ਰਾਜੇ ਠੀਕ ਹੀ ਬੇਚੈਨ ਸਨ। ਸਿੱਖ ਆਏ ਦਿਨ ਜੰਗਲਾਂ ਵਿਚ ਨਗਾਰੇ ਖੜਕਾਅ ਕੇ ਸ਼ਿਕਾਰ ਖੇਡਦੇ ਸਨ। ਰਾਜੇ ਸਿੱਖਾਂ ਦੇ ਇਸ ਕੰਮ ਨੂੰ ਪਸੰਦ ਨਹੀਂ ਸਨ ਕਰਦੇ। ਇਸ ਦਾ ਸਭ ਤੋਂ ਵੱਡਾ ਕਾਰਨ ਸੀ ਪੁਰਾਣੇ ਸੰਸਕਾਰ। 'ਮੰਨੂੰ' ਜੀ ਦੇ ਬਣਾਏ ਹੋਏ ਵਰਣ-ਵੰਡ ਦੇ ਨਿਯਮਾਂ ਅਨੁਸਾਰ ਪਹਾੜੀ ਰਾਜੇ ਆਪਣੇ ਆਪ ਨੂੰ ਸਿੱਖਾਂ ਨਾਲੋਂ ਉੱਚੇ ਸਮਝਦੇ ਸਨ।

ਪਹਾੜੀ ਰਾਜੇ ਗੁਰੂ ਜੀ ਨੂੰ ਮੰਨਣ ਵਾਸਤੇ ਤਿਆਰ ਸਨ। ਗੁਰੂ ਜੀ ਉੱਚ-ਜਾਤੀਏ (ਸੋਢੀ, ਛੱਤਰੀ) ਸਨ। ਗੁਰੂ ਜੀ ਨੂੰ ਸ਼ਸਤਰ ਰੱਖਣ ਦਾ ਅਧਿਕਾਰ ਸੀ। ਉਹ ਧਾਰਮਿਕ ਆਗੂ ਵੀ ਮੰਨੇ ਜਾ ਸਕਦੇ ਸਨ, ਪਰ ਇਕ ਖ਼ਾਸ ਹੱਦ ਤੱਕ। ਪਹਾੜੀ ਰਾਜੇ ਇਹ ਬਰਦਾਸ਼ਤ ਕਰਨ ਵਾਸਤੇ ਤਿਆਰ ਨਹੀਂ ਸਨ ਕਿ ਗੁਰੂ ਜੀ ਨੀਚ-ਸ਼ੂਦਰਾਂ ਨੂੰ ਉਹਨਾਂ (ਰਾਜਿਆਂ-ਛੱਤਰੀਆਂ) ਦੇ ਬਰਾਬਰ ਬਣਾ ਦੇਣ ਪਰੰਤੂ ਗੁਰੂ ਘਰ ਵਿਚ ਸਭ ਕੁਝ ਰਾਜਿਆਂ ਦੇ ਖ਼ਿਆਲਾਂ ਦੇ ਉਲਟ ਹੋ ਰਿਹਾ ਸੀ। ਉੱਚ-

---

* ਕਨਿੰਘਮ (੧੬੧੮), ਪੰਨਾ ੬੪ ।

ਜਾਤੀਏ ਜਿਨ੍ਹਾਂ ਸ਼ੂਦਰਾਂ ਦਾ ਪਰਛਾਵਾਂ ਪੈਣ ਨਾਲ ਭਿੱਟੇ ਜਾਂਦੇ ਸਨ, ਗੁਰੂ ਜੀ ਉਹਨਾਂ ਨੂੰ ਛਾਤੀ ਨਾਲ ਲਾਉਂਦੇ ਸਨ। ਜਿਨ੍ਹਾਂ ਨੂੰ ਜਾਤ-ਅਭਿਮਾਨੀ ਇਨਸਾਨ ਮੰਨਣ ਵਾਸਤੇ ਤਿਆਰ ਨਹੀਂ ਸਨ, ਗੁਰੂ ਜੀ ਉਹਨਾਂ ਨੂੰ 'ਰੰਘਰੇਟੇ ਗੁਰੂ ਕੇ ਬੇਟੇ' ਕਹਿੰਦੇ ਸਨ। ਜਿਨ੍ਹਾਂ ਨੀਚ-ਜਾਤੀਆਂ ਨੂੰ ਅਛੋਹ (ਅਛੂਤ) ਸਮਝਿਆ ਜਾਂਦਾ ਸੀ, ਗੁਰੂ ਜੀ ਉਹਨਾਂ ਦੇ ਹੱਥਾਂ ਦਾ ਖਾਂਦੇ-ਪੀਂਦੇ ਸਨ, ਉਹਨਾਂ ਨੂੰ ਸ਼ਸਤਰ-ਧਾਰੀ ਬਣਾਈ ਜਾ ਰਹੇ ਸਨ। ਇਹ 'ਅਨਹੋਣੀ' ਪਹਾੜੀ ਰਾਜੇ ਕਿਸੇ ਕੀਮਤ 'ਤੇ ਸਹਾਰਨ ਵਾਸਤੇ ਤਿਆਰ ਨਹੀਂ ਸਨ।

## ਉੱਚ-ਜਾਤੀਆਂ ਦੀ ਘਿਰਣਾ ਦਾ ਪ੍ਰਤੀਕਰਮ

ਹਰ 'ਕਰਮ' ਦਾ 'ਪ੍ਰਤੀਕਰਮ' ਜ਼ਰੂਰੀ ਹੁੰਦਾ ਹੈ। ਉੱਚ-ਜਾਤੀਏ ਜੋ ਕੁਝ ਪੀੜ੍ਹੀਆਂ ਤੋਂ ਅਖੌਤੀ ਅਛੂਤਾਂ ਨਾਲ ਕਰਦੇ ਆਏ ਸਨ, ਉਹ ਧੱਕਾ ਭੁਲਾਇਆ ਨਹੀਂ ਸੀ ਜਾ ਸਕਦਾ। ਨੀਵਿਆਂ ਨੂੰ ਕਿਸੇ ਉੱਚੇ ਦਾ ਆਸਰਾ ਮਿਲ ਗਿਆ, ਉਹ ਹੰਭਲਾ ਮਾਰ ਕੇ ਉੱਠ ਬੈਠੇ। ਗੁਰੂ ਜੀ ਨੇ ਕਿਹਾ, "ਸੁਣੋ, ਤੁਸੀਂ ਅਛੂਤ ਜਾਂ ਨੀਵੇਂ ਨਹੀਂ ਹੋ। ਤੁਸੀਂ ਹਰ ਪੱਖ ਤੋਂ ਦੂਸਰਿਆਂ ਦੇ ਬਰਾਬਰ ਹੋ। ਮੈਂ ਅਤੇ ਤੁਸੀਂ ਸਾਰੇ ਈਸ਼ਵਰ ਦੇ ਪੁੱਤਰ ਹਾਂ। ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

"ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰ ਹਾਈ॥"

(ਪੰਨਾ ੬੧੧)

"ਤੇ ਇਕ ਪਿਤਾ ਦੇ ਪੁੱਤਰ ਸਾਰੇ ਬਰਾਬਰ ਹੁੰਦੇ ਹਨ, ਸਕੇ ਭਰਾ। ਉਹ ਆਪ ਨੀਵਾਂ ਹੈ, ਜੋ ਤੁਹਾਨੂੰ ਨੀਵਾਂ ਕਹਿੰਦਾ ਹੈ। ਤੁਹਾਨੂੰ ਵੀ ਰੱਬ ਦੀ ਪੂਜਾ ਕਰਨ ਦਾ ਹੱਕ ਹੈ, ਜਿਵੇਂ ਕਿਸੇ ਹੋਰ ਨੂੰ। ਤੁਸੀਂ ਵੀ ਦੂਸਰਿਆਂ ਵਾਂਗ ਸ਼ਸਤਰ ਰੱਖ ਸਕਦੇ ਹੋ। ਸ਼ਸਤਰ ਕਿਸੇ ਦਾ ਹੱਕ ਖੋਹਣ ਵਾਸਤੇ ਨਹੀਂ, ਆਪਣੀ ਤੇ ਆਪਣੇ ਹੱਕਾਂ ਦੀ ਰੱਖਿਆ ਕਰਨ ਵਾਸਤੇ ਹੈ। ਬੰਦਾ ਬੰਦੇ 'ਤੇ ਹਕੂਮਤ ਕਰੇ ਜਾਂ ਬੰਦਾ ਬੰਦੇ ਦੀ ਗ਼ੁਲਾਮੀ ਕਰੇ, ਇਸ ਤਰ੍ਹਾਂ ਈਸ਼ਵਰ ਦਾ ਨਿਰਾਦਰ ਹੈ। ਮੈਨੂੰ ਈਸ਼ਵਰ ਨੇ ਭੇਜਿਆ ਹੀ ਏਸੇ ਵਾਸਤੇ ਹੈ, ਮਾੜਿਆਂ ਦੀ ਮਦਦ ਵਾਸਤੇ। ਮੈਂ ਨਿਤਾਣਿਆਂ ਨੂੰ ਤਾਣ ਤੇ ਗ਼ੁਲਾਮਾਂ ਨੂੰ ਰਾਜ ਦੇਣ ਵਾਸਤੇ ਆਇਆ ਹਾਂ। ਜਿਨ੍ਹਾਂ ਨੂੰ ਆਕੜਖ਼ੋਰ 'ਦਾਸ' (ਗ਼ੁਲਾਮ) ਕਹਿੰਦੇ ਹਨ, ਮੈਂ ਉਹਨਾਂ ਨੂੰ 'ਸਰਦਾਰ' ਬਣਾਵਾਂਗਾ, ਰਾਜ ਦਿਆਂਗਾ। ਆਉ, ਉੱਚੇ ਉੱਠੋ।"

ਰਾਜ ਪ੍ਰਾਪਤੀ ਦੀ ਆਸ ਡਿੱਗੀ ਹੋਈ ਕੌਮ ਨੂੰ ਉਠਾਉਣ ਵਿਚ ਮਦਦ ਕਰਦੀ ਹੈ ਤੇ ਜਿੱਥੇ ਕੋਈ ਮਹਾਂਬਲੀ ਵਾਅਦਾ ਕਰੇ ਕਿ ਮੈਂ ਤੁਹਾਨੂੰ ਬਾਦਸ਼ਾਹ ਬਣਾਉਣਾ ਚਾਹੁੰਦਾ ਹਾਂ ਤਾਂ ਫਿਰ ਕੌਮ ਕਿਉਂ ਨਾ ਉੱਠੇ। ਦਲਿਤ ਜਾਤੀਆਂ ਦੇ ਲੋਕ ਸਮਝਣ ਲੱਗ ਪਏ ਕਿ ਗੁਰੂ ਦੀ ਸ਼ਰਣ ਆ ਕੇ ਸਾਡਾ ਨਵਾਂ ਜਨਮ ਹੋ ਗਿਆ ਹੈ। ਉਹ ਆਪਣੇ ਆਪ ਨੂੰ ਉੱਚਿਆਂ ਦੇ ਬਰਾਬਰ ਸਮਝਣ ਲੱਗ ਪਏ। ਜਿਨ੍ਹਾਂ ਲੋਕਾਂ ਨੇ ਉਹਨਾਂ ਦੀ ਇਸ ਬਰਾਬਰੀ ਨੂੰ ਪ੍ਰਵਾਨ ਕਰ ਲਿਆ, ਸਿੱਖ ਉਹਨਾਂ ਨੂੰ ਆਪਣੇ ਮਾਂ ਪਿਉ ਜਾਏ ਭਰਾ ਮੰਨਣ ਲੱਗ ਪਏ, ਪਰ ਜਿਹੜੇ ਜਾਤ-ਅਭਿਮਾਨੀ

ਫਿਰ ਵੀ ਸਿੱਖਾਂ ਨੂੰ ਨੀਵੇਂ ਸਮਝਦੇ, ਸਿੱਖ ਉਹਨਾਂ ਨੂੰ ਆਪਣੇ ਨਾਲੋਂ ਨੀਵੇਂ ਸਮਝਦੇ। ਇਹ ਵੀ ਇਕ ਕਾਰਨ ਸੀ ਪਹਾੜੀ ਰਾਜਿਆਂ ਦੇ ਵਿਰੋਧ ਦਾ।

## ਭੀਮ ਚੰਦ ਦੀ ਨਾਰਾਜ਼ਗੀ

ਸਿੱਖ ਰਣਜੀਤ ਨਗਾਰਾ ਵਜਾ ਕੇ ਚੜ੍ਹਦੇ ਤੇ ਜੰਗਲਾਂ ਵਿਚ ਸ਼ਿਕਾਰ ਖੇਡਦੇ। ਨਗਾਰਾ ਖੜਕਾਉਣਾ ਕੇਵਲ ਹੁਕਮਰਾਨ ਦਾ ਕੰਮ ਸੀ। ਆਪਣੇ ਰਾਜ ਵਿਚ ਕਿਸੇ ਹੋਰ ਨੂੰ ਨਗਾਰਾ ਵਜਾਉਂਦਾ ਸੁਣ ਕੇ ਭੀਮ ਚੰਦ ਨੇ ਇਸ ਨੂੰ ਆਪਣੇ ਵਾਸਤੇ ਇਕ ਲਲਕਾਰ ਸਮਝਿਆ। ਉਹਨੇ ਆਪਣੇ ਮੰਤਰੀ ਨੂੰ ਕੁਝ ਗ਼ੁੱਸੇ ਹੋ ਕੇ ਨਗਾਰੇ ਬਾਰੇ ਪੁੱਛਿਆ।

ਭੀਮ ਚੰਦ ਦਾ ਮੰਤਰੀ ਪਰਮਾਨੰਦ ਬੜਾ ਸਮਝਦਾਰ ਸੀ। ਉਸ ਨੇ ਬੜੇ ਧੀਰਜ ਨਾਲ ਕਿਹਾ, "ਮਹਾਰਾਜ! ਗੁਰੂ ਤੇਗ਼ ਬਹਾਦਰ ਸਾਹਿਬ ਹਿੰਦੂ ਧਰਮ ਦੀ ਰੱਖਿਆ ਹਿੱਤ ਦਿੱਲੀ ਵਿਚ ਸ਼ਹੀਦੀ ਪ੍ਰਾਪਤ ਕਰ ਗਏ ਹਨ। ਨੌਵੇਂ ਗੁਰੂ ਜੀ ਦੀ ਸ਼ਹੀਦੀ ਪਿੱਛੋਂ ਉਹਨਾਂ ਦਾ ਸਾਹਿਬਜ਼ਾਦਾ ਗੋਬਿੰਦ ਰਾਏ ਗੁਰਗੱਦੀ 'ਤੇ ਬੈਠਾ ਹੈ। ਇਸ ਦਸਵੇਂ ਗੁਰੂ ਨੇ ਬੀੜਾ ਚੁੱਕਿਆ ਹੈ, ਬਲਹੀਣ ਹੋ ਚੁੱਕੀ ਹਿੰਦੂ ਜਾਤੀ ਨੂੰ ਨਵਾਂ ਜੀਵਨ ਦੇਣ ਦਾ, ਜਿਸ ਤਰ੍ਹਾਂ ਇਹ ਆਪਣੇ ਵੱਡੇ-ਵਡੇਰਿਆਂ ਵਾਂਗ ਸਿਰ ਉੱਚਾ ਕਰਕੇ ਅਣਖ ਨਾਲ ਜਿਊ ਸਕੇ। ਔਰੰਗਜ਼ੇਬ ਦੀ ਇਸਲਾਮ ਵਧਾਊ ਨੀਤੀ ਦੇ ਵਿਰੁੱਧ ਡਟਣ ਵਾਸਤੇ ਗੁਰੂ ਮਹਾਰਾਜ ਆਪਣੇ ਸਿੱਖਾਂ ਨੂੰ ਸ਼ਸਤਰ-ਧਾਰੀ ਬਣਾ ਰਹੇ ਹਨ। ਗੁਰੂ ਜੀ ਦੀ ਤਾਕਤ, ਮੇਰੀ ਰਾਏ ਵਿਚ ਹਿੰਦੂ ਜਾਤੀ ਦੀ ਹੀ ਤਾਕਤ ਹੈ। ਮੈਂ ਤਾਂ ਬੇਨਤੀ ਕਰਾਂਗਾ ਕਿ ਆਪ ਨੂੰ ਕਿਸੇ ਦਿਨ ਗੁਰੂ ਜੀ ਨਾਲ ਮੁਲਾਕਾਤ ਕਰਨੀ ਚਾਹੀਦੀ ਹੈ।"

ਮੰਤਰੀ ਨੇ ਆਪਣੀ ਰਾਏ ਐਸੇ ਢੰਗ ਨਾਲ ਪੇਸ਼ ਕੀਤੀ ਕਿ ਰਾਜਾ ਭੀਮ ਚੰਦ ਦੇ ਦਿਲ 'ਤੇ ਉਸ ਦਾ ਚੰਗਾ ਅਸਰ ਹੋਇਆ।

## ਭੀਮ ਚੰਦ ਵੱਲੋਂ ਗੁਰੂ ਜੀ ਨੂੰ ਮਿਲਣ ਦੀ ਇੱਛਾ

ਨੀਤੀਵਾਨ ਹਰ ਵਸਤੂ ਦੀ ਕੀਮਤ ਨੀਤੀ ਦੇ ਨਿਯਮਾਂ ਦੇ ਆਧਾਰ 'ਤੇ ਮਿੱਥਦਾ ਹੈ। ਧਰਮ ਨੂੰ ਵੀ ਉਹ ਆਪਣੇ ਰਾਜਸੀ ਮਨੋਰਥ ਵਾਸਤੇ ਵਰਤਣ ਦਾ ਯਤਨ ਕਰਦਾ ਹੈ। ਭੀਮ ਚੰਦ ਨੇ ਆਪਣੇ ਮੰਤਰੀ ਨੂੰ ਹੁਕਮ ਕੀਤਾ ਕਿ ਗੁਰੂ ਜੀ ਨਾਲ ਮੁਲਾਕਾਤ ਦਾ ਪ੍ਰਬੰਧ ਕੀਤਾ ਜਾਵੇ।

ਗੁਰੂ ਮਹਾਰਾਜ ਸੁਣ ਕੇ ਬੜੇ ਪ੍ਰਸੰਨ ਹੋਏ। ਗੁਰਦੇਵ ਨੇ ਫ਼ੁਰਮਾਇਆ, "ਭਾਈ ਪਰਮਾਨੰਦ ਜੀ! ਆਪ ਜੀ ਦੀ ਤਜਵੀਜ਼ ਸਲਾਹੁਣਯੋਗ ਹੈ। ਰਾਜਾ ਭੀਮ ਚੰਦ ਜੀ ਆਉਣ, ਉਹਨਾਂ ਦਾ ਯੋਗ ਆਦਰ ਸਤਿਕਾਰ ਕੀਤਾ ਜਾਵੇਗਾ।"

## ਗੁਰੂ ਜੀ ਦਾ ਨਿਸ਼ਾਨਾ

ਗੁਰੂ ਮਹਾਰਾਜ ਦਾ ਨਿਸ਼ਾਨਾ ਸੀ ਭਾਰਤ ਦੀ ਲੋਕ-ਤਾਕਤ ਨੂੰ ਬਲਵਾਨ ਬਣਾ ਕੇ ਔਰੰਗਜ਼ੇਬ ਦੀ ਜ਼ੁਲਮੀ ਤੇ ਇਕਦਾਇਆ ਰਾਜ ਪਲਟ ਦੇਣ ਦਾ। ਮਹਾਰਾਜ ਮੁਸਲਮਾਨਾਂ ਦੇ ਵਿਰੋਧੀ ਨਹੀਂ ਸਨ, ਪਰ ਔਰੰਗਜ਼ੇਬ ਦੀ ਤਅੱਸਬ ਭਰੀ

ਨੀਤੀ ਦੇ ਕੱਟੜ ਦੁਸ਼ਮਣ ਸਨ। ਸ਼ਖ਼ਸੀ ਰਾਜ ਦੇ ਥਾਂ ਮਹਾਰਾਜ ਮੁਲਕ ਵਿਚ ਲੋਕ-ਰਾਜ ਚਾਹੁੰਦੇ ਸਨ, ਜਿਸ ਵਿਚ ਹਰ ਇਨਸਾਨ ਬਿਨਾਂ ਮਜ਼ਹਬ, ਜਾਤ ਜਾਂ ਸ਼੍ਰੇਣੀ ਦੇ ਵਿਤਕਰੇ ਦੇ ਸੁੱਖ ਨਾਲ ਜੀਵਨ ਗੁਜ਼ਾਰ ਸਕੇ। ਇਸ ਮਨੋਰਥ ਵਾਸਤੇ ਵੱਧ ਤੋਂ ਵੱਧ ਲੋਕਾਂ ਦਾ ਮਿਲਾਪ ਜ਼ਰੂਰੀ ਸੀ। ਆਪ ਹਿੰਦੂ ਰਾਜਿਆਂ ਦੇ ਮਿਲਵਰਤਣ ਦੇ ਸੱਚੇ ਦਿਲੋਂ ਚਾਹਵਾਨ ਸਨ। ਇਸ ਦਾ ਸਬੂਤ ਹੈ ਕਿ ਭੰਗਾਣੀ ਦੇ ਘੋਰ ਯੁੱਧ ਤੋਂ ਥੋੜਾ ਚਿਰ ਪਿੱਛੋਂ ਹੀ ਜਦ ਪਹਾੜੀ ਰਾਜਿਆਂ ਨੇ ਗੁਰੂ ਜੀ ਪਾਸੋਂ ਮਦਦ ਮੰਗੀ ਤਾਂ ਗੁਰਦੇਵ ਨੇ ਮੁਗ਼ਲ ਸਰਕਾਰ ਦੇ ਵਿਰੁੱਧ ਹਿੰਦੂ ਰਾਜਿਆਂ ਦੀ ਮਦਦ ਕੀਤੀ।

## ਭੀਮ ਚੰਦ ਅਨੰਦਪੁਰ ਵਿਚ

ਮੰਤਰੀ ਦੀ ਪ੍ਰੇਰਨਾ ਨਾਲ ਰਾਜਾ ਭੀਮ ਚੰਦ ਅਨੰਦਪੁਰ ਆਇਆ। ਗੁਰੂ ਮਹਾਰਾਜ ਨੇ ਉਸ ਦਾ ਬਹੁਤ ਆਦਰ ਮਾਣ ਕੀਤਾ। ਰਾਜਾ ਵੀ ਇਸ ਸੇਵਾ ਸਤਿਕਾਰ ਨਾਲ ਖ਼ੁਸ਼ ਹੋਇਆ। ਮਹਾਰਾਜ ਦੇ ਉਪਦੇਸ਼ ਵੀ ਰਾਜੇ ਨੂੰ ਪਸੰਦ ਆਏ। ਇਕੋ ਗੱਲ ਉਸ ਨੂੰ ਪਸੰਦ ਨਹੀਂ ਸੀ, ਜੋ ਗੁਰੂ ਘਰ ਵਿਚ ਹਰ ਜਾਤੀ ਵਾਸਤੇ ਬਰਾਬਰ ਦਾ ਅਸਥਾਨ ਸੀ। ਮਹਾਰਾਜ ਊਚ-ਨੀਚ ਵਿਚ ਕੋਈ ਭਿੰਨ ਭੇਤ ਨਹੀਂ ਸਨ ਸਮਝਦੇ। ਮਹਾਰਾਜ ਦੇ ਲੰਗਰ ਵਿਚ ਵੀ ਊਚ-ਨੀਚ ਵਾਸਤੇ ਕੋਈ ਵਿਤਕਰਾ ਜਾਂ ਵਿਸ਼ੇਸ਼ਤਾ ਨਹੀਂ ਸੀ।

ਖ਼ਾਸ ਸਮਾਗਮਾਂ ਵਾਸਤੇ ਕਾਬਲ ਵਾਲੀ ਪਸ਼ਮੀਨੇ ਦੀ ਚਾਂਦਨੀ ਵਰਤੀ ਜਾਂਦੀ ਸੀ। ਰਾਜਾ ਭੀਮ ਚੰਦ ਦੇ ਸਤਿਕਾਰ ਵਜੋਂ ਮੁਨਸ਼ੀ ਸਾਹਿਬ ਚੰਦ ਨੇ ਉਸ ਚਾਂਦਨੀ ਥੱਲੇ ਦਰਬਾਰ ਦਾ ਪ੍ਰਬੰਧ ਕੀਤਾ। ਉਪਰ ਛਾਈ ਲੱਖੀ ਚਾਂਦਨੀ, ਉਦਾਲੇ ਓਸੇ ਦੀਆਂ ਕਨਾਤਾਂ, ਸ਼ਾਹੀ ਸ਼ਾਨ ਵਾਲਾ ਤਖ਼ਤ, ਜਿਸ ਉੱਤੇ ਗੁਰੂ ਮਹਾਰਾਜ ਸਸ਼ੋਭਤ ਸਨ। ਗੁਰਦੇਵ ਦੇ ਸਿਰ 'ਤੇ ਸੁਨਹਿਰੀ ਚੱਕਰ ਤੇ ਮੱਥੇ ਉੱਤੇ ਹੀਰਿਆਂ ਜੜੀ ਕਲਗ਼ੀ ਸ਼ੋਭਾ ਪਾ ਰਹੀ ਸੀ। ਗੁਰੂ ਮਹਾਰਾਜ ਤੀਰ ਕਮਾਨ, ਕਿਰਪਾਨ, ਸਾਰੇ ਸ਼ਸਤਰ ਸਜਾ ਕੇ ਤਖਤ 'ਤੇ ਬੈਠਿਆ ਕਰਦੇ ਸਨ।

ਐਨ ਸਜੇ ਹੋਏ ਦਰਬਾਰ ਵਿਚ ਰਾਜਾ ਭੀਮ ਚੰਦ ਹਾਜ਼ਰ ਹੋਇਆ। ਮਹਾਰਾਜ ਦੀ ਸ਼ਾਨ ਬਾਦਸ਼ਾਹਾਂ ਨੂੰ ਮਾਤ ਪਾ ਰਹੀ ਸੀ। ਗੁਰਦੇਵ ਦੇ ਪਿਛਲੇ ਪਾਸੇ ਖੜਾ ਪ੍ਰਸਾਦੀ ਹਾਥੀ ਹਜ਼ੂਰ ਦੇ ਸਿਰ 'ਤੇ ਚੌਰ ਕਰ ਰਿਹਾ ਸੀ। ਇਹ ਸਾਰੀ ਸ਼ਾਨ ਵੇਖ ਕੇ ਭੀਮ ਚੰਦ ਦੰਗ ਰਹਿ ਗਿਆ। ਕਿਸੇ ਹੱਦ ਤੱਕ ਉਸ ਦੇ ਅਭਿਮਾਨ 'ਤੇ ਚੋਟ ਵੀ ਲੱਗੀ।

## ਭੀਮ ਚੰਦ ਲਾਲਚ ਵਿਚ ਫਸ ਗਿਆ

ਗੁਰੂ ਘਰ ਦੀ ਸ਼ਾਨ ਵੇਖ ਕੇ ਭੀਮ ਚੰਦ ਦੇ ਅੰਦਰ ਈਰਖਾ ਪੈਦਾ ਹੋ ਗਈ ਸੀ। ਲਾਲਚ ਨੇ ਉਸ ਈਰਖਾ ਦੀ ਅੱਗ ਨੂੰ ਹਵਾ ਦਿੱਤੀ। ਉਹ ਹਰ ਵੇਲੇ ਇਕੋ ਸੋਚ ਵਿਚ ਡੁੱਬਾ ਰਹਿੰਦਾ ਕਿ ਗੁਰੂ ਕੋਲੋਂ ਇਹ ਚੀਜ਼ਾਂ ਕਿਵੇਂ ਪ੍ਰਾਪਤ ਕੀਤੀਆਂ ਜਾ ਸਕਣ।

ਬਹਾਨਾ ਮਿਲ ਗਿਆ। ਸ੍ਰੀਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿ ਸ਼ਾਹ ਦੀ

ਕੰਨਿਆ ਦਾ ਰਿਸ਼ਤਾ ਰਾਜਾ ਭੀਮ ਚੰਦ ਦੇ ਲੜਕੇ ਅਜਮੇਰ ਚੰਦ ਵਾਸਤੇ ਆਉਣਾ ਪੱਕਾ ਹੋਇਆ। ਭੀਮ ਚੰਦ ਬਿਲਾਸਪੁਰ (ਕਹਿਲੂਰ) ਦਾ ਰਾਜਾ ਸੀ, ਜੋ ਸਾਰੇ ਪਹਾੜੀ ਰਾਜਿਆਂ ਵਿਚੋਂ ਵੱਡਾ ਮੰਨਿਆ ਜਾਂਦਾ ਸੀ। ਭੀਮ ਚੰਦ ਦੇ ਦਿਲ ਵਿਚ ਆਈ, 'ਗੁਰੂ ਜੀ ਕੋਲੋਂ ਇਹ ਸਾਰੀਆਂ ਚੀਜ਼ਾਂ ਚਾਰ ਦਿਨ ਵਾਸਤੇ ਮੰਗ ਕੇ ਲੈ ਆਂਦੀਆਂ ਜਾਣ। ਫਿਰ ਵਿਹਰ ਜਾਵਾਂਗੇ। ਕੀ ਕਰ ਲਵੇਗਾ ਸਾਡਾ।'

ਏਸ ਮਨੋਰਥ ਵਾਸਤੇ ਪੰਡਿਤ ਚਤਰ ਦਾਸ ਨੂੰ ਭੇਜਿਆ ਗਿਆ। ਲਾਉਣ ਬੁਝਾਉਣ ਵਿਚ ਉਹ ਸਭ ਤੋਂ ਚਤਰ ਸਮਝਿਆ ਜਾਂਦਾ ਸੀ। ਉਹਨੇ ਭੀਮ ਚੰਦ ਨੂੰ ਭਰੋਸਾ ਵੀ ਦੁਆਇਆ ਕਿ ਇਹ ਸਭ ਚੀਜ਼ਾਂ ਗੁਰੂ ਕੋਲੋਂ ਠੱਗ ਕੇ ਲਿਆ ਮੈਂ ਦਿੰਦਾ ਹਾਂ, ਸੰਭਾਲ ਤੁਸੀਂ ਆਪਣੀ ਤਾਕਤ ਨਾਲ ਲਓ।

## ਚਤਰ ਦਾਸ ਗੁਰੂ ਦਰਬਾਰ ਵਿਚ

ਜਾਂਦਿਆਂ ਹੀ ਪੰਡਤ ਚਤਰ ਦਾਸ (ਚਤਰੂ) ਨੇ ਗੁਰੂ ਮਹਾਰਾਜ ਦੀ ਭੱਟਾਂ ਵਾਂਗ ਸ਼ੋਭਾ ਸ਼ੁਰੂ ਕਰ ਦਿੱਤੀ। ਇਕ ਪਾਸੇ ਉਹਨੇ ਭੀਮ ਚੰਦ ਨੂੰ ਗੁਰੂ ਘਰ ਦਾ ਸ਼ਰਧਾਲੂ ਦੱਸ ਕੇ ਚੀਜ਼ਾਂ ਦੀ ਮੰਗ ਪੇਸ਼ ਕੀਤੀ ਤੇ ਦੂਜੇ ਪਾਸੇ ਸੁਖਾਵੇਂ ਸ਼ਬਦਾਂ ਵਿਚ ਇਹ ਵੀ ਜਤਾਇਆ ਕਿ ਬਲਵਾਨ ਗਵਾਂਢੀ ਰਾਜਾ ਭੀਮ ਚੰਦ ਦੀ ਮੰਗ ਠੁਕਰਾਉਣ ਦਾ ਅਰਥ ਹੋਵੇਗਾ, ਉਸ ਦੀ ਦੁਸ਼ਮਣੀ।

ਕਾਬਲ ਵਾਲੀ ਪਸ਼ਮੀਨੇ ਦੀ ਚਾਂਦਨੀ ਤੇ ਰਾਜਾ ਰਤਨ ਰਾਏ ਦੀਆਂ ਭੇਟਾ ਕੀਤੀਆਂ ਸੁਗਾਤਾਂ (ਪਰਸਾਦੀ ਹਾਥੀ, ਚੰਦਨ ਜੀ ਚੌਂਕੀ, ਪੰਜ-ਕਲਾ ਹਥਿਆਰ ਆਦਿ) ਦੀ ਮੰਗ ਸੀ।

## ਗੁਰਦੇਵ ਦੀ ਨੀਤੀ

ਗੁਰੂ ਮਹਾਰਾਜ ਮਹਾਨ ਮਨੋਵਿਗਿਆਨੀ ਸਨ। ਦੂਸਰੇ ਦੇ ਦਿਲ ਦੀ ਆਪ ਝੱਟ ਸਮਝ ਜਾਂਦੇ ਸਨ। ਹਜ਼ੂਰ ਨੇ ਸੋਚਿਆ, 'ਕਿਸੇ ਨਾਲ ਠੱਗੀ ਮਾਰਨਾ ਪਾਪ ਹੈ, ਪਰ ਕਿਸੇ ਕੋਲੋਂ ਠੱਗਿਆ ਜਾਣਾ ਵੀ ਅਗਿਆਨਤਾ ਹੈ।'

## ਗੁਰਦੇਵ ਦਾ ਉੱਤਰ

ਹਜ਼ੂਰ ਨੇ ਬੜੇ ਨਰਮ ਸ਼ਬਦਾਂ ਵਿਚ ਉੱਤਰ ਦਿੱਤਾ, "ਪੰਡਿਤ ਜੀ! ਇਹ ਸਭ ਚੀਜ਼ਾਂ ਸੰਗਤਾਂ ਵੱਲੋਂ ਗੁਰ-ਗੱਦੀ ਦੀ ਭੇਟਾ ਹੋਈਆਂ ਹਨ। ਇਹ ਅਸੀਂ ਕਿਸੇ ਨੂੰ ਮੰਗਵੀਆਂ ਨਹੀਂ ਦੇ ਸਕਦੇ।"

ਰਾਜਾ ਭੀਮ ਚੰਦ ਇਹ ਉੱਤਰ ਸੁਣ ਕੇ ਬੜਾ ਔਖਾ ਹੋਇਆ। ਇਸ ਵਾਜਬ ਇਨਕਾਰ ਨੂੰ ਵੀ ਉਸ ਨੇ ਆਪਣੀ ਨਿਰਾਦਰੀ ਸਮਝਿਆ।

## ਕੇਸਰੀ ਚੰਦ ਅਨੰਦਪੁਰ ਵਿਚ

ਫਿਰ ਭੀਮ ਚੰਦ ਨੇ ਆਪਣੇ ਸਾਲੇ ਜਸਵਾਲ ਦੇ ਰਾਜਾ ਕੇਸਰੀ ਚੰਦ ਨੂੰ ਗੁਰੂ ਮਹਾਰਾਜ ਵੱਲ ਭੇਜਿਆ। ਕੇਸਰੀ ਚੰਦ ਬੜਾ ਹੰਕਾਰੀ ਸੀ। ਰਸਮੀ ਤੌਰ 'ਤੇ ਗੁਰੂ ਜੀ ਨੂੰ ਨਮਸਕਾਰ ਕਰਕੇ ਉਹਨੇ ਪਰਸਾਦੀ ਹਾਥੀ, ਕਾਬਲੀ ਚਾਂਦਨੀ ਤੇ ਬਾਕੀ ਦੁਰਲੱਭ ਚੀਜ਼ਾਂ ਦੀ ਮੰਗ ਕੀਤੀ। ਨਾਲ ਹੀ ਉਹਨੇ ਧਮਕੀ ਦਿੱਤੀ ਕਿ ਚੀਜ਼ਾਂ ਦੇਣ

ਤੋਂ ਇਨਕਾਰ ਕਰਨ ਦਾ ਨਤੀਜਾ ਹੋਵੇਗਾ ਭੀਮ ਚੰਦ ਦੀ ਦੁਸ਼ਮਣੀ, ਪਰ ਗੁਰਦੇਵ ਉਸ ਦੀ ਧਮਕੀ ਵਿਚ ਨਾ ਆਏ। ਹਜ਼ੂਰ ਨੇ ਚੀਜ਼ਾਂ ਦੇਣ ਤੋਂ ਸਾਫ਼ ਇਨਕਾਰ ਕਰ ਦਿੱਤਾ।

## ਭੀਮ ਚੰਦ ਦੀ ਧਮਕੀਆਂ ਭਰੀ ਚਿੱਠੀ

ਕੇਸਰੀ ਚੰਦ ਨੇ ਬਹੁਤ ਵਾਧੀਆਂ ਘਾਟੀਆਂ ਸੁਣਾ ਕੇ ਭੀਮ ਚੰਦ ਨੂੰ ਹੋਰ ਭੜਕਾ ਦਿੱਤਾ। ਕਹਿਰ ਭਰੇ ਭੀਮ ਚੰਦ ਨੇ ਗੁਰੂ ਮਹਾਰਾਜ ਨੂੰ ਲਿਖਿਆ, "ਤੁਹਾਨੂੰ ਇਹ ਨਹੀਂ ਭੁੱਲਣਾ ਚਾਹੀਦਾ ਕਿ ਤੁਸੀਂ ਸਾਡੇ ਰਾਜ ਵਿਚ ਵਸਦੇ ਹੋ, ਸਾਡੀ ਪਰਜਾ ਹੋ। ਅਸੀਂ ਤੁਹਾਨੂੰ ਹੁਕਮ ਦਿੰਦੇ ਹਾਂ ਕਿ ਸਣੇ ਬਾਕੀ ਚੀਜ਼ਾਂ ਦੇ ਪਰਸਾਦੀ ਹਾਥੀ ਫ਼ੌਰਨ ਭੇਜ ਦਿਉ। ਨਹੀਂ ਤਾਂ ਫ਼ੌਜਾਂ ਭੇਜ ਕੇ ਤੁਹਾਡਾ ਅਨੰਦਪੁਰ ਤਬਾਹ ਕਰ ਦਿੱਤਾ ਜਾਵੇਗਾ।"

## ਗੁਰੂ ਜੀ ਦਾ ਉੱਤਰ

ਬੜੇ ਧੀਰਜ ਨਾਲ ਗੁਰੂ ਜੀ ਨੇ ਭੀਮ ਚੰਦ ਦੀ ਚਿੱਠੀ ਪੜ੍ਹੀ ਤੇ ਉੱਤਰ ਲਿਖਿਆ, "ਰਾਜ ਭੀਮ ਚੰਦ ਜੀ! ਅਸੀਂ ਤੁਹਾਡੀ ਪਰਜਾ ਨਹੀਂ ਹਾਂ। ਨਾ ਹੀ ਤੁਹਾਡੇ ਰਾਜ ਵਿਚ ਵੱਸਦੇ ਹਾਂ। ਇਹ ਧਰਤੀ ਸਾਡੇ ਗੁਰਦੇਵ ਪਿਤਾ ਜੀ ਨੇ ਮੁੱਲ ਖ਼ਰੀਦ ਕੇ ਸ਼ਹਿਰ ਵਸਾਇਆ ਸੀ। ਤੁਹਾਡੀਆਂ ਧਮਕੀਆਂ ਦੇ ਉੱਤਰ ਵਿਚ ਇਕੋ ਕਹਿ ਦੇਣਾ ਚਾਹੁੰਦੇ ਹਾਂ। ਨਾ ਅਸੀਂ ਕਿਸੇ ਤੋਂ ਡਰਦੇ ਹਾਂ, ਨਾ ਕਿਸੇ ਨੂੰ ਡਰਾਉਂਦੇ ਹਾਂ। ਜੇ ਤੁਸਾਂ ਹਮਲਾ ਕਰਨ ਦੀ ਗ਼ਲਤੀ ਕੀਤੀ ਤਾਂ ਅਸੀਂ ਪੂਰੀ ਤਾਕਤ ਨਾਲ ਟਾਕਰਾ ਕਰਾਂਗੇ।"

## ਲੜਾਈ ਟਲ ਗਈ

ਗੁਰੂ ਮਹਾਰਾਜ ਦੀ ਤਿਆਰੀ ਦੀਆਂ ਖ਼ਬਰਾਂ ਵਿਰੋਧੀ ਰਾਜਿਆਂ ਨੂੰ ਵੀ ਪਹੁੰਚ ਗਈਆਂ। ਰਾਜਾ ਭੀਮ ਚੰਦ ਨੇ ਆਪਣੇ ਹਮਾਇਤੀ ਰਾਜਿਆਂ ਨੂੰ ਸਲਾਹ ਵਾਸਤੇ ਬੁਲਾਇਆ। ਕੁਝ ਰਾਜਿਆਂ ਨੇ ਰਾਏ ਦਿੰਦਿਆਂ ਕਿਹਾ, "ਰਾਜਕੁਮਾਰ ਦੇ ਵਿਆਹ ਦੀਆਂ ਤਿਆਰੀਆਂ ਹੋ ਚੁੱਕੀਆਂ ਹਨ। ਲੜਾਈ ਵਿਚ ਦੋਹਾਂ ਪਾਸਿਆਂ ਦਾ ਘੱਟ-ਵੱਧ ਨੁਕਸਾਨ ਜ਼ਰੂਰੀ ਹੁੰਦਾ ਹੈ। ਅਸੀਂ ਇਸ ਵੇਲੇ ਲੜਾਈ ਦੇ ਹੱਕ ਵਿਚ ਨਹੀਂ। ਅਜਮੇਰ ਚੰਦ ਦੇ ਵਿਆਹ ਪਿੱਛੋਂ ਰਾਜਾ ਫ਼ਤਹਿ ਸ਼ਾਹ ਵੀ ਸਾਡੇ ਨਾਲ ਹੋਵੇਗਾ। ਉਸ ਵੇਲੇ ਗੁਰੂ ਉੱਤੇ ਚੜ੍ਹਾਈ ਕਰਨ ਵਿਚ ਵਧੇਰੇ ਸਫਲਤਾ ਮਿਲੇਗੀ।"

ਭੀਮ ਚੰਦ ਕੁਝ ਸਮੇਂ ਵਾਸਤੇ ਲੜਾਈ ਟਾਲ ਦੇਣਾ ਮੰਨ ਗਿਆ। ਸਹੀ ਗੱਲ ਇਹ ਸੀ ਕਿ ਭੀਮ ਚੰਦ ਤੇ ਉਸ ਦੇ ਸਾਥੀ ਲੜਾਈ ਵਾਸਤੇ ਅਜੇ ਤਿਆਰ ਨਹੀਂ ਸਨ।

ਰਾਜਿਆਂ ਵੱਲੋਂ ਲੜਾਈ ਟਲ ਗਈ। ਗੁਰੂ ਮਹਾਰਾਜ ਪਹਿਲਾਂ ਹੀ ਇਸ ਬੇਲੋੜੀ ਲੜਾਈ ਦੇ ਹੱਕ ਵਿਚ ਨਹੀਂ ਸਨ। ਉਧਰੋਂ ਰਾਜਾ ਮੇਦਨੀ ਪ੍ਰਕਾਸ਼ ਵੱਲੋਂ ਨਾਹਨ ਆਉਣ ਦਾ ਸੱਦਾ ਆ ਗਿਆ। ਗੁਰੂ ਮਹਾਰਾਜ ਕੁਝ ਸਮੇਂ ਵਾਸਤੇ ਨਾਹਨ ਚਲੇ ਗਏ।

# ਸੱਤਵਾਂ ਕਾਂਡ

## ਨਾਹਨ ਵਿਚ ਅਮਨ ਦੇ ਦਿਨ

ਨਾਹਨ (ਸਿਰਮੌਰ) ਦੇ ਰਾਜਾ ਮੇਦਨੀ ਪ੍ਰਕਾਸ਼ ਤੇ ਸ੍ਰੀਨਗਰ (ਗੜ੍ਹਵਾਲ) ਦੇ ਰਾਜਾ ਫ਼ਤਹਿ ਸ਼ਾਹ ਦੀ ਹੱਦ ਰਲਦੀ ਸੀ। ਕਈ ਸਾਲਾਂ ਤੋਂ ਉਹਨਾਂ ਦਾ ਆਪਸ ਵਿਚ ਸਰਹੱਦ ਦਾ ਝਗੜਾ ਚੱਲ ਰਿਹਾ ਸੀ। ਫ਼ਤਹਿ ਸ਼ਾਹ ਦੀ ਲੜਕੀ ਦਾ ਰਿਸ਼ਤਾ ਰਾਜਾ ਭੀਮ ਚੰਦ ਬਿਲਾਸਪੁਰੀਏ ਦੇ ਲੜਕੇ ਨਾਲ ਪੱਕਾ ਹੋ ਗਿਆ। ਇਸ ਹੌਂਸਲੇ 'ਤੇ ਫ਼ਤਹਿ ਸ਼ਾਹ, ਮੇਦਨੀ ਪ੍ਰਕਾਸ਼ ਨੂੰ ਧਮਕਾਉਣ ਲੱਗ ਪਿਆ। ਮੇਦਨੀ ਪ੍ਰਕਾਸ਼ ਨੂੰ ਹਜ਼ੂਰ ਦਾ ਆਸਰਾ ਮਿਲ ਲਿਆ।

## ਨਾਹਨ ਵੱਲ ਰਵਾਨਗੀ

ਮੇਦਨੀ ਪ੍ਰਕਾਸ਼ ਦੀ ਬੇਨਤੀ ਮੰਨ ਕੇ ਮਹਾਰਾਜ ਨਾਹਨ ਜਾਣ ਵਾਸਤੇ ਤਿਆਰ ਹੋ ਪਏ। ਅਨੰਦਪੁਰ ਦੀ ਸੇਵਾ-ਸੰਭਾਲ ਦਾ ਭਾਰ ਗੁਰਦੇਵ ਨੇ ਸੂਰਜ ਮੱਲ ਦੇ ਪੋਤਰਿਆਂ (ਗੁਲਾਬ ਰਾਏ ਤੇ ਸ਼ਾਮ ਦਾਸ) ਨੂੰ ਸੌਂਪ ਦਿੱਤਾ।* ਨਾਲ ਹੀ ਰੱਖਿਆ ਵਾਸਤੇ ਲੋੜ ਅਨੁਸਾਰ ਸੈਨਾ ਵੀ ਉਥੇ ਰਹਿਣ ਦਿੱਤੀ। ਆਪ ਹਜ਼ੂਰ ਸਣੇ ਪਰਿਵਾਰ ਦੇ ਪੰਜ ਸੌ ਚੁਣੇ ਹੋਏ ਯੋਧਿਆਂ ਦੇ ਅਨੰਦਪੁਰ ਤੋਂ ਤੁਰ ਪਏ। ਮਹਾਰਾਜ ਕਈ ਥਾਵਾਂ 'ਤੇ ਸ਼ਰਧਾਲੂਆਂ ਨੂੰ ਤਾਰਦੇ ਹੋਏ ਨਾਹਣ ਜਾ ਪਹੁੰਚੇ।

## ਮੇਦਨੀ ਪ੍ਰਕਾਸ਼ ਦੇ ਮਹਿਲਾਂ ਵਿਚ

ਆਪਣੇ ਮੰਤਰੀਆਂ ਸਮੇਤ ਰਾਜਾ ਮੇਦਨੀ ਪ੍ਰਕਾਸ਼ ਅੱਗੋਂ ਸਵਾਗਤ ਵਾਸਤੇ ਆਇਆ। ਗੁਰਦੇਵ ਨੂੰ ਸਮੇਤ ਪਰਿਵਾਰ ਰਾਜਾ ਆਪਣੇ ਮਹਿਲਾਂ ਵਿਚ ਲੈ ਗਿਆ। ਰਾਜ ਪਰਿਵਾਰ ਨੇ ਮਰਯਾਦਾ ਅਨੁਸਾਰ ਮਹਾਰਾਜ ਨੂੰ ਮੱਥਾ ਟੇਕਿਆ ਤੇ ਭੇਟਾ ਧਰੀਆਂ। ਰਾਜਾ ਮੇਦਨੀ ਪ੍ਰਕਾਸ਼ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਆਪ ਬੇ-ਸਹਾਰਿਆਂ ਦੇ ਸਹਾਰੇ ਹੋ। ਦਾਸ ਦੀ ਬੇਨਤੀ ਮੰਨੋ। ਆਪ ਮੇਰੇ ਇਲਾਕੇ ਵਿਚ ਆਪਣਾ ਅਸਥਾਨ ਬਣਾ ਕੇ ਵਸੋ। ਭੀਮਚੰਦ ਵਰਗੇ ਈਰਖਾਲੂ ਲੋਕਾਂ ਤੋਂ ਆਪ ਨੇ ਕੀ ਲੈਣਾ ਹੈ।"

"ਰਾਜਾ ਮੇਦਨੀ ਪ੍ਰਕਾਸ਼ ਜੀ!" ਗੁਰਦੇਵ ਨੇ ਰਾਜੇ ਦਾ ਮਾਣ ਰੱਖਦਿਆਂ ਉੱਤਰ ਦਿੱਤਾ, "ਤੁਹਾਡਾ ਪ੍ਰੇਮ ਵੇਖ ਕੇ ਅਸੀਂ ਆ ਗਏ ਹਾਂ। ਕੁਝ ਸਮੇਂ ਵਾਸਤੇ ਤੁਹਾਡੇ ਇਲਾਕੇ ਵਿਚ ਰਹਾਂਗੇ ਵੀ, ਪਰ ਅਨੰਦਪੁਰ ਨੂੰ ਸਦਾ ਵਾਸਤੇ ਨਹੀਂ ਛੱਡਿਆ ਜਾ ਸਕਦਾ। ਭੀਮ ਚੰਦ ਨਾਲ ਵੀ ਸਾਡਾ ਕੋਈ ਵੈਰ ਨਹੀਂ। ਉਹ ਸਿੱਧੇ ਰਾਹ ਪੈ ਜਾਵੇ ਤਾਂ ਅਸੀਂ ਉਹਦੇ ਨਾਲ ਮਿਲਵਰਤਨ ਕਰਨ ਵਾਸਤੇ ਤਿਆਰ ਹਾਂ।"

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੬ ।

## ਪਾਉਂਟਾ ਵਸਾਇਆ

ਗੁਰਦੇਵ ਨੇ ਸਿਰਮੌਰ ਦੂਣ ਦਾ ਇਲਾਕਾ ਫਿਰ ਕੇ ਵੇਖਿਆ। ਜਮਨਾ ਦਰਿਆ ਦਾ ਕੰਢਾ, ਰਮਣੀਕ ਥਾਂ, ਮਹਾਰਾਜ ਨੂੰ ਬੜਾ ਪਸੰਦ ਆਇਆ। ਹਜ਼ੂਰ ਨੇ ਉਥੇ 'ਪਾਉਂਟਾ' ਨਾਮ ਦਾ ਕਿਲ੍ਹਾ ਬਣਾਇਆ। ਰਾਜੇ ਦੀਆਂ ਫ਼ੌਜਾਂ ਤੇ ਗੁਰਦੇਵ ਦੀਆਂ ਸੰਗਤਾਂ ਨੇ ਮਿਲ ਕੇ ਕੇਵਲ ਬਾਰਾਂ ਦਿਨ ਵਿਚ ਕਿਲ੍ਹਾ ਤਿਆਰ ਕਰ ਲਿਆ।* ਮਹਾਰਾਜ ਸਮੇਤ ਪਰਿਵਾਰ ਤੇ ਸੰਗਤਾਂ ਦੇ ਪਾਉਂਟਾ ਸਾਹਿਬ ਜਾ ਵਸੇ। ਗੁਰੂ ਮਹਾਰਾਜ ਲਗਭਗ ਤਿੰਨ ਸਾਲ ਪਾਉਂਟਾ ਰਹੇ।†

## ਰਾਮ ਰਾਏ

ਜਮਨਾ ਦੇ ਦੂਸਰੇ ਪਾਸੇ ਡੇਹਰਾਦੂਨ ਵਿਚ ਰਾਮ ਰਾਏ ਦਾ ਡੇਰਾ ਸੀ। ਬਾਦਸ਼ਾਹ ਵਲੋਂ ਉਸ ਨੂੰ ਡੇਹਰਾਦੂਨ ਵਿਚ ਜਾਗੀਰ ਮਿਲੀ ਹੋਈ ਸੀ। ਕੁਝ ਮਸੰਦ ਵੀ ਰਾਮ ਰਾਏ ਨਾਲ ਜਾ ਮਿਲੇ। ਡੇਹਰਾਦੂਨ ਵਿਚ ਗੱਦੀ ਲਾ ਕੇ ਰਾਮ ਰਾਏ ਗੁਰੂ ਅਖਵਾਉਣ ਲੱਗ ਪਿਆ। ਬਾਦਸ਼ਾਹ ਤੱਕ ਪਹੁੰਚ ਹੋਣ ਕਰਕੇ ਕੁਝ ਲੋਕ ਉਸ ਤੋਂ ਡਰਦੇ ਵੀ ਸਨ। ਰਾਮ ਰਾਏ, ਫ਼ਤਹਿ ਸ਼ਾਹ ਦਾ ਪੱਖੀ ਸੀ। ਇਸ ਕਾਰਨ ਵੀ ਮੇਦਨੀ ਪ੍ਰਕਾਸ਼ ਨੂੰ ਗੁਰੂ ਮਹਾਰਾਜ ਦੇ ਸਹਾਰੇ ਦੀ ਲੋੜ ਸੀ।

ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਵਿਚ ਰਾਮ ਰਾਏ ਦਾ ਵੀ ਕੁਝ ਹੱਥ ਸੀ। ਗੁਰੂ ਗੋਬਿੰਦ ਸਿੰਘ ਜੀ ਦੀ ਫ਼ੌਜੀ ਤਾਕਤ ਵੇਖ ਕੇ ਰਾਮ ਰਾਏ ਅੰਦਰੇ ਅੰਦਰ ਡਰ ਰਿਹਾ ਸੀ।

## ਰਾਮ ਰਾਏ ਦੀ ਮਿਲਾਪ ਵਾਸਤੇ ਬੇਨਤੀ

ਮਸੰਦਾਂ ਤੋਂ ਚੋਰੀ ਚੋਰੀ ਰਾਮ ਰਾਏ ਨੇ ਆਪਣੇ ਕੁਝ ਇਤਬਾਰੀ ਸਿੱਖ ਗੁਰੂ ਮਹਾਰਾਜ ਪਾਸ ਬੇਨਤੀ ਕਰਨ ਭੇਜੇ। ਗੁਰੂ ਮਹਾਰਾਜ ਹਰ ਇਕ ਨਾਲ ਮਿਲਾਪ ਕਰਨ ਦੇ ਹਾਮੀ ਸਨ। ਰਾਮ ਰਾਏ ਦੀ ਬੇਨਤੀ ਸੁਣ ਕੇ ਗੁਰੂ ਮਹਾਰਾਜ ਨੇ ਉਸ ਨੂੰ ਹੌਂਸਲਾ ਦੇਣ ਵਾਸਤੇ ਆਪਣੇ ਮੰਤਰੀ ਦੀਵਾਨ ਨੰਦ ਚੰਦ ਤੇ ਦਇਆ ਰਾਮ ਭੇਜੇ। ਰਾਮ ਰਾਏ ਨੇ ਗੁਰਦੇਵ ਦੇ ਆਗੂ ਸਿੱਖਾਂ ਦਾ ਬੜਾ ਸਤਿਕਾਰ ਕੀਤਾ, ਉਹਨਾਂ ਨੂੰ ਸਿਰੋਪਾਉ ਭੇਟਾ ਕੀਤੇ ਤੇ ਦਿਲ ਖੋਲ੍ਹ ਕੇ ਗੱਲਾਂ ਬਾਤਾਂ ਕੀਤੀਆਂ। ਰਾਮ ਰਾਏ ਨੇ ਗੁਰਦੇਵ ਦੇ ਦਰਸ਼ਨਾਂ ਦੀ ਇੱਛਿਆ ਜ਼ਾਹਿਰ ਕਰਦਿਆਂ ਬੇਨਤੀ ਕੀਤੀ, "ਦੀਵਾਨ ਜੀ! ਅੰਤ ਮੈਂ ਮਹਾਰਾਜ ਦੀ ਅੰਸ਼ ਹਾਂ, ਉਹ ਮੇਰੇ ਪਿਤਾ ਦੀ ਥਾਂ ਹਨ। ਮੈਂ ਆਸ ਕਰਦਾ ਹਾਂ, ਹਜ਼ੂਰ ਮੇਰੀਆਂ ਪਿਛਲੀਆਂ ਭੁੱਲਾਂ ਮਾਫ਼ ਕਰਕੇ ਮੈਨੂੰ ਚਰਨੀਂ ਲਾ ਲੈਣਗੇ।"

ਦੀਵਾਨ ਨੰਦ ਚੰਦ ਨੇ ਰਾਮ ਰਾਏ ਨੂੰ ਹਰ ਤਰ੍ਹਾਂ ਦਾ ਭਰੋਸਾ ਦੁਆਇਆ। ਮੁਲਾਕਾਤ ਵਾਸਤੇ ਦਿਨ ਪੱਕਾ ਹੋ ਗਿਆ।

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੭ ।

† ਸਿਰਮੌਰ ਗਜ਼ਟੀਅਰ, ਪੰਨਾ ੧੧੨ ।

## ਰਾਮ ਰਾਏ ਗੁਰੂ ਜੀ ਦੀ ਸ਼ਰਣ

ਮਿਥੇ ਸਮੇਂ, ਰਾਮ ਰਾਏ ਆਪਣੇ ਗਿਣਤੀ ਦੇ ਸੇਵਕਾਂ ਸਣੇ ਜਮਨਾ ਕੰਢੇ ਪਹੁੰਚਿਆ। ਅੱਗੇ ਗੁਰੂ ਮਹਾਰਾਜ ਵੀ ਕੁਝ ਸਿੱਖਾਂ ਸਮੇਤ ਪਹੁੰਚੇ ਹੋਏ ਸਨ। ਮਹਾਰਾਜ, ਨੰਦ ਚੰਦ ਸਮੇਤ ਸਜੀ ਹੋਈ ਬੇੜੀ 'ਤੇ ਬਹਿ ਕੇ ਦੂਸਰੇ ਕਿਨਾਰੇ ਵੱਲ ਤੁਰ ਪਏ। ਰਾਮ ਰਾਏ ਆਪਣੇ ਮਸੰਦਾਂ ਨੂੰ ਕਿਨਾਰੇ 'ਤੇ ਹੀ ਛੱਡ ਕੇ ਇਕ-ਦੋ ਨੌਕਰਾਂ ਸਣੇ ਬੇੜੀ 'ਤੇ ਠਿਲ੍ਹ ਪਿਆ। ਦੋਵੇਂ ਬੇੜੀਆਂ ਦਰਿਆ ਦੇ ਅੱਧ ਵਿਚ ਆ ਮਿਲੀਆਂ। ਰਾਮ ਰਾਏ ਆਪਣੀ ਬੇੜੀ ਛੱਡ ਕੇ ਮਹਾਰਾਜ ਦੀ ਬੇੜੀ ਵਿਚ ਆ ਗਿਆ। ਉਹਨੇ ਪੂਰੇ ਸਤਿਕਾਰ ਨਾਲ ਮਹਾਰਾਜ ਦੇ ਚਰਨ ਛੂੰਹਦਿਆਂ ਕਿਹਾ, "ਸੱਚੇ ਪਾਤਸ਼ਾਹ! ਮੈਂ ਹਜ਼ੂਰ ਦਾ ਬੱਚਾ ਹਾਂ। ਆਪ ਮੇਰੇ ਪਿਤਾ ਦੇ ਭਰਾ, ਮੇਰੇ ਪਿਤਾ ਸਮਾਨ ਹੋ। ਸ਼ਰਣ ਪਏ ਦੀ ਲਾਜ ਰੱਖੋ।"

ਗੁਰਦੇਵ ਨੇ ਰਾਮ ਰਾਏ ਨੂੰ ਚਰਨਾਂ ਤੋਂ ਉਠਾ ਕੇ ਕੋਲ ਬਿਠਾ ਲਿਆ। ਰਾਮ ਰਾਏ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰਾ ਅੰਤ ਸਮਾਂ ਨੇੜੇ ਆ ਗਿਆ ਜਾਪਦਾ ਹੈ। ਮੇਰੇ ਮਸੰਦ ਬਹੁਤ ਹੀ ਹੰਕਾਰੀ ਹੋ ਗਏ ਹਨ। ਮੇਰੇ ਪਿੱਛੋਂ ਆਪ ਜੀ ਨੇ ਆਪਣੀ ਨੂੰਹ (ਰਾਮ ਰਾਏ ਦੀ ਪਤਨੀ, ਪੰਜਾਬ ਕੌਰ) ਦੀ ਰੱਖਿਆ ਕਰਨੀ।"

ਮਹਾਰਾਜ ਨੇ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦੁਆਇਆ ਤੇ ਬੜੇ ਪਿਆਰ ਨਾਲ ਰਾਮ ਰਾਏ ਨੂੰ ਵਿਦਿਆ ਕੀਤਾ।

## ਰਾਮ ਰਾਏ ਜਿਊਂਦੇ ਨੂੰ ਸਾੜ ਦਿੱਤਾ

ਇਸ ਮੁਲਾਕਾਤ ਤੋਂ ਰਾਮ ਰਾਏ ਦੇ ਮਸੰਦ ਬਹੁਤ ਔਖੇ ਹੋ ਗਏ। ਇਕ ਦਿਨ ਰਾਮ ਰਾਏ ਸਮਾਧੀ ਲਾਈ ਬੈਠੇ ਸਨ। ਸਮਾਧੀ ਲਾਉਣ ਲੱਗਿਆਂ ਉਹ ਆਪਣੇ ਸਵਾਸ ਦਸਮ-ਦੁਆਰ ਚੜ੍ਹਾ ਲਿਆ ਕਰਦੇ ਸਨ। ਮਸੰਦਾਂ ਨੇ ਰੌਲਾ ਪਾ ਦਿੱਤਾ ਕਿ ਰਾਮ ਰਾਏ ਚਲਾਣਾ ਕਰ ਗਿਆ ਹੈ। ਮਸੰਦਾਂ ਨੇ ਉਸੇ ਅਵਸਥਾ ਵਿਚ ਰਾਮ ਰਾਏ ਨੂੰ ਚਿਖਾ ਵਿਚ ਸੁੱਟ ਕੇ ਅੱਗ ਲਾ ਦਿੱਤੀ। ਅੱਗ ਦੇ ਸੇਕ ਨਾਲ ਸਰੀਰ ਸੜਨ ਲੱਗਾ ਤਾਂ ਰਾਮ ਰਾਏ ਦੀ ਸਮਾਧੀ ਖੁੱਲ੍ਹ ਗਈ। ਰਾਮ ਰਾਏ ਨੇ ਚਿਖਾ ਵਿਚ ਤੜਪ ਤੜਪ ਕੇ ਪ੍ਰਾਣ ਤਿਆਗੇ।

## ਗੁਰਦੇਵ ਡੇਹਰਾਦੂਨ ਵਿਚ

ਪੰਜਾਬ ਕੌਰ ਨੂੰ ਆਪਣੇ ਪ੍ਰਾਣਾਂ ਦੀ ਚਿੰਤਾ ਪੈ ਗਈ। ਉਹਨੇ ਸਾਰੇ ਹਾਲ ਲਿਖ ਕੇ ਆਪਣੇ ਵਿਸ਼ਵਾਸੀ ਸੇਵਕ ਦੇ ਹੱਥ ਗੁਰੂ ਮਹਾਰਾਜ ਕੋਲ ਬੇਨਤੀ-ਪੱਤਰ ਭੇਜ ਦਿੱਤਾ। ਮਹਾਰਾਜ ਕੀਤੇ ਬਚਨ ਅਨੁਸਾਰ ਉਸੇ ਵੇਲੇ ਕੁਝ ਚੋਣਵੇਂ ਯੋਧਿਆਂ ਸਮੇਤ ਡੇਹਰਾਦੂਨ ਜਾ ਪਹੁੰਚੇ। ਗੁਰਦੇਵ ਦੇ ਚਰਨਾਂ 'ਤੇ ਢਹਿ ਕੇ ਪੰਜਾਬ ਕੌਰ ਨੇ ਦਿਲ ਹਿਲਾ ਦੇਣ ਵਾਲੇ ਸ਼ਬਦਾਂ ਵਿਚ ਕਿਹਾ, "ਧਰਮ ਪਿਤਾ! ਮੇਰੀ ਦੁਹਾਈ!

ਇਹਨਾਂ ਜ਼ਾਲਮ ਮਸੰਦਾਂ ਨੇ ਮੇਰੇ ਪਤੀ ਨੂੰ ਜਿਊਂਦਿਆਂ ਸਾੜ ਦਿੱਤਾ ਹੈ। ਇਹਨਾਂ ਤੋਂ ਬਦਲਾ ਲਏ ਬਿਨਾਂ ਮੇਰੀ ਆਤਮਾ ਸ਼ਾਂਤ ਨਹੀਂ ਹੋਵੇਗੀ।"

## ਮਸੰਦਾਂ ਨੂੰ ਸਜ਼ਾ

ਮਹਾਰਾਜ ਨੇ ਸਾਰੇ ਮਸੰਦ ਪਕੜ ਲਏ। ਉਹਨਾਂ ਦੀਆਂ ਗ਼ਲਤੀਆਂ ਦੀ ਪੂਰੀ ਤਰ੍ਹਾਂ ਪੁਣ ਛਾਣ ਕੀਤੀ ਗਈ। ਜਿੰਨਾ ਜਿੰਨਾ ਕਿਸੇ ਦਾ ਗ਼ੁਨਾਹ ਸਾਬਤ ਹੋਇਆ, ਉਸ ਮੁਤਾਬਕ ਉਹਨਾਂ ਨੂੰ ਸਜ਼ਾ ਦਿੱਤੀ ਗਈ। ਕੁਝ ਭਲੇ ਸੁਭਾਅ ਦੇ ਮਸੰਦ ਪੰਜਾਬ ਕੌਰ ਦੇ ਵਫ਼ਾਦਾਰ ਵੀ ਸਨ। ਉਹਨਾਂ ਨੂੰ ਮਹਾਰਾਜ ਨੇ ਇਨਾਮ ਵੀ ਦਿੱਤੇ।* ਇਹ ਵੀ ਰਵਾਇਤ ਚਲੀ ਆਉਂਦੀ ਹੈ ਕਿ ਪੰਜਾਬ ਕੌਰ ਦੇ ਕਹਿਣ ਉੱਤੇ ਕੁਝ ਵੱਡੇ ਗੁਨਾਹੀਂ ਮਸੰਦ ਤੱਤਾ ਤੇਲ ਪਾ ਕੇ ਸਾੜੇ ਗਏ।†

ਮਸੰਦਾਂ ਨੂੰ ਯੋਗ ਸਜ਼ਾ ਦੇ ਕੇ ਪੰਜਾਬ ਕੌਰ ਨੂੰ ਰਾਮ ਰਾਏ ਦੀ ਗੱਦੀ ਸੌਂਪ ਕੇ ਮਹਾਰਾਜ ਵਾਪਸ ਪਾਉਂਟਾ ਸਾਹਿਬ ਆ ਗਏ।

## ਫ਼ਤਹਿ ਸ਼ਾਹ ਸ਼ਰਣ ਆਇਆ

ਰਾਮ ਰਾਏ ਦੀ ਪ੍ਰੇਰਨਾ ਨਾਲ ਫ਼ਤਹਿ ਸ਼ਾਹ ਦਰਬਾਰੀਆਂ ਸਮੇਤ ਪਾਉਂਟੇ ਆਇਆ। ਮਹਾਰਾਜ ਨੇ ਉਸ ਦਾ ਬੜਾ ਆਦਰ ਮਾਣ ਕੀਤਾ। ਮਹਾਰਾਜ ਨੇ ਰਾਜਾ ਮੇਦਨੀ ਪ੍ਰਕਾਸ਼ ਨੂੰ ਵੀ ਬੁਲਾ ਲਿਆ। ਦੋਹਾਂ ਰਾਜਿਆਂ ਨੂੰ ਸਮਝਾ ਕੇ ਗੁਰਦੇਵ ਨੇ ਉਹਨਾਂ ਦਾ ਪੁਰਾਣਾ ਝਗੜਾ ਨਿਬੇੜ ਕੇ ਸੁਲ੍ਹਾ ਕਰਾ ਦਿੱਤੀ। ਦੋਵੇਂ ਰਾਜੇ ਗੁਰਦੇਵ ਦਾ ਅਹਿਸਾਨ ਮੰਨਦੇ ਹੋਏ ਵਿਦਾ ਹੋਏ।

## ਪਾਉਂਟੇ ਵਿਚ ਨਿੱਤ ਦੇ ਕੰਮ

ਪਾਉਂਟੇ ਦੇ ਤਿੰਨ ਸਾਲ ਤਿਆਗੀ ਤੇ ਅਮਨ ਦੇ ਦਿਨ ਮੰਨੇ ਜਾਂਦੇ ਹਨ। ਗੁਰਦੇਵ ਦਾ ਜੀਵਨ ਸਦਾ ਹੀ ਇਕ ਜਮਾਂਦਰੂ ਸਿਪਾਹੀ ਵਾਂਗ ਨਿਯਮ-ਬੱਧ ਰਿਹਾ ਹੈ। ਅੰਮ੍ਰਿਤ ਵੇਲੇ ਉਠ ਕੇ ਨਿੱਤ-ਕਰਮ ਤੋਂ ਵਿਹਲੇ ਹੋ ਕੇ ਆਪ ਪਾਠ ਕਰਦੇ, ਕੀਰਤਨ ਸੁਣਦੇ ਤੇ ਫਿਰ ਵਿੱਦਿਆ-ਅਧਿਐਨ ਕਰਦੇ ਜਾਂ ਸਾਹਿਤ ਰਚਨਾ ਕਰਦੇ। ਪਿਛਲੇ ਪਹਿਰ ਆਪ ਸ਼ਿਕਾਰ ਖੇਡਦੇ, ਸ਼ਸਤਰ ਅਭਿਆਸ ਕਰਦੇ, ਸੈਨਾ ਦੇ ਫ਼ੌਜੀ ਕਰਤੱਬ ਵੇਖਦੇ, ਫ਼ੌਜੀ ਦਰਬਾਰ ਲਾਉਂਦੇ, ਢਾਡੀਆਂ ਦੀਆਂ ਵਾਰਾਂ ਤੇ ਕਵੀਆਂ ਦੀਆਂ ਰਚਨਾਵਾਂ ਸੁਣਦੇ।

## ਸ਼ੇਰ ਦਾ ਸ਼ਿਕਾਰ

ਇਕ ਦਿਨ ਸ਼ਿਕਾਰ ਖੇਡਦਿਆਂ ਗੁਰਦੇਵ ਨੇ ਇਕ ਬਲੀ ਬੱਬਰ ਸ਼ੇਰ ਦਾ ਸ਼ਿਕਾਰ ਤਲਵਾਰ ਨਾਲ ਕੀਤਾ।

## ਕਪਾਲ ਮੋਚਨ ਗਏ

ਇਹਨਾਂ ਹੀ ਦਿਨਾਂ ਵਿਚ ਗੁਰਦੇਵ ਕਪਾਲ ਮੋਚਨ ਵੀ ਗਏ। ਤੀਰਥਾਂ 'ਤੇ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੩ ।

† ਸੂਰਜ ਪ੍ਰਕਾਸ਼, ਰੁਤ ਦੂਸਰੀ, ਅੰਸੂ ੯ ।

ਜਾਣ ਦਾ ਵੱਡਾ ਮੰਤਵ ਹੁੰਦਾ ਸੀ ਸਿੱਖੀ ਦਾ ਪ੍ਰਚਾਰ ਕਰਨਾ।

## ਕ੍ਰਿਸ਼ਨਾ ਅਵਤਾਰ ਦਾ ਅਨੁਵਾਦ

ਕੁਝ ਇਤਿਹਾਸਕਾਰਾਂ ਦੀ ਰਾਏ ਹੈ ਕਿ ਪਾਉਂਟੇ ਰਹਿੰਦਿਆਂ ਮਹਾਰਾਜ ਨੇ ਸੰਸਕ੍ਰਿਤ ਵਿਚੋਂ 'ਕ੍ਰਿਸ਼ਨਾ ਅਵਤਾਰ' ਦਾ ਅਨੁਵਾਦ ਕੀਤਾ। ਕੇਵਲ ਏਨਾ ਹੀ ਨਹੀਂ, ਮਹਾਰਾਜ ਨੇ ਕੁਝ ਹੋਰ ਬਾਣੀ ਵੀ ਏਥੇ ਰਚੀ।

## ਵਿੱਦਿਆ ਪਿਆਰ

ਮਹਾਰਾਜ ਪਾਸ ਕੇਸ਼ਵ, ਦੱਤਾਨੰਦ, ਰਘੁਨਾਥ ਆਦਿ ਸੰਸਕ੍ਰਿਤ ਦੇ ਮਹਾਨ ਪੰਡਿਤ ਨੌਕਰ ਸਨ। ਹਜ਼ੂਰ ਨੇ ਪੰਡਿਤ ਰਘੁਨਾਥ ਨੂੰ ਕਿਹਾ ਕਿ ਉਹ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਵੇ, ਪਰ ਜਾਤ ਅਭਿਮਾਨੀ ਪੰਡਿਤ ਨੇ ਸਿੱਖਾਂ ਨੂੰ ਸੰਸਕ੍ਰਿਤ ਪੜ੍ਹਾਉਣ ਤੋਂ ਇਨਕਾਰ ਕਰ ਦਿੱਤਾ।

ਗੁਰਦੇਵ ਨੇ ਪੰਜ ਸਿੱਖ : ਗੰਡਾ ਸਿੰਘ, ਵੀਰ ਸਿੰਘ, ਕਰਮ ਸਿੰਘ, ਸੈਣਾ ਸਿੰਘ, ਰਾਮ ਸਿੰਘ ਸੰਸਕ੍ਰਿਤ ਪੜ੍ਹਨ ਵਾਸਤੇ ਕਾਂਸ਼ੀ ਭੇਜੇ। ਉਹ ਸਾਰੇ ਬਸਤਰ ਸਫ਼ੈਦ ਪਹਿਨਦੇ ਤੇ ਪੁੱਛਣ ਉੱਤੇ ਆਪਣੇ ਆਪ ਨੂੰ 'ਨਿਰਮਲੇ' ਸਾਧੂ ਦੱਸਦੇ। ਉਹਨਾਂ ਸੱਤ ਸਾਲ ਬਨਾਰਸ ਰਹਿ ਕੇ ਮਹਾਨ ਪੰਡਿਤਾਂ ਕੋਲੋਂ ਸੰਸਕ੍ਰਿਤ ਪੜ੍ਹੀ ਤੇ ਫਿਰ ਵਾਪਸ ਅਨੰਦਪੁਰ ਆ ਕੇ ਹੋਰ ਸਿੱਖਾਂ ਨੂੰ ਪੜ੍ਹਾਈ। ਲੋਕ ਉਹਨਾਂ ਨੂੰ 'ਨਿਰਮਲੇ' ਕਹਿੰਦੇ। ਉਹਨਾਂ ਦੀ ਪਰਨਾਲੀ ਹੀ ਅੱਜ ਕੱਲ੍ਹ ਦੇ ਨਿਰਮਲੇ ਸਾਧੂ ਹਨ।

## ਬੁੱਧੂ ਸ਼ਾਹ ਦਰਸ਼ਨ ਵਾਸਤੇ ਆਇਆ

ਸਢੌਰੇ ਦੇ ਰਹਿਣ ਵਾਲਾ ਪੀਰ ਬੁੱਧੂ ਸ਼ਾਹ (ਸ਼ਾਹ ਬਦਰੁੱਦੀਨ) ਬੜਾ ਭਲਾ ਪੁਰਸ਼ ਸੀ। ਗੁਰਦੇਵ ਦੀ ਸ਼ੋਭਾ ਸੁਣ ਕੇ ਉਹ ਕੁਝ ਮੁਰੀਦਾਂ ਸਮੇਤ ਦਰਸ਼ਨ ਵਾਸਤੇ ਆਇਆ। ਮਹਾਰਾਜ ਨੇ ਪੀਰ ਜੀ ਦਾ ਬੜਾ ਆਦਰ ਸਤਿਕਾਰ ਕੀਤਾ। ਕਈ ਦਿਨ ਬੁੱਧੂ ਸ਼ਾਹ ਪਾਉਂਟਾ ਸਾਹਿਬ ਵਿਚ ਰਿਹਾ।

## ਦਾਮਲਾ ਪਿੰਡ ਦੇ ਪਠਾਣ ਸਿਪਾਹੀ

ਦਾਮਲਾ ਪਿੰਡ ਦੇ ਰਹਿਣ ਵਾਲੇ ਪੰਜ ਸੌ ਪਠਾਣ ਔਰੰਗਜ਼ੇਬ ਨੇ ਫ਼ੌਜ ਵਿਚੋਂ ਕੱਢ ਦਿੱਤੇ। ਬੁੱਧੂ ਸ਼ਾਹ ਦੀ ਸਿਫ਼ਾਰਸ਼ ਉੱਤੇ ਉਹ ਗੁਰੂ ਜੀ ਨੇ ਨੌਕਰ ਰੱਖ ਲਏ। ਉਹ ਪੰਜ ਸੌ ਪਠਾਣ, ਪੰਜਾਂ ਸਰਦਾਰਾਂ (ਕਾਲੇ ਖ਼ਾਂ, ਭੀਖਨ ਖ਼ਾਂ, ਨਜਾਬਤ ਖ਼ਾਂ, ਹੱਯਾਤ ਖਾਂ ਤੇ ਉਮਰ ਖ਼ਾਂ*) ਦੇ ਮਾਤਹਿਤ ਸਨ। ਸਰਦਾਰ ਦੀ ਪੰਜ ਰੁਪਏ ਤੇ ਸਿਪਾਹੀ ਦੀ ਇਕ ਰੁਪਿਆ ਰੋਜ਼ਾਨਾ ਤਨਖ਼ਾਹ ਪੱਕੀ ਹੋਈ।

ਪਾਉਂਟਾ ਸਾਹਿਬ ਵਿਚ ਬੀਤਿਆ ਇਹ ਸਮਾਂ ਮਹਾਰਾਜ ਦੇ ਜੀਵਨ ਵਿਚ ਸਭ ਤੋਂ ਵਧੇਰੇ ਅਮਨ ਦਾ ਮੰਨਿਆ ਜਾ ਸਕਦਾ ਹੈ।

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੦੩ ।

# ਅੱਠਵਾਂ ਕਾਂਡ

## ਭੰਗਾਣੀ ਯੁੱਧ

### ਭੀਮ ਚੰਦ ਦੀ ਨਵੇਂ ਸਿਰਿਉਂ ਸ਼ਰਾਰਤ

ਗੁਰਦੇਵ ਅਜੇ ਪਾਉਂਟੇ ਹੀ ਸਨ, ਜਾਂ ਭੀਮ ਚੰਦ ਦੇ ਪੁੱਤਰ (ਅਜਮੇਰ ਚੰਦ) ਦੇ ਵਿਆਹ ਦਾ ਨੀਯਤ ਸਮਾਂ ਆ ਪਹੁੰਚਿਆ। ਭੀਮ ਚੰਦ ਤੇ ਉਹਦੇ ਸਾਥੀ ਰਾਜੇ ਜੰਞ ਨਾਲ ਬਹੁਤ ਸਾਰੀਆਂ ਫ਼ੌਜਾਂ ਲੈ ਕੇ ਚੜ੍ਹੇ ਤਾਂ ਕਿ ਉਹ ਰਾਹ ਵਿਚ ਗੁਰੂ ਉੱਤੇ ਹਮਲਾ ਕਰ ਸਕਣ। ਰਾਜਿਆਂ ਨੇ ਪਠਾਣਾਂ ਨੂੰ ਵੀ ਆਪਣੇ ਨਾਲ ਗੰਢ ਲਿਆ। ਰਿਸ਼ਵਤ ਤੇ ਲੁੱਟ ਦੀ ਆਸ ਨੇ ਉਹਨਾਂ ਦਾ ਈਮਾਨ ਡੁਲਾ ਦਿੱਤਾ।

### ਕਾਲੇ ਖ਼ਾਂ ਵਫ਼ਾਦਾਰ ਰਿਹਾ

ਕਾਲੇ ਖ਼ਾਂ ਆਪਣੇ ਸੌ ਸਿਪਾਹੀਆਂ ਸਣੇ ਗੁਰਦੇਵ ਦਾ ਵਫ਼ਾਦਾਰ ਰਿਹਾ। ਬਾਕੀ ਚਾਰੇ ਪਠਾਣ ਜਰਨੈਲ ਆਪਣੇ ਸਿਪਾਹੀਆਂ ਸਣੇ ਗੁਰੂ ਜੀ ਨੂੰ ਛੱਡ ਕੇ ਚਲੇ ਗਏ। ਗੁਰਦੇਵ ਨੇ ਸਭ ਦੀਆਂ ਤਨਖ਼ਾਹਾਂ ਦੇ ਦਿੱਤੀਆਂ।

### ਫ਼ਤਹਿ ਸ਼ਾਹ ਵੱਲੋਂ ਵਿਆਹ ਦਾ ਸੱਦਾ

ਫ਼ਤਹਿ ਸ਼ਾਹ ਨੇ ਆਪਣੀ ਕੰਨਿਆ ਦੇ ਵਿਆਹ 'ਤੇ ਗੁਰੂ ਜੀ ਨੂੰ ਵੀ ਬੁਲਾਇਆ। ਗੁਰੂ ਜੀ ਨੇ ਆਪਣੇ ਦੀਵਾਨ ਨੰਦ ਚੰਦ ਨੂੰ ਤਿਆਰ ਕੀਤਾ। ਗੁਰੂ ਘਰ ਦੀ ਸ਼ਾਨ ਤੇ ਰਾਜਾ ਫ਼ਤਹਿ ਸ਼ਾਹ ਦੀ ਪਦਵੀ ਨੂੰ ਮੁੱਖ ਰੱਖਦਿਆਂ, ਮਹਾਰਾਜ ਨੇ ਨਿਉਂਦਰੇ ਵਜੋਂ ਭੇਜਣ ਲਈ ਕੰਨਿਆ ਵਾਸਤੇ ਬਹੁਤ ਸਾਰੇ ਕੀਮਤੀ ਤੋਹਫ਼ੇ ਤਿਆਰ ਕਰਵਾਏ, ਜਿਨ੍ਹਾਂ ਵਿਚੋਂ ਇਕ ਹਾਰ* ਸਵਾ ਲੱਖ ਰੁਪਏ ਦਾ ਸੀ।

### ਵਿਆਹ 'ਤੇ ਦੀਵਾਨ ਨੰਦ ਚੰਦ ਨੂੰ ਭੇਜਿਆ

ਪੰਜ ਸੌ ਘੋੜੇ ਅਸਵਾਰ ਨਾਲ ਲੈ ਕੇ ਦੀਵਾਨ ਨੰਦ ਚੰਦ ਗਿਆ। ਸ੍ਰੀਨਗਰ (ਗੜ੍ਹਵਾਲ) ਪਹੁਚੰਣ 'ਤੇ ਰਾਜਾ ਫ਼ਤਹਿ ਸ਼ਾਹ ਨੇ ਦੀਵਾਨ ਨੰਦ ਚੰਦ ਦਾ ਬੜਾ ਆਦਰ ਸਤਿਕਾਰ ਕੀਤਾ। ਉਹਨੇ ਦੀਵਾਨ ਦਾ ਉਤਾਰਾ ਮਹਿਲਾਂ ਵਿਚ ਕਰਵਾਉਣਾ ਚਾਹਿਆ, ਪਰ ਦੀਵਾਨ ਨੇ ਬਾਹਰ ਖੁੱਲ੍ਹੇ ਮੈਦਾਨ ਵਿਚ ਡੇਰਾ ਲਾਇਆ।

### ਭੀਮ ਚੰਦ ਦੇ ਰਾਹ ਰੋਕਣ ਦਾ ਫ਼ੈਸਲਾ

ਸਣੇ ਸਾਥੀ ਰਾਜਿਆਂ ਦੇ ਭੀਮ ਚੰਦ ਪੂਰੀ ਫ਼ੌਜੀ ਤਿਆਰੀ ਨਾਲ ਆ ਰਿਹਾ ਸੀ। ਉਹਦਾ ਰਾਹ ਪਾਉਂਟੇ ਵਿਚ ਦੀ ਪੈਂਦਾ ਸੀ। ਜਿਸ ਢੰਗ ਨਾਲ ਭੀਮ ਚੰਦ ਉਥੋਂ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੪।

ਦੀ ਲੰਘਣਾ ਚਾਹੁੰਦਾ ਸੀ, ਉਹ ਬੜਾ ਹੈਂਕੜ ਭਰਿਆ ਸੀ। ਸੋ, ਮਹਾਰਾਜ ਨੇ ਭੀਮ ਚੰਦ ਦਾ ਰਾਹ ਰੋਕਣ ਦਾ ਫ਼ੈਸਲਾ ਕਰ ਲਿਆ।

## ਗੁਰਦੇਵ ਨੇ ਰਾਜਘਾਟ ਮੱਲ ਲਿਆ

ਭੀਮ ਚੰਦ ਨੇ 'ਰਾਜਘਾਟ' ਤੋਂ ਜਮਨਾ ਪਾਰ ਕਰਨੀ ਸੀ। ਨੇੜੇ ਪਹੁੰਚਣ 'ਤੇ ਉਸ ਨੂੰ ਸੂਹੇ ਨੇ ਦੱਸਿਆ, "ਗੁਰਦੇਵ ਪੂਰੀ ਤਾਕਤ ਨਾਲ ਮੋਰਚੇ ਮੱਲੀ ਬੈਠੇ ਹਨ। ਉਹਨਾਂ ਦੀ ਆਗਿਆ ਬਿਨਾਂ ਜਮਨਾ ਪਾਰ ਕਰਨ ਦਾ ਯਤਨ ਕਰਨਾ ਖ਼ਤਰੇ ਤੋਂ ਖ਼ਾਲੀ ਨਹੀਂ। ਫ਼ੌਜ ਦੀ ਬਹੁ-ਗਿਣਤੀ ਦੇ ਮਾਣ ਉੱਤੇ ਲੜਾਈ ਸਹੇੜਨਾ ਵੀ ਆਤਮ ਹੱਤਿਆ ਦੇ ਬਰਾਬਰ ਹੋਵੇਗਾ।"

## ਰਾਜਿਆਂ ਦੀ ਚਿੱਠੀ ਗੁਰੂ ਜੀ ਵੱਲ

ਬੜੀ ਲੰਮੀ ਚੌੜੀ ਵਿਚਾਰ ਪਿੱਛੋਂ, ਸਾਰੇ ਰਾਜਿਆਂ ਨੇ ਚਿੱਠੀ ਦੇ ਕੇ ਇਕ ਮੰਤਰੀ ਨੂੰ ਗੁਰੂ ਜੀ ਪਾਸ ਭੇਜਿਆ।

ਮੰਤਰੀ ਨੇ ਆਪਣਾ ਪੱਖ ਬੜੇ ਸੁਚੱਜੇ ਢੰਗ ਨਾਲ ਪੇਸ਼ ਕੀਤਾ। ਇਕ ਪਾਸੇ ਹੱਦ ਤੋਂ ਵੱਧ ਨਿਮਰਤਾ ਤੇ ਪੂਜਾ ਦੱਛਣਾ ਦਾ ਲਾਲਚ ਦਿੱਤਾ ਗਿਆ ਤੇ ਦੂਸਰੇ ਪਾਸੇ ਐਨੇ ਨਾਮਵਰ ਰਾਜਿਆਂ ਦੀ ਨਰਾਜ਼ਗੀ ਦੀ ਧਮਕੀ।

## ਗੁਰੂ ਜੀ ਦਾ ਉੱਤਰ

ਸਾਰੀਆਂ ਗੱਲਾਂ ਸੁਣ ਕੇ ਗੁਰਦੇਵ ਨੇ ਬੜੇ ਠਰ੍ਹੰਮੇ ਨਾਲ ਉੱਤਰ ਦਿੱਤਾ, "ਮੰਤਰੀ ਜੀ! ਤੁਹਾਡੇ ਰਾਜੇ ਦਿਲੋਂ ਸਾਫ਼ ਨਹੀਂ। ਉਹ ਸਾਡੇ ਉੱਤੇ ਹਮਲਾ ਕਰਨ ਵਾਸਤੇ ਫ਼ੌਜਾਂ ਲੈ ਕੇ ਆਏ ਹਨ। ਸਾਡਾ ਉੱਤਰ ਹੈ ਕਿ ਸਣੇ ਫ਼ੌਜ ਲੰਘਣਾ ਹੈ ਤਾਂ ਲੜ ਕੇ ਲੰਘਣ ਜਾਂ ਫ਼ੌਜਾਂ ਵਾਪਸ ਕਰ ਦੇਣ ਤੇ ਜੰਞ ਲੰਘ ਜਾਵੇ। ਅਸੀਂ ਰੁਕਾਵਟ ਨਹੀਂ ਪਾਵਾਂਗੇ।"

## ਲਾੜਾ ਸਿੱਧੇ ਰਸਤੇ ਤੇ ਜੰਞ ਲੰਮੇ ਰਾਹ

ਗੁਰਦੇਵ ਦੇ ਇਸ ਉੱਤਰ ਉੱਤੇ ਰਾਜਿਆਂ ਵਿਚ ਬੜੀ ਲੰਮੀ ਚੌੜੀ ਬਹਿਸ ਹੋਈ। ਫ਼ੈਸਲਾ ਇਹ ਹੋਇਆ ਕਿ ਲਾੜੇ ਨੂੰ ਮੰਤਰੀ ਪਰਮਾਨੰਦ ਦੇ ਨਾਲ ਸਿੱਧੇ ਰਸਤੇ ਭੇਜ ਦਿੱਤਾ ਜਾਵੇ ਤੇ ਜੰਞ ਸਾਰੀ ਸਣੇ ਫ਼ੌਜ ਦੂਸਰੇ ਰਾਹੇ ਜਾਏ।

ਸੜਦੇ ਭੁਜਦੇ ਰਾਜੇ ਪਿਛਾਂਹ ਮੁੜ ਪਏ। ਕਿਸੇ ਹੋਰ ਘਾਟ ਤੋਂ ਜਮਨਾ ਪਾਰ ਕਰਕੇ ਉਹ ਵਿੰਗੇ ਰਸਤੇ ਸ੍ਰੀਨਗਰ ਪੁੱਜੇ।

## ਅਜਮੇਰ ਚੰਦ ਗੁਰੂ ਜੀ ਦੀ ਸ਼ਰਣ

ਪਰਮਾ ਨੰਦ ਦੇ ਸਮਝਾਉਣ ਉੱਤੇ ਅਜਮੇਰ ਚੰਦ (ਭੀਮ ਚੰਦ ਦਾ ਲੜਕਾ) ਸਿੱਧਾ ਗੁਰੂ ਜੀ ਦੀ ਸ਼ਰਣ ਜਾ ਪਿਆ। ਗੁਰਦੇਵ ਨੇ ਉਸ ਦਾ ਯੋਗ ਸਤਿਕਾਰ ਕੀਤਾ।

ਕੁਝ ਸੇਵਕਾਂ ਸਮੇਤ ਮੰਤਰੀ ਪਰਮਾਨੰਦ ਤੇ ਲਾੜਾ ਮਿਥੇ ਸਮੇਂ 'ਤੇ ਸ੍ਰੀਨਗਰ ਪਹੁੰਚ ਗਏ। ਠੀਕ ਲਗਨ ਸਮੇਂ ਵਿਆਹ ਹੋ ਗਿਆ।

## ਭੀਮ ਚੰਦ ਦੀ ਨਾਰਾਜ਼ਗੀ

ਦੋ ਚਾਰ ਦਿਨ ਪਛੜ ਕੇ ਬਰਾਤ ਵੀ ਪਹੁੰਚ ਗਈ। ਇਹ ਸੁਣ ਕੇ ਕਿ ਗੁਰੂ ਜੀ ਦਾ ਦੀਵਾਨ ਵੀ ਤੋਹਫ਼ੇ ਲੈ ਕੇ ਆਇਆ ਹੋਇਆ ਹੈ, ਭੀਮ ਚੰਦ ਸੜ ਭੁੱਜ ਗਿਆ। ਉਹਨੇ ਧਮਕੀ ਦਿੱਤੀ ਕਿ ਫ਼ਤਹਿ ਸ਼ਾਹ ਗੁਰੂ ਨਾਲ ਲੜਨ ਵਾਸਤੇ ਤਿਆਰ ਹੋਵੇ ਜਾਂ ਉਹਦੀ ਲੜਕੀ ਛੱਡ ਕੇ ਤੁਰ ਜਾਵਾਂਗਾ। ਫ਼ਤਹਿ ਸ਼ਾਹ ਯਰਕ ਗਿਆ। ਉਹਨੇ ਗੁਰੂ ਨਾਲ ਲੜਨਾ ਮੰਨ ਲਿਆ। ਭੀਮ ਚੰਦ ਨੇ ਉਸੇ ਵੇਲੇ ਸਿੱਖਾਂ ਦਾ ਡੇਰਾ ਲੁੱਟਣ ਦਾ ਹੁਕਮ ਦੇ ਦਿੱਤਾ।

## ਦੀਵਾਨ ਨੰਦ ਚੰਦ ਬਚ ਕੇ ਨਿਕਲ ਗਿਆ

ਪਰ ਭੀਮ ਚੰਦ ਦੀਆਂ ਫ਼ੌਜਾਂ ਦੇ ਹਮਲੇ ਤੋਂ ਪਹਿਲਾਂ ਹੀ ਸਿੱਖ ਉਹਨਾਂ ਦੇ ਘੇਰੇ ਵਿਚੋਂ ਨਿਕਲ ਗਏ ਸਨ। ਰਾਜਿਆਂ ਦੀ ਫ਼ੌਜ ਦਾ ਇਕ ਦਸਤਾ ਪਿੱਛੋਂ ਰਾਹ ਵਿਚ ਜਾ ਮਿਲਿਆ। ਸਿੱਖਾਂ ਨੇ ਅੱਗੋਂ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਤੀਰਾਂ ਤੇ ਗੋਲੀਆਂ ਦੀ ਐਸੀ ਵਾਛੜ ਕੀਤੀ ਕਿ ਪਹਾੜੀਏ ਸਿਰ 'ਤੇ ਪੈਰ ਰੱਖ ਕੇ ਨਸ ਗਏ। ਦੀਵਾਨ ਨੰਦ ਚੰਦ ਸਣੇ ਸਾਥੀਆਂ ਦੇ ਸਹੀ ਸਲਾਮਤ ਪਾਉਂਟੇ ਪਹੁੰਚ ਗਿਆ।

## ਲੜਾਈ ਦੀ ਤਿਆਰੀ

ਹੁਣ ਲੜਾਈ ਬੜੀ ਨੇੜੇ ਆ ਗਈ। ਗੁਰਦੇਵ ਨੇ ਤਿਆਰੀ ਦਾ ਹੁਕਮ ਦੇ ਦਿੱਤਾ। ਉਧਰ ਰਾਜੇ ਵੀ ਹਮਲੇ ਦੀ ਤਿਆਰੀ ਕਰਨ ਲੱਗੇ। ਗੁਰੂ ਜੀ ਨੂੰ ਛੱਡ ਕੇ ਜਾਣ ਵਾਲੇ ਚਾਰ ਸੌ ਪਠਾਣ ਖੁੱਲ੍ਹਮ-ਖੁੱਲ੍ਹਾ ਰਾਜਿਆਂ ਨਾਲ ਜਾ ਮਿਲੇ।

## ਬੁੱਧੂ ਸ਼ਾਹ ਹਾਜ਼ਰ ਹੋਇਆ

ਪਠਾਣਾਂ ਦੀ ਬੇਵਫ਼ਾਈ ਦੀਆਂ ਖ਼ਬਰਾਂ ਸੱਯਦ ਬੁੱਧੂ ਸ਼ਾਹ ਤੱਕ ਪਹੁੰਚ ਗਈਆਂ। ਪਠਾਣਾਂ ਦੀ ਕੀਤੀ ਦਾ ਉਹਨੂੰ ਬਹੁਤ ਅਫ਼ਸੋਸ ਹੋਇਆ। ਉਹ ਆਪਣੇ ਚਾਰ ਪੁੱਤਰ, ਦੋ ਭਰਾ ਤੇ ਸੱਤ ਸੌ ਮੁਰੀਦ ਲੈ ਕੇ ਗੁਰੂ ਜੀ ਦੀ ਸੇਵਾ ਵਿਚ ਆ ਹਾਜ਼ਰ ਹੋਇਆ।

## ਭੰਗਾਣੀ ਦਾ ਮੈਦਾਨ ਚੁਣਿਆ

ਗੁਰਦੇਵ ਵਸੋਂ ਦੇ ਨੇੜੇ ਨਹੀਂ ਸਨ ਲੜਨਾ ਚਾਹੁੰਦੇ। ਉਹਨਾਂ ਪਾਉਂਟੇ ਤੋਂ ਛੇ-ਸੱਤ ਮੀਲ ਅੱਗੇ ਵੱਧ ਕੇ ਛੋਟੇ ਜਿਹੇ ਪਹਾੜੀ ਪਿੰਡ 'ਭੰਗਾਣੀ' ਕੋਲ ਜਾ ਮੋਰਚੇ ਮੱਲੇ।

## ਰਾਜਿਆਂ ਦੀ ਚੜ੍ਹਾਈ

ਵਿਆਹ ਤੋਂ ਵਿਹਲੇ ਹੋ ਕੇ ਰਾਜੇ ਆਪਣੀਆਂ ਫ਼ੌਜਾਂ ਲੈ ਕੇ ਗੁਰੂ ਜੀ 'ਤੇ ਹਮਲਾ ਕਰਨ ਵਾਸਤੇ ਚੜ੍ਹ ਪਏ। ਚਾਰ ਸੌ ਪਠਾਣ ਵੀ ਉਹਨਾਂ ਦੇ ਨਾਲ ਸਨ।

## ਗੁਰੂ ਜੀ ਦੀ ਫ਼ੌਜ

ਦੂਸਰੇ ਪਾਸੇ ਗੁਰੂ ਜੀ ਦੇ ਯੋਧੇ ਸਨ : ਬੀਬੀ ਵੀਰੋ (ਗੁਰੂ ਜੀ ਦੀ ਭੂਆ) ਦੇ

ਪੰਜੇ ਪੁੱਤਰ (ਸੰਗੋ ਸ਼ਾਹ, ਜੀਤ ਮੱਲ, ਗੁਲਾਬ ਰਾਏ, ਗੰਗਾ ਰਾਮ, ਮਾਹਰੀ ਚੰਦ), ਗੁਰਦੇਵ ਦੇ ਮਾਮਾ ਕਿਰਪਾਲ ਚੰਦ, ਲਾਲ ਚੰਦ (ਬਿੱਧੀ ਚੰਦ ਦਾ), ਦੀਵਾਨ ਨੰਦ ਚੰਦ, ਊਦਾ (ਉਦੇ ਸਿੰਘ), ਬਚਿੱਤ੍ਰ (ਸਿੰਘ), ਆਲਮ (ਸਿੰਘ), ਚੰਦਨ ਰਾਏ, ਪ੍ਰੋਹਤ ਦਇਆ ਰਾਮ, ਸਾਹਿਬ ਚੰਦ, ਸੰਗਤੀਆ, ਬੁੱਧੂ ਸ਼ਾਹ, ਕਾਲੇ ਖ਼ਾਂ। ਸਾਰੀ ਫ਼ੌਜ ਰਲ ਮਿਲ ਕੇ ਦੋ ਹਜ਼ਾਰ ਹੋ ਗਈ ਸੀ।

## ਉਦਾਸੀ ਨੱਸ ਗਏ

ਗੁਰਦੇਵ ਦੇ ਡੇਰੇ ਨਾਲ ਪੰਜ ਸੌ ਉਦਾਸੀ ਸਾਧ ਵੀ ਸਨ। ਲੜਾਈ ਦੀ ਖ਼ਬਰ ਸੁਣ ਕੇ ਉਹਨਾਂ ਵਿਚੋਂ ਚਾਰ ਸੌ ਨੜਿੰਨਵੇਂ ਰਾਤੋ-ਰਾਤ ਨੱਸ ਗਏ। ਉਦਾਸੀਆਂ ਦਾ ਮਹੰਤ ਕਿਰਪਾਲ ਦਾਸ (ਪਿੰਡ ਹੇਹਰਾਂ ਵਾਲਾ) ਇਕੱਲਾ ਹੀ ਰਹਿ ਗਿਆ।

## ਦੋਵੇਂ ਦਲ ਆਹਮੋ-ਸਾਹਮਣੇ

ਗੁਰਦੇਵ ਨੇ ਲੜਾਈ ਵਾਸਤੇ ਮੈਦਾਨ ਬੜਾ ਢੁੱਕਵਾਂ ਚੁਣਿਆ। ਸਿੱਖ ਫ਼ੌਜਾਂ ਘੋੜੇ ਦੇ ਸੁੰਬ ਵਰਗਾ ਗੋਲ ਮੋਰਚਾ ਬਣਾ ਕੇ ਬੈਠ ਗਈਆਂ।

ਦੁਸ਼ਮਣ ਦਸ ਹਜ਼ਾਰ ਫ਼ੌਜ ਲਈ ਮਾਰੋ ਮਾਰ ਕਰਦਾ ਆ ਰਿਹਾ ਸੀ। ਸਭ ਤੋਂ ਅੱਗੇ ਰਾਜਾ ਫ਼ਤਹਿ ਸ਼ਾਹ ਤੇ ਚਾਰ ਸੌ ਪਠਾਣ ਸਨ। 'ਯਾ ਅਲੀ' ਦੇ ਨਾਅਰੇ ਲਾਉਂਦੇ ਪਠਾਣ ਅੰਨ੍ਹੇ-ਵਾਹ ਵਧੇ ਆ ਰਹੇ ਸਨ। ਉਹਨਾਂ ਦੇ ਕਦਮ ਤਾਂ ਰੁਕੇ ਜਾਂ ਗੁਰੂ ਦੇ ਯੋਧਿਆਂ ਨੇ ਅੱਗੋਂ ਮਰਦਾਂ ਵਾਂਗ ਸਵਾਗਤ ਕੀਤਾ।

## ਲੜਾਈ ਸ਼ੁਰੂ

ਦੁਸ਼ਮਣ ਮਾਰ ਹੇਠਾਂ ਆਇਆ ਤਾਂ ਸਿੱਖਾਂ ਨੇ ਤਿੰਨਾਂ ਪਾਸਿਆਂ ਤੋਂ ਤੀਰਾਂ ਤੇ ਗੋਲੀਆਂ ਦੀ ਝੜੀ ਲਾ ਦਿੱਤੀ। ਸਿੱਖ ਏਨੇ ਸ਼ਸਤਰ-ਅਭਿਆਸੀ ਸਨ ਕਿ ਕੋਈ ਵੀ ਵਾਰ ਖ਼ਾਲੀ ਨਹੀਂ ਸੀ ਜਾਂਦਾ।

ਥੋੜ੍ਹੇ ਚਿਰ ਵਿਚ ਹੀ ਪਠਾਣਾਂ ਨੂੰ ਪਿੱਛੇ ਹਟਦਿਆਂ ਵੇਖ ਕੇ ਫ਼ਤਹਿ ਸ਼ਾਹ ਦੀ ਫ਼ੌਜ ਪਹਿਲਾਂ ਹੀ ਪਿੜ ਛੱਡ ਕੇ ਨੱਸ ਉਠੀ।

ਫ਼ਤਹਿ ਸ਼ਾਹ ਦੀ ਮਦਦ ਵਾਸਤੇ ਗੋਪਾਲ ਗੁਲੇਰੀਆ, ਹਰੀ ਚੰਦ ਹੰਡੂਰੀਆ ਤੇ ਭੀਮ ਚੰਦ ਕਹਿਲੂਰੀਆ ਆਦਿ ਕਈ ਰਾਜੇ ਅੱਗੇ ਆ ਗਏ। ਪਿੱਛੇ ਹਟ ਰਹੀ ਫ਼ੌਜ ਨੂੰ ਉਹਨਾਂ ਝਿੜਕ ਕੇ ਰੋਕਿਆ। ਫ਼ਤਹਿ ਸ਼ਾਹ ਨੇ ਪਠਾਣਾਂ ਨੂੰ ਤਾਹਨਾ ਦਿੰਦਿਆਂ ਕਿਹਾ, "ਖ਼ਾਨ ਸਾਹਿਬ! ਕੀ ਪਠਾਣ ਕੌਮ ਵਿਚੋਂ ਵੱਡਿਆਂ ਵਾਲਾ ਲਹੂ ਮੁੱਕ ਗਿਆ ਏ ? ਸਾਧਾਂ ਫ਼ਕੀਰਾਂ ਸਾਹਮਣੇ ਪਿੱਠ ਦੇਣ ਨਾਲੋਂ ਸਾਨੂੰ ਪਠਾਣਾਂ ਤੇ ਰਾਜਪੂਤਾਂ ਨੂੰ ਕਿਤੇ ਡੁੱਬ ਕੇ ਮਰ ਜਾਣਾ ਚਾਹੀਦਾ ਹੈ।"

## ਹੱਯਾਤ ਖ਼ਾਂ ਤੇ ਕਿਰਪਾਲ ਉਦਾਸੀ ਦਾ ਯੁੱਧ

ਇਹ ਬੋਲੀ ਹੱਯਾਤ ਖ਼ਾਂ ਨੂੰ ਖਾ ਗਈ। ਉਹ ਪਠਾਣਾਂ ਦੀ ਫ਼ੌਜ ਲੈ ਕੇ ਅੱਗੇ ਵਧਿਆ। ਉਹਦੇ ਟਾਕਰੇ 'ਤੇ ਕਿਰਪਾਲ ਦਾਸ ਉਦਾਸੀ ਆ ਗੱਜਿਆ। ਕੁਦਰਤ ਦੇ ਰੰਗ, ਕਿਰਪਾਲ ਦਾਸ ਨੇ ਮਤਹਿਰ ਨਾਲ ਹੀ ਹੱਯਾਤ ਖ਼ਾਂ ਨੂੰ ਮਾਰ ਲਿਆ।

## ਜੀਤ ਮੱਲ ਸ਼ਹੀਦ ਹੋ ਗਿਆ

ਥਾਂ-ਥਾਂ ਯੋਧੇ ਮਰਨ ਮਾਰਨ ਦੀ ਧਾਰ ਕੇ ਆਹਮੋ=ਸਾਹਮਣੇ ਟਕਰਾ ਗਏ। ਜੀਤ ਮੱਲ ਤੇ ਹਰੀ ਚੰਦ ਦਾ ਸਾਹਮਣਾ ਹੋ ਗਿਆ। ਸਿੱਟੇ ਵਜੋਂ ਹਰੀ ਚੰਦ ਮੂਰਛਾ ਹੋ ਕੇ ਡਿੱਗ ਪਿਆ, ਪਰ ਜੀਤ ਮੱਲ ਸ਼ਹੀਦ ਹੋ ਗਿਆ।

## ਸੰਗੋ ਸ਼ਾਹ ਤੇ ਨਜਾਬਤ ਖ਼ਾਂ ਦੋਵੇਂ ਸ਼ਹੀਦ

ਭਰਾ ਨੂੰ ਸ਼ਹੀਦ ਹੋਇਆ ਵੇਖ ਕੇ ਸੰਗੋ ਸ਼ਾਹ ਲਲਕਾਰੇ ਮਾਰਦਾ ਅੱਗੇ ਵਧਿਆ। ਸੰਗੋ ਸ਼ਾਹ ਨੇ ਨਜਾਬਤ ਖ਼ਾਂ ਨੂੰ ਲਲਕਾਰਿਆ। ਗ਼ੁੱਸਾ ਖਾ ਕੇ ਪਠਾਣ ਸੰਗੋ ਸ਼ਾਹ ਦੇ ਸਾਹਮਣੇ ਆ ਡਟਿਆ। ਜੋੜ ਬਰਾਬਰ ਦਾ ਸੀ। ਦੋਵੇਂ ਯੋਧੇ ਲੜਦੇ ਰੱਤ-ਬਰੱਤੇ ਹੋ ਗਏ। ਅੰਤ ਐਸਾ ਸਾਂਝਾ ਵਾਰ ਚੱਲਿਆ ਕਿ ਦੋਵੇਂ ਸ਼ਹੀਦੀ ਪਾ ਗਏ।

## ਗੁਰਦੇਵ ਆਪ ਮੈਦਾਨ ਵਿਚ

ਗੁਰਦੇਵ ਨੇ ਸੰਗੋ ਸ਼ਾਹ ਨੂੰ 'ਸ਼ਾਹ ਸੰਗਰਾਮ' (ਯੁੱਧ ਖੇਤਰ ਦਾ ਬਾਦਸ਼ਾਹ) ਦਾ ਖ਼ਿਤਾਬ ਦਿੱਤਾ। ਉਸ ਦੇ ਸ਼ਹੀਦ ਹੋ ਜਾਣ 'ਤੇ ਗੁਰਦੇਵ ਨੂੰ ਆਪ ਮੈਦਾਨ ਵਿਚ ਆਉਣਾ ਪਿਆ। ਗੁਰਦੇਵ ਦੇ ਟਾਕਰੇ ਉੱਤੇ ਭੀਖਣ ਖ਼ਾਂ ਆ ਡਟਿਆ। ਮਹਾਰਾਜ ਦਾ ਤੀਰ ਭੀਖਣ ਖ਼ਾਂ ਦੇ ਮੂੰਹ ਵਿਚਦੀ ਨਿਕਲ ਗਿਆ।

ਭੀਖਣ ਖ਼ਾਂ ਦੇ ਮਾਰੇ ਜਾਣ ਨਾਲ ਪਠਾਣਾਂ ਦੇ ਹੌਂਸਲੇ ਅਸਲੋਂ ਟੁੱਟ ਗਏ। ਚਾਰ ਪਠਾਣ ਜਰਨੈਲ ਗੁਰੂ ਜੀ ਵੱਲੋਂ ਬੇਮੁੱਖ ਹੋ ਕੇ ਗਏ ਸਨ, ਉਹਨਾਂ ਵਿਚੋਂ ਤਿੰਨ ਮਾਰੇ ਗਏ।

## ਬੁੱਧੂ ਸ਼ਾਹ ਦੇ ਦੋ ਪੁੱਤਰ ਸ਼ਹੀਦ

ਗੁਰੂ ਕੇ ਸਾਥੀ ਪਠਾਣ ਕਾਲੇ ਖ਼ਾਂ ਤੇ ਸੱਯਦ ਬੁੱਧੂ ਸ਼ਾਹ ਆਪਣੇ ਮੋਰਚੇ 'ਤੇ ਲੜ ਰਹੇ ਸਨ। ਗੁਪਾਲ ਗੁਲੇਰੀ ਨੇ ਉਸ ਮੋਰਚੇ ਉੱਤੇ ਹਮਲਾ ਕੀਤਾ। ਇਸ ਘਮਸਾਣ ਵਿਚ ਸੱਯਦ ਬੁੱਧੂ ਸ਼ਾਹ ਦਾ ਇਕ ਬਹਾਦਰ ਪੁੱਤਰ ਸ਼ਹੀਦ ਹੋ ਗਿਆ। ਉਸ ਦਾ ਬਦਲਾ ਲੈਣ ਵਾਸਤੇ ਬੁੱਧੂ ਸ਼ਾਹ ਤੇ ਉਸ ਦੇ ਮੁਰੀਦਾਂ ਨੇ ਉਹ ਤਲਵਾਰ ਵਾਹੀ ਕਿ ਰਾਜਾ ਗੋਪਾਲ ਚੰਦ ਨੂੰ ਪਿੜ ਛੱਡ ਕੇ ਨੱਸਣਾ ਪਿਆ। ਏਸੇ ਲੜਾਈ ਵਿਚ ਪੀਰ ਬੁੱਧੂ ਸ਼ਾਹ ਦਾ ਇਕ ਹੋਰ ਪੁੱਤਰ ਤੇ ਕੁਝ ਮੁਰੀਦ ਸ਼ਹੀਦ ਹੋ ਗਏ।

## ਹਰੀ ਚੰਦ ਤੇ ਗੁਰੂ ਜੀ ਦਾ ਯੁੱਧ

ਲੜਾਈ ਆਖ਼ਰੀ ਦਮਾਂ 'ਤੇ ਪਹੁੰਚ ਚੁੱਕੀ ਸੀ। ਰਾਜਿਆਂ ਨੇ ਆਖ਼ਰੀ ਇਕ ਚੁਣਵਾਂ ਮੋਹਰਾ ਦਾਅ 'ਤੇ ਲਾਇਆ। ਉਹ ਸੀ ਰਾਜਾ ਹਰੀ ਚੰਦ ਹੰਡੂਰੀਆ। ਭੀਮ ਚੰਦ ਤੇ ਫ਼ਤਹਿ ਸ਼ਾਹ ਦਾ ਲਲਕਾਰਿਆ ਹੋਇਆ ਉਹ ਗੁਰਦੇਵ ਦੇ ਸਾਹਮਣੇ ਆ ਡਟਿਆ।

ਕਹਿਰ ਭਰਿਆ ਹਰੀ ਚੰਦ ਤਾਣ ਤਾਣ ਕੇ ਤੀਰ ਚਲਾਉਣ ਲੱਗਾ। ਗੁਰਦੇਵ 'ਬਚਿੱਤ੍ਰ ਨਾਟਕ' ਵਿਚ ਲਿਖਦੇ ਹਨ :

"ਹਰੀ ਚੰਦ ਕੋਪੇ ਕਮਾਣੰ ਸੰਭਾਰੰ।
ਪ੍ਰਥਮ ਬਾਜੀਯੰ ਤਾਣ ਬਾਣੰ ਪ੍ਰਹਾਰੰ।
ਦੁਤੀਯ ਤਾਕ ਕੈ ਤੀਰ ਮਕੋ ਚਲਾਯੰ।
ਰਖਿਓ ਦਈਵ ਮੈ ਕਾਨ ਛ੍ਵੈ ਕੈ ਸਿਧਾਯੰ।
ਤ੍ਰਿਤੀਯ ਬਾਣ ਮਾਰਯੋ ਸੁ ਪੇਟੀ ਮਝਾਰੰ।
ਬਿਧਿਅੰ ਚਿਲਕਤੰ ਦੁਆਲ ਪਾਰੰ ਪਧਾਰੰ।
ਚੁਭੀ ਚਿੰਚ ਚਰਮੰ ਕਛੂ ਘਾਇ ਨ ਆਯੰ।
ਕਲੰ ਕੇਵਲੰ ਜਾਨ ਦਾਸੰ ਬਚਾਯੰ।"

ਏਥੇ ਵੀ ਨਿਮਰਤਾ ਹੈ, ਅਭਿਮਾਨ ਨਹੀਂ। ਇਹ ਨਹੀਂ ਕਿਹਾ ਕਿ ਅਸੀਂ ਆਪਣੀ ਸ਼ਕਤੀ ਜਾਂ ਕਰਾਮਾਤ ਨਾਲ ਬਚ ਗਏ ਹਾਂ, ਸਗੋਂ ਕਿਹਾ ਹੈ ਕਿ ਅਕਾਲ ਪੁਰਖ ਨੇ ਆਪਣਾ ਦਾਸ ਜਾਣ ਕੇ ਸਾਡੀ ਰੱਖਿਆ ਕੀਤੀ ਹੈ।

ਫੱਟ ਲੱਗਣ ਨਾਲ ਲਹੂ ਉਬਲ ਆਇਆ। ਗੁਰਦੇਵ ਆਪਣੀ ਪਵਿੱਤਰ ਬਾਣੀ ਵਿਚ ਫ਼ੁਰਮਾਉਂਦੇ ਹਨ :

"ਜਬੈ ਬਾਣ ਲਾਗਿਯੋ। ਤਬੈ ਰੋਸ ਜਾਗਿਯੋ।"

ਰੋਹ ਵਿਚ ਆ ਕੇ ਗੁਰਦੇਵ ਦਾ ਛੱਡਿਆ ਬਾਣ ਹਰੀ ਚੰਦ ਦੀ ਛਾਤੀ ਵਿਚ ਦੀ ਨਿਕਲ ਗਿਆ।

ਰਾਜਾ ਹਰੀ ਚੰਦ ਦਾ ਮਰਨਾ ਸੀ ਕਿ ਵੈਰੀ ਪਿੜ ਛੱਡ ਕੇ ਨੱਸ ਗਏ। ਇਸ ਪਹਿਲੀ ਲੜਾਈ ਵਿਚ ਰਾਜਿਆਂ ਨੂੰ ਪੂਰੀ ਹਾਰ ਹੋਈ। ਸਿੱਖਾਂ ਨੇ ਫ਼ਤਹਿ ਦੇ ਵਾਜੇ ਵਜਾਏ।

ਇਹ ਭੰਗਾਣੀ ਦਾ ਯੁੱਧ ਅਠਾਰਾਂ ਵਿਸਾਖ, ੧੭੪੩ ਬਿ. (੧੬੮੬ ਈ.) ਨੂੰ ਹੋਇਆ। ਗੁਰਦੇਵ ਨੇ ਹੁਕਮ ਦੇ ਕੇ ਦੋਹਾਂ ਧਿਰਾਂ ਦੇ ਫੱਟੜਾਂ ਤੇ ਸੁਰਗਵਾਸ ਹੋ ਜਾਣ ਵਾਲਿਆਂ ਨੂੰ ਸੰਭਾਲਿਆ। ਮੁਸਲਮਾਨਾਂ ਨੂੰ ਦਫ਼ਨਾ ਦਿੱਤਾ ਗਿਆ ਤੇ ਹਿੰਦੂਆਂ ਸਿੱਖਾਂ ਦਾ ਰਿਵਾਜ ਅਨੁਸਾਰ ਸਸਕਾਰ ਕੀਤਾ ਗਿਆ। ਫਿਰ ਬਿਨਾਂ ਕਿਸੇ ਵਿਤਕਰੇ ਦੇ ਦੋਹਾਂ ਧਿਰਾਂ ਦੇ ਫੱਟੜਾਂ ਦਾ ਇਲਾਜ ਕੀਤਾ ਗਿਆ।

ਜੰਗ ਜਿੱਤ ਕੇ ਗੁਰਦੇਵ ਵਾਪਸ ਪਾਉਂਟੇ ਆ ਗਏ। ਯੁੱਧ ਵਿਚ ਬਹਾਦਰੀ ਵਿਖਾਉਣ ਵਾਲਿਆਂ ਨੂੰ ਤੇ ਸ਼ਹੀਦ ਹੋਣ ਵਾਲਿਆਂ ਦੇ ਵਾਰਸਾਂ ਨੂੰ ਇਨਾਮ ਦਿੱਤੇ ਗਏ। ਕਵੀਆਂ ਨੇ ਬੀਰ ਰਸੀ ਕਵਿਤਾਵਾਂ ਪੜ੍ਹੀਆਂ।

### ਬੁੱਧੂ ਸ਼ਾਹ ਦਾ ਸਤਿਕਾਰ

ਬੁੱਧੂ ਸ਼ਾਹ ਦੇ ਦੋ ਪੁੱਤਰ ਤੇ ਕੁਝ ਮੁਰੀਦ ਸ਼ਹੀਦ ਹੋ ਗਏ ਸਨ। ਭਰੇ ਦਰਬਾਰ

ਵਿਚ ਮਹਾਰਾਜ ਨੇ ਬੁੱਧ ਸ਼ਾਹ ਦਾ ਬਹੁਤ ਸਤਿਕਾਰ ਕੀਤਾ। ਮਹਾਰਾਜ ਨੇ ਸਿਰੋਪਾਉ ਵਜੋਂ ਪੂਰੀ ਪੁਸ਼ਾਕ, ਪੰਜ ਹਜ਼ਾਰ ਰੁਪਏ, ਗਾਤਰੇ ਦੀ ਕਿਰਪਾਨ, ਕੇਸਾਂ ਸਮੇਤ ਕੰਘਾ ਤੇ ਸੀਸ ਵਾਲੇ ਦਸਤਾਰੇ ਵਿਚੋਂ ਅੱਧਾ ਦਸਤਾਰਾ ਬੁੱਧੂ ਸ਼ਾਹ ਨੂੰ ਬਖ਼ਸ਼ਿਆ।*

ਇਸ ਜਿੱਤ ਨੇ ਸਿੱਖਾਂ ਅੰਦਰ ਅਥਾਹ ਜੋਸ਼ ਪੈਦਾ ਕਰ ਦਿੱਤਾ ਸੀ। ਸੋ, ਸਮੇਂ ਦੇ ਹਾਲਾਤ ਨੂੰ ਮੁੱਖ ਰੱਖ ਕੇ ਮਹਾਰਾਜ ਨੇ ਉਸੇ ਵੇਲੇ ਅਨੰਦਪੁਰ ਵੱਲ ਕੂਚ ਕਰ ਦਿੱਤਾ।

* ਪਿੱਛੋਂ ਬੁੱਧੂ ਸ਼ਾਹ ਦੀ ਔਲਾਦ ਕੋਲੋਂ ਇਹ ਵਸਤਾਂ ਰਾਜਾ ਨਾਭਾ ਭਰਪੂਰ ਸਿੰਘ ਨੇ ਲੈ ਲਈਆਂ ਸਨ।

# ਨੌਵਾਂ ਕਾਂਡ

## ਰਾਏਪੁਰ ਦੀ ਰਾਣੀ

ਪਾਉਂਟੇ ਤੋਂ ਤੁਰ ਕੇ ਗੁਰਦੇਵ ਪਿੰਡ ਲਾਹੜ, ਮੁਖ਼ਲਸ ਗੜ੍ਹ ਦੇ ਰਸਤੇ ਸਢੌਰੇ ਪੁੱਜੇ। ਏਥੇ ਬੁੱਧੂ ਸ਼ਾਹ ਨੇ ਮਹਾਰਾਜ ਦੀ ਬੜੀ ਸੇਵਾ ਕੀਤੀ। ਏਥੋਂ ਚੱਲ ਕੇ ਮਹਾਰਾਜ ਰਾਏਪੁਰ ਦੀ ਰਾਣੀ ਕੋਲ ਪੁੱਜੇ। ਰਾਣੀ ਦਾ ਪੁੱਤਰ ਅਜੇ ਬਾਲਕ ਸੀ ਤੇ ਰਿਆਸਤ ਬਹੁਤ ਛੋਟੀ। ਉਹਨੂੰ ਹਰ ਵੇਲੇ ਗਵਾਂਢੀ ਰਾਜਿਆਂ ਦਾ ਭੈਅ ਲੱਗਾ ਰਹਿੰਦਾ ਸੀ। ਹਜ਼ੂਰ ਦੋ ਦਿਨ ਉਸ ਪਾਸ ਠਹਿਰੇ। ਰਾਣੀ ਆਪਣੇ ਪੁੱਤਰ ਸਮੇਤ ਭੇਟਾ ਲੈ ਕੇ ਸ਼ਰਣ ਆ ਪਈ। ਮਹਾਰਾਜ ਨੇ ਰਾਣੀ ਨੂੰ ਨਿਰਭੈਅ ਰਹਿਣ ਦਾ ਭਰੋਸਾ ਦਿਵਾਇਆ ਤੇ ਉਸ ਦੇ ਪੁੱਤਰ ਨੂੰ ਸਿਰੋਪਾਓ ਦੇ ਨਾਲ ਢਾਲ ਬਖ਼ਸ਼ੀ।

## ਵਾਪਸ ਅਨੰਦਪੁਰ

ਇਥੋਂ ਚੱਲ ਕੇ ਮਹਾਰਾਜ ਨਾਡੇ, ਢਕੌਲੀ, ਰੋਪੜ, ਕੋਟਲੇ, ਘਨੌਲੇ ਆਦਿ ਪਿੰਡਾਂ ਦੀਆਂ ਸੰਗਤਾਂ ਨੂੰ ਤਾਰਦੇ ਹੋਏ ਕੀਰਤਪੁਰ ਪੁੱਜੇ। ਸੂਰਜ ਮੱਲ ਦੇ ਪੋਤਰੇ ਗੁਲਾਬ ਰਾਏ ਤੇ ਸ਼ਾਮ ਦਾਸ ਅੱਗੋਂ ਲੈਣ ਵਾਸਤੇ ਆਏ। ਉਹਨਾਂ ਭੇਟਾ ਧਰ ਕੇ ਗੁਰਦੇਵ ਦੇ ਚਰਨ ਛੋਹੇ। ਮਹਾਰਾਜ ਨੇ ਉਹਨਾਂ ਦਾ ਯੋਗ ਆਦਰ ਕੀਤਾ ਤੇ ਧਨ ਬਖ਼ਸ਼ਿਆ। ਗੁਰਦੇਵ ਦੇ ਨਾਹਣ ਚਲੇ ਜਾਣ ਕਰਕੇ ਅਨੰਦਪੁਰ ਦੀ ਰੌਣਕ ਬਹੁਤ ਘੱਟ ਗਈ ਸੀ।

ਮਹਾਰਾਜ ਨੇ ਸਭ ਤੋਂ ਪਹਿਲਾਂ ਏਸ ਪਾਸੇ ਧਿਆਨ ਦਿੱਤਾ। ਸ਼ਹਿਰ ਦੀ ਤਰੱਕੀ ਤੇ ਰੱਖਿਆ ਵਾਸਤੇ ਨਵੀਆਂ ਉਸਾਰੀਆਂ ਸ਼ੁਰੂ ਹੋ ਗਈਆਂ। ਚੰਗੇ ਵਪਾਰੀਆਂ ਤੇ ਕਾਰੀਗਰਾਂ ਨੂੰ ਉਥੇ ਆ ਕੇ ਵੱਸਣ ਦੀਆਂ ਸਹੂਲਤਾਂ ਦਿੱਤੀਆਂ। ਮਹਾਰਾਜ ਨੇ ਨਗਰ ਦਾ ਨਾਮ ਵੀ ਬਦਲ ਕੇ 'ਅਨੰਦਪੁਰ' ਧਰ ਦਿੱਤਾ। ਜਗ੍ਹਾ ਦਾ ਪੁਰਾਣਾ ਨਾਮ 'ਮਾਖੋਵਾਲ' ਸੀ। ਗੁਰੂ ਤੇਗ਼ ਬਹਾਦਰ ਜੀ ਨੇ ਇਸ ਦਾ ਨਾਮ 'ਗੁਰੂ ਕਾ ਚੱਕ'* ਰੱਖਿਆ ਸੀ।

## ਸਾਹਿਬਜ਼ਾਦਾ ਅਜੀਤ ਸਿੰਘ ਦਾ ਜਨਮ

ਖ਼ੁਸ਼ੀ ਦੇ ਦਿਨਾਂ ਵਿਚ ਅਕਾਲ ਪੁਰਖ ਨੇ ਹੋਰ ਵੀ ਖ਼ੁਸ਼ੀ ਬਖ਼ਸ਼ੀ। ੨੩ ਮਾਘ, ੧੭੪੩ ਬਿ. ਨੂੰ ਮਾਤਾ ਸੁੰਦਰੀ ਜੀ ਦੀ ਕੁੱਖੋਂ ਸਾਹਿਬਜ਼ਾਦੇ ਨੇ ਜਨਮ ਲਿਆ। ਗੁਰਦੇਵ ਨੇ ਭੰਗਾਣੀ ਯੁੱਧ ਦੀ ਜਿੱਤ ਦੀ ਯਾਦ ਵਿਚ ਉਸ ਦਾ ਨਾਮ 'ਅਜੀਤ ਸਿੰਘ' ਰੱਖਿਆ। ਮਾਤਾ ਨਾਨਕੀ ਜੀ ਪੜਪੋਤਰੇ ਨੂੰ ਗੋਦੀ ਵਿਚ ਲੈ ਕੇ ਨਿਹਾਲ ਹੋ ਗਏ।

---

* 'ਅਨੰਦਪੁਰ ਦੀ ਕਹਾਣੀ' ਕਰਤਾ ਹੈੱਡਮਾਸਟਰ ਸੰਤੋਖ ਸਿੰਘ।

## ਮਾਤਾ ਨਾਨਕੀ ਜੀ ਸਵਰਗਵਾਸ

ਇਸਤਰੀ-ਹਿਰਦੇ ਵਾਸਤੇ ਪਿਛਲੀ ਉਮਰ ਵਿਚ ਇਹ ਸਭ ਤੋਂ ਵੱਡੀ ਖ਼ੁਸ਼ੀ ਹੁੰਦੀ ਹੈ, ਪਰ ਇਹ ਖ਼ੁਸ਼ੀ ਬਹੁਤਾ ਚਿਰ ਮਾਨਣੀ ਨਾ ਮਿਲੀ। ਮਾਤਾ ਨਾਨਕੀ ਜੀ ੧੭੪੫ ਬਿ. ਵਿਚ ਸਵਰਗਵਾਸ ਹੋ ਗਏ।

## ਭੀਮ ਚੰਦ ਦੀ ਘਬਰਾਹਟ ਤੇ ਸੁਲ੍ਹਾ

ਗੁਰਦੇਵ ਫਿਰ ਅਨੰਦਪੁਰ ਆ ਵੱਸੇ। ਆਉਂਦਿਆਂ ਹੀ ਹਜ਼ੂਰ ਨੇ ਫ਼ੌਜੀ ਤਿਆਰੀ ਵਿਚ ਵਾਧਾ ਸ਼ੁਰੂ ਕਰ ਦਿੱਤਾ। ਇਹਨਾਂ ਕਾਰਨਾਂ ਕਰਕੇ ਭੀਮ ਚੰਦ ਦੀ ਘਬਰਾਹਟ ਹੋਰ ਵੱਧ ਗਈ।

ਮੰਤਰੀ ਪਰਮਾਨੰਦ ਨੇ ਉਸ ਨੂੰ ਗੁਰੂ ਜੀ ਨਾਲ ਸੁਲ੍ਹਾ ਕਰ ਲੈਣ ਦੀ ਸਲਾਹ ਦਿੱਤੀ।

ਗੱਲ ਭੀਮ ਚੰਦ ਦੇ ਦਿਲ ਲੱਗੀ। ਉਹਨੇ ਆਪਣੇ ਦੀਵਾਨ ਬਿਸ਼ਨ ਚੰਦ ਨੂੰ ਬਹੁਤ ਸਾਰੇ ਤੋਹਫ਼ੇ ਦੇ ਕੇ ਅਨੰਦਪੁਰ ਭੇਜਿਆ। ਬਿਸ਼ਨ ਚੰਦ ਦੀ ਬੇਨਤੀ ਦੇ ਉੱਤਰ ਵਿਚ ਮਹਾਰਾਜ ਨੇ ਫ਼ੁਰਮਾਇਆ, "ਦੀਵਾਨ ਜੀ! ਸਾਡੇ ਦਿਲ ਵਿਚ ਭੀਮ ਚੰਦ ਵਾਸਤੇ ਕੋਈ ਵੈਰ ਵਿਰੋਧ ਨਹੀਂ। ਜਿਸ ਵੇਲੇ ਚਾਹਵੇ, ਰਾਜਾ ਭੀਮ ਚੰਦ ਆ ਜਾਵੇ, ਅਸੀਂ ਉਹਦਾ ਪੂਰਾ ਸਤਿਕਾਰ ਕਰਾਂਗੇ।"

ਇਹ ਉੱਤਰ ਪਹੁੰਚਣ ਤੇ ਭੀਮ ਚੰਦ ਸਾਰੇ ਮੰਤਰੀ ਮੰਡਲ ਸਮੇਤ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ ਹੋਇਆ। ਮਹਾਰਾਜ ਨੇ ਰਾਜੇ ਦਾ ਯੋਗ ਆਦਰ ਸਤਿਕਾਰ ਕੀਤਾ। ਰਾਜਾ ਭੀਮ ਚੰਦ ਗੁਰੂ ਜੀ ਦੇ ਦਰਬਾਰ ਵਿਚ ਹਾਜ਼ਰ ਹੋਇਆ। ਉਹਨੇ ਨਜ਼ਰਾਨਾ ਧਰ ਕੇ ਮੱਥਾ ਟੇਕਿਆ। ਮਹਾਰਾਜ ਨੇ ਉਸ ਨੂੰ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦੁਆਇਆ। ਮੁਕਦੀ ਗੱਲ, ਭੀਮ ਚੰਦ ਮਹਾਰਾਜ ਨਾਲ ਪੱਕੀ ਸੁਲ੍ਹਾ ਕਰਕੇ ਵਾਪਸ ਮੁੜਿਆ।

## ਕਿਲ੍ਹੇ ਬਣਾਏ

ਪਾਉਂਟੇ ਤੋਂ ਆ ਕੇ ਗੁਰੂ ਜੀ ਨੂੰ ਤਿੰਨ ਕੁ ਸਾਲ ਅਮਨ ਦੇ ਮਿਲ ਗਏ। ਸ਼ਹਿਰ ਦੀ ਤਰੱਕੀ ਤੇ ਰੱਖਿਆ ਵਾਸਤੇ ਬਹੁਤ ਸਾਰਾ ਧਨ ਖ਼ਰਚ ਕੀਤਾ ਗਿਆ। ਵਸੋਂ ਦੇ ਆਸੇ ਪਾਸੇ ਪੰਜ ਕਿਲ੍ਹੇ (ਅਨੰਦਗੜ੍ਹ, ਕੇਸਗੜ੍ਹ, ਲੋਹਗੜ੍ਹ, ਹੋਲਗੜ੍ਹ ਤੇ ਫ਼ਤਹਿਗੜ੍ਹ) ਬਣਾਏ।

ਫ਼ੌਜੀ ਤਿਆਰੀ ਦੇ ਨਾਲ ਮਹਾਰਾਜ ਨੇ ਜੰਗੀ ਸਾਮਾਨ ਦਾ ਪ੍ਰਬੰਧ ਕਰਨਾ ਵੀ ਜ਼ਰੂਰੀ ਸਮਝਿਆ। ਦੂਰੋਂ ਦੂਰੋਂ ਸੁਚੱਜੇ ਕਾਰੀਗਰ ਮੰਗਾ ਕੇ ਸ਼ਹਿਰ ਵਿਚ ਜੰਗੀ ਸਾਮਾਨ ਬਣਾਉਣ ਦੇ ਕਾਰਖ਼ਾਨੇ ਲਾਏ।

ਫ਼ੌਜੀ ਤਿਆਰੀ ਦੇ ਰੁਝੇਵੇਂ ਵਿਚ ਮਹਾਰਾਜ ਸਾਹਿਤਕ ਉੱਨਤੀ ਵੱਲੋਂ ਅਵੇਸਲੇ ਨਹੀਂ ਹੋਏ। ਪਾਉਂਟਾ ਸਾਹਿਬ ਵਾਲੇ ਸਾਰੇ ਲੇਖਕ ਤੇ ਕਵੀ ਗੁਰਦੇਵ ਦੇ ਨਾਲ ਹੀ ਅਨੰਦਪੁਰ ਆ ਗਏ ਸਨ। ਸਭ ਨਾਲੋਂ ਵਧੇਰੇ ਧਨ ਮਹਾਰਾਜ ਵਿਦਵਾਨਾਂ ਵਾਸਤੇ ਖ਼ਰਚ ਕਰਦੇ। ਇਸ ਸਮੇਂ ਵਿਚ ਕਾਫ਼ੀ ਸਾਹਿਤ ਰਚਿਆ ਗਿਆ।

## ਦਸਵਾਂ ਕਾਂਡ

### ਨਦੌਣ ਯੁੱਧ ਤੇ ਕੁਝ ਹੋਰ ਲੜਾਈਆਂ

ਲੜਾਈ ਮਾਲ ਤੇ ਜਾਨ ਦੋਹਾਂ ਚੀਜ਼ਾਂ ਦੀ ਬਲੀ ਮੰਗਦੀ ਹੈ। ਦੱਖਣ ਦੀ ਲੰਮੀ ਮੁਹਿੰਮ ਨੇ ਔਰੰਗਜ਼ੇਬ ਦੀ ਹਕੂਮਤ ਨੂੰ ਦੋਹਾਂ ਪੱਖਾਂ ਤੋਂ ਕਮਜ਼ੋਰ ਕੀਤਾ। ਹਿੰਦ ਦੇ ਉੱਤਰੀ ਤੇ ਪੱਛਮ-ਉੱਤਰੀ ਸੂਬਿਆਂ ਉੱਤੇ ਸਰਕਾਰ ਦਾ ਕਾਬੂ ਕੁਝ ਢਿੱਲਾ ਹੋ ਗਿਆ। ਖ਼ਾਸ ਕਰ ਪੰਜਾਬ ਤੇ ਪਹਾੜੀ ਇਲਾਕਿਆਂ ਵਿਚੋਂ ਮਾਮਲਾ ਨਾ ਪੁੱਜਾ। ਬਾਦਸ਼ਾਹ ਨੂੰ ਪੈਸੇ ਦੀ ਸਖ਼ਤ ਲੋੜ ਸੀ। ਲਾਹੌਰ ਤੇ ਜੰਮੂ ਦੇ ਸੂਬੇਦਾਰਾਂ ਨੂੰ ਉਸ ਨੇ ਬੜੇ ਕਰੜੇ ਹੁਕਮ ਭੇਜੇ।

### ਆਲਿਫ਼ ਖ਼ਾਂ ਦੀ ਚੜ੍ਹਾਈ

ਉਸ ਵੇਲੇ ਜੰਮੂ ਦਾ ਸੂਬੇਦਾਰ ਮੀਆਂ ਖ਼ਾਂ ਸੀ। ਬਾਦਸ਼ਾਹੀ ਹੁਕਮ ਪੁੱਜਣ 'ਤੇ ਉਹਨੇ ਆਪਣੇ ਮਾਤਹਿਤ ਜਰਨੈਲ ਆਲਿਫ਼ ਖ਼ਾਂ ਨੂੰ ਪਹਾੜੀ ਰਾਜਿਆਂ ਤੋਂ ਤਿੰਨ ਸਾਲ ਦਾ ਬਕਾਇਆ ਖ਼ਰਾਜ ਵਸੂਲ ਕਰਨ ਵਾਸਤੇ ਭੇਜਿਆ। ਆਲਿਫ਼ ਖ਼ਾਂ ਇਕ ਤਕੜੀ ਫ਼ੌਜ ਲੈ ਕੇ ਪਹਾੜੀ ਰਾਜਿਆਂ 'ਤੇ ਚੜ੍ਹ ਆਇਆ। ਸਭ ਤੋਂ ਪਹਿਲਾਂ ਉਹਨੇ ਕਾਂਗੜੇ 'ਤੇ ਚੜ੍ਹਾਈ ਕੀਤੀ।

### ਰਾਜਾ ਕਿਰਪਾਲ ਚੰਦ ਆਲਿਫ਼ ਖ਼ਾਂ ਦੀ ਸ਼ਰਣ

ਰਾਜਾ ਕਿਰਪਾਲ ਚੰਦ ਟਾਕਰਾ ਕਰਨ ਦੀ ਥਾਂ ਨਜ਼ਰਾਨਾ ਲੈ ਕੇ ਆਲਿਫ਼ ਖ਼ਾਂ ਦੀ ਸ਼ਰਣ ਜਾ ਪਿਆ। ਕਿਰਪਾਲ ਚੰਦ ਦੀ ਪ੍ਰੇਰਨਾ ਨਾਲ ਦਿਆਲ ਚੰਦ ਬਿਝੜਵਾਲ ਵੀ ਆਲਫ਼ ਖ਼ਾਂ ਨਾਲ ਮਿਲ ਗਿਆ। ਸਾਰਿਆਂ ਮਿਲ ਕੇ ਭੀਮ ਚੰਦ 'ਤੇ ਚੜ੍ਹਾਈ ਕਰ ਦਿੱਤੀ। ਹੋਰ ਚਾਰਾ ਨਾ ਵੇਖ ਕੇ ਭੀਮ ਚੰਦ ਨੇ ਗੁਰੂ ਮਹਾਰਾਜ ਤੋਂ ਮਦਦ ਮੰਗੀ, ਜੋ ਮਹਾਰਾਜ ਨੇ ਪ੍ਰਵਾਨ ਕਰ ਲਈ।

### ਗੁਰੂ ਜੀ ਭੀਮ ਚੰਦ ਕੋਲ

ਭੀਮ ਚੰਦ ਨੂੰ ਹੌਂਸਲਾ ਹੋ ਗਿਆ। ਉਹਨੇ ਆਪਣੇ ਸਾਥੀ ਰਾਜਿਆਂ ਸਮੇਤ ਨਦੌਣ ਦਾ ਮੈਦਾਨ ਜਾ ਮੱਲਿਆ। ਇਸ ਪਾਸੇ ਰਾਜਾ ਭੀਮ ਚੰਦ ਬਿਲਾਸਪੁਰ, ਰਾਜਾ ਪ੍ਰਿਥੀ ਚੰਦ ਡਢਵਾਲ, ਰਾਜਾ ਸੁਖਦੇਵ ਜਸਰੋਟੀਆ, ਰਾਜਾ ਰਾਮ ਸਰਨ ਹੰਡੂਰੀਆ, ਰਾਜਾ ਕੇਸਰੀ ਚੰਦ ਜਸਵਾਲੀਆ, ਰਾਜਾ ਰਾਮ ਸਿੰਘ, ਰਾਜਾ ਉਦੇ ਸਿੰਘ ਆਦਿ ਸਨ। ਦੂਸਰੇ ਪਾਸੇ ਆਲਿਫ਼ ਖ਼ਾਂ ਤੇ ਉਹਦੇ ਸਾਥੀ ਦੋਵੇਂ ਰਾਜੇ ਕਿਰਪਾਲ ਚੰਦ ਤੇ ਦਿਆਲ ਚੰਦ ਸਨ।

ਸੂਰਜ ਚੜ੍ਹਦਿਆਂ ਹੀ ਲੜਾਈ ਸ਼ੁਰੂ ਹੋ ਗਈ। ਪੈਂਦੇ ਹੱਲੇ ਸ਼ਾਹੀ ਫ਼ੌਜ ਨੇ ਭੀਮ ਚੰਦ ਦੀ ਫ਼ੌਜ ਦਾ ਬਹੁਤ ਨੁਕਸਾਨ ਕੀਤਾ। ਉਸੇ ਵੇਲੇ ਗੁਰੂ ਜੀ ਸਮੇਤ ਆਪਣੇ

ਯੋਧਿਆਂ ਦੇ ਪਹੁੰਚ ਗਏ। ਹਜ਼ੂਰ ਦੇ ਸ਼ਾਮਿਲ ਹੋ ਜਾਣ ਨਾਲ ਜੰਗ ਦਾ ਪਾਸਾ ਪਲਟ ਗਿਆ। ਐਨ ਏਸੇ ਵੇਲੇ ਰਾਜਾ ਦਿਆਲ ਚੰਦ ਗ਼ੁੱਸਾ ਖਾ ਕੇ ਗੁਰੂ ਜੀ ਦੇ ਸਾਹਮਣੇ ਆ ਡਟਿਆ। ਉਹਨੇ ਅੱਗ ਭਬੂਕਾ ਹੋ ਕੇ ਗੁਰੂ ਜੀ 'ਤੇ ਵਾਰ ਕਰਨੇ ਸ਼ੁਰੂ ਕਰ ਦਿੱਤੇ। ਉਹਦੇ ਸਾਰੇ ਵਾਰ ਖ਼ਾਲੀ ਗਏ। ਫਿਰ ਗੁਰਦੇਵ ਨੇ ਗੋਲੀ ਚਲਾਈ, ਜੋ ਰਾਜਾ ਦਿਆਲ ਚੰਦ ਦੀ ਛਾਤੀ ਵਿਚ ਲੱਗੀ ਤੇ ਉਹ ਫੱਟ ਖਾ ਕੇ ਡਿੱਗ ਪਿਆ।

ਦਿਆਲ ਚੰਦ ਘਾਇਲ ਹੋਇਆ ਸੀ, ਮਰਿਆ ਨਹੀਂ, ਪਰ ਉਹ ਲੜਨ ਯੋਗਾ ਨਹੀਂ ਸੀ ਰਿਹਾ। ਦੁਸ਼ਮਣ ਦੀ ਫ਼ੌਜ ਪਿੜ ਵਿਚੋਂ ਨੱਸ ਕੇ ਦਰਿਆ ਬਿਆਸ ਤੋਂ ਪਾਰ ਜਾ ਬੈਠੀ। ਰਾਤ ਦੇ ਹਨ੍ਹੇਰੇ ਵਿਚ ਉਹ ਉਥੋਂ ਚੁੱਪ ਚਾਪ ਨੱਸ ਗਈ। ਇਹ ਨਦੌਣ ਯੁੱਧ ਕੱਤਕ, ੧੭੪੬ ਬਿ.* ਵਿਚ ਹੋਇਆ।

## ਗੁਰੂ ਜੀ ਅੱਠ ਦਿਨ ਉਥੇ ਰਹੇ

ਭੀਮ ਚੰਦ ਨੂੰ ਅਜੇ ਵੀ ਦੁਸ਼ਮਣ ਦਾ ਡਰ ਲੱਗਾ ਹੋਇਆ ਸੀ। ਉਹਨੇ ਅੱਠ ਦਿਨ ਗੁਰੂ ਮਹਾਰਾਜ ਨੂੰ ਕੋਲ ਰੱਖਿਆ ਤੇ ਮਹਾਰਾਜ ਦੀ ਬਹੁਤ ਸੇਵਾ ਕੀਤੀ।

## ਭੀਮ ਚੰਦ ਨੇ ਕਿਰਪਾਲ ਚੰਦ ਨਾਲ ਸੁਲ੍ਹਾ ਕਰ ਲਈ

ਭੀਮ ਚੰਦ ਕਿਰਪਾਲ ਚੰਦ ਵੱਲੋਂ ਨਿਰਭੈਅ ਨਹੀਂ ਸੀ ਹੋਇਆ। ਉਹਨੇ ਅੰਦਰਖ਼ਾਤੇ ਕਿਰਪਾਲ ਚੰਦ ਨਾਲ ਸੁਲ੍ਹਾ ਕਰ ਲਈ। ਪਤਾ ਲੱਗਣ ਉੱਤੇ ਗੁਰੂ ਜੀ ਭੀਮ ਚੰਦ ਦਾ ਸਾਥ ਛੱਡ ਕੇ ਵਾਪਸ ਤੁਰ ਪਏ।

## ਸਾਹਿਬਜ਼ਾਦਾ ਜੁਝਾਰ ਸਿੰਘ ਦਾ ਜਨਮ

ਇਸ ਯੁੱਧ ਤੋਂ ਲਗਭਗ ਪੰਜ ਮਹੀਨੇ ਪਿੱਛੋਂ, ੨੧ ਚੇਤ, ੧੭੪੭ ਬਿ. ਨੂੰ ਮਾਤਾ ਜੀਤੋ ਜੀ ਦੇ ਘਰ ਸਾਹਿਬਜ਼ਾਦਾ ਪ੍ਰਗਟ ਹੋਇਆ। ਗੁਰਦੇਵ ਨੇ ਉਸ ਦਾ ਨਾਮ 'ਜੁਝਾਰ ਸਿੰਘ' ਰੱਖਿਆ।

## ਰੁਸਤਮ ਖ਼ਾਂ ਦੀ ਅਨੰਦਪੁਰ 'ਤੇ ਚੜ੍ਹਾਈ

ਰਾਜਿਆਂ ਤੋਂ ਖ਼ਰਾਜ ਵਸੂਲ ਕਰਨ ਵਾਸਤੇ ਮੀਆਂ ਖ਼ਾਂ ਦੇ ਨਾਲ ਦਿੱਲੀ ਤੋਂ ਇਕ ਹੋਰ ਜਰਨੈਲ ਦਿਲਾਵਰ ਖ਼ਾਂ† ਵੀ ਭੇਜਿਆ ਗਿਆ ਸੀ। ਆਲਿਫ਼ ਖ਼ਾਂ ਦੀ ਹਾਰ ਦੀ ਖ਼ਬਰ ਸੁਣ ਕੇ ਦਿਲਾਵਰ ਖ਼ਾਂ ਨੂੰ ਬਹੁਤ ਗ਼ੁੱਸਾ ਆਇਆ। ਉਹਨੇ ਇਕ ਹਜ਼ਾਰ ਫ਼ੌਜ ਦੇ ਕੇ ਆਪਣੇ ਪੁੱਤਰ ਰੁਸਤਮ ਖ਼ਾਂ ਨੂੰ ਅਨੰਦਪੁਰ 'ਤੇ ਚੜ੍ਹਾ ਭੇਜਿਆ। ਅਨੰਦਪੁਰ ਦੇ ਸਾਹਮਣੇ ਦਰਿਆ ਦੇ ਦੂਸਰੇ ਕਿਨਾਰੇ 'ਤੇ ਰੁਸਤਮ ਖ਼ਾਂ ਨੇ ਆ ਡੇਰਾ ਲਾਇਆ। ਉਸ ਵੇਲੇ ਥੋੜ੍ਹੀ ਜਿਹੀ ਰਾਤ ਬੀਤੀ ਸੀ। ਗੁਰਦੇਵ ਨੇ ਉਸੇ ਵੇਲੇ ਵੈਰੀ ਦੇ ਟਾਕਰੇ ਦਾ ਹੁਕਮ ਦੇ ਦਿੱਤਾ। ਗੁਰੂ ਕੇ ਯੋਧੇ ਜੈਕਾਰੇ ਛੱਡਦੇ ਤੇ ਗੋਲੀਆਂ

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੦੫੨ ।

† ਬੈਨਰਜੀ, ਦੂਸਰਾ ਭਾਗ, ਪੰਨਾ ੯੫ ।

ਚਲਾਉਂਦੇ ਦਰਿਆ ਵੱਲ ਵਧੇ। ਬੰਦੂਕਾਂ ਦੀ ਆਵਾਜ਼ ਤੇ ਸੂਰਮਿਆਂ ਦੀ ਸਿੰਘ-ਗਰਜਨਾ ਸੁਣ ਕੇ ਦੁਸ਼ਮਣ ਬਿਨਾਂ ਗੋਲੀ ਚਲਾਏ ਹੀ ਡੇਰਾ ਸੰਭਾਲ ਕੇ ਨੱਸ ਗਏ। ਰਾਹ ਵਿਚ ਵਾਪਸ ਮੁੜਦਿਆਂ ਰੁਸਤਮ ਖ਼ਾਂ ਦੀ ਫ਼ੌਜ 'ਬਰਵਾ' ਤੇ 'ਭਲਾਨ' ਆਦਿ ਪਿੰਡਾਂ ਨੂੰ ਲੁੱਟਦੀ ਉਜਾੜਦੀ ਲਾਹੌਰ ਜਾ ਵੜੀ।

## ਹੁਸੈਨ ਖ਼ਾਂ ਦੀ ਚੜ੍ਹਾਈ

ਦਿਲਾਵਰ ਖ਼ਾਂ ਨੂੰ ਬਹੁਤ ਗ਼ੁੱਸਾ ਚੜ੍ਹਿਆ। ਉਹਨੇ ਦੋ ਹਜ਼ਾਰ ਫ਼ੌਜ ਦੇ ਕੇ ਆਪਣੇ ਪਾਲੇ ਹੋਏ ਗ਼ੁਲਾਮ ਹੁਸੈਨ ਖ਼ਾਂ ਨੂੰ ਰਵਾਨਾ ਕੀਤਾ। ਕਿਰਪਾਲ ਚੰਦ ਤੇ ਭੀਮ ਚੰਦ ਡਰਦੇ ਹੁਸੈਨ ਖ਼ਾਂ ਨਾਲ ਜਾ ਮਿਲੇ। ਸਾਰਿਆਂ ਮਿਲ ਕੇ ਰਾਜਾ ਗੋਪਾਲ ਉੱਤੇ ਹਮਲਾ ਕਰ ਦਿੱਤਾ।

ਰਾਜਾ ਗੋਪਾਲ ਨੇ ਗੁਰੂ ਮਹਾਰਾਜ ਦੀ ਮਦਦ ਹਾਸਲ ਕਰ ਲਈ। ਸਾਰਾ ਦਿਨ ਘਮਸਾਣ ਦਾ ਯੁੱਧ ਹੋਇਆ। ਹੁਸੈਨ ਖ਼ਾਂ ਤੇ ਉਹਦੇ ਮਾਤਹਿਤ ਅਫ਼ਸਰ ਹਿੰਮਤ ਸਿੰਘ ਤੇ ਕਿੰਮਤ ਮਾਰੇ ਗਏ। ਰਾਜਾ ਕਿਰਪਾਲ ਚੰਦ ਕਟੋਚੀਆ ਤੇ ਉਹਦਾ ਅਫ਼ਸਰ ਕਿਰਪਾ ਰਾਮ ਵੀ ਮਾਰੇ ਗਏ। ਰਾਜਾ ਗੋਪਾਲ ਵੱਲੋਂ ਗੁਰੂ ਕਾ ਯੋਧਾ ਭਾਈ ਸੰਗਤੀਆ ਸੱਤਾਂ ਅਸਵਾਰਾਂ ਸਮੇਤ ਸ਼ਹੀਦ ਹੋ ਗਿਆ। ਗੁਰੂ ਜੀ ਦੇ ਸਿੱਖਾਂ ਵਿੱਚੋਂ ਅਘੜੀ ਬਰਾੜ* ਵੀ ਦਸਾਂ ਸਾਥੀਆਂ ਸਮੇਤ ਸ਼ਹੀਦ ਹੋਇਆ। ਰਾਜਾ ਗੋਪਾਲ ਦੇ ਕੁੱਲ ਦੋ ਸੌ ਆਦਮੀ ਲੜਾਈ ਵਿਚ ਕੰਮ ਆਏ। ਰਾਜਾ ਭੀਮ ਚੰਦ ਬਚੇ ਸਾਥੀਆਂ ਸਮੇਤ ਮੈਦਾਨ ਛੱਡ ਕੇ ਨੱਸ ਗਿਆ। ਇਹ ਯੁੱਧ ੧੭੫੧ ਬਿ. ਦੇ ਅਖ਼ੀਰ ਵਿਚ ਹੋਇਆ।

ਲੜਾਈ ਤੋਂ ਵਿਹਲਾ ਹੋ ਕੇ ਰਾਜਾ ਗੋਪਾਲ ਗੁਲੇਰੀਆ ਗੁਰੂ ਜੀ ਦੀ ਸ਼ਰਣ ਆਇਆ ਤੇ ਧੰਨਵਾਦ ਸਹਿਤ ਨਜ਼ਰਾਨਾ ਪੇਸ਼ ਕੀਤਾ।

## ਜੁਝਾਰ ਸਿੰਘ ਰਾਜਪੂਤ ਦੀ ਚੜ੍ਹਾਈ

ਹੁਸੈਨ ਖ਼ਾਂ ਦੇ ਮਾਰੇ ਜਾਣ ਪਿੱਛੋਂ ਦਿਲਾਵਰ ਖ਼ਾਂ ਨੇ ਇਕ ਰਾਜਪੂਤ ਅਫ਼ਸਰ ਜੁਝਾਰ ਸਿੰਘ ਨੂੰ ਫ਼ੌਜ ਦੇ ਕੇ ਚੜ੍ਹਾ ਭੇਜਿਆ। ਜੁਝਾਰ ਸਿੰਘ ਨੇ ਆਉਂਦਿਆਂ 'ਭਲਾਨ' ਪਿੰਡ ਉੱਤੇ ਕਬਜ਼ਾ ਕਰ ਲਿਆ। ਗੱਜ ਸਿੰਘ ਜਸਵਾਲੀਏ ਨੂੰ ਖ਼ਬਰ ਮਿਲੀ ਤਾਂ ਉਹਨੇ ਅਚਨਚੇਤ ਹਮਲਾ ਕਰਕੇ ਜੁਝਾਰ ਸਿੰਘ ਨੂੰ ਭਲਾਨ ਵਿਚੋਂ ਮਾਰ ਭਜਾਇਆ। ਚੰਦਨ ਰਾਇ ਚੰਦੇਲੀਆ, ਗੱਜ ਸਿੰਘ ਨਾਲ ਨਾਰਾਜ਼ ਸੀ। ਸੋ ਚੰਦਨ ਰਾਇ ਫ਼ੌਜ ਲੈ ਕੇ ਜੁਝਾਰ ਸਿੰਘ ਦੀ ਮਦਦ 'ਤੇ ਆ ਗਿਆ। ਬੜੀ ਘਮਸਾਣ ਦੀ ਲੜਾਈ ਹੋਈ। ਜੁਝਾਰ ਸਿੰਘ ਤੇ ਚੰਦਨ ਰਾਇ ਦੋਵੇਂ ਮੈਦਾਨ ਵਿਚ ਮਾਰੇ ਗਏ।† ਸੁੰਵੀ ਫ਼ੌਜ ਵਾਪਸ ਲਾਹੌਰ ਨੂੰ ਮੁੜ ਗਈ।

---

* ਤਵਾਰੀਖ਼ ਗੁਰੂ ਖ਼ਾਲਸਾ ਪੰਨਾ ੧੦੬੨ ।

† ਬਚਿਤ੍ਰ ਨਾਟਕ, ਅਧਿਆਇ ੧੨ ।

## ਸ਼ਹਿਜ਼ਾਦਾ ਮੁਅੱਜ਼ਮ ਦੀ ਚੜ੍ਹਾਈ

ਆਲਿਫ਼ ਖ਼ਾਂ ਤੇ ਹੁਸੈਨ ਖ਼ਾਂ ਦੀਆਂ ਮੁਹਿੰਮਾਂ ਪੂਰੀ ਤਰ੍ਹਾਂ ਨਾਕਾਮ ਰਹੀਆਂ। ਇਹ ਖ਼ਬਰਾਂ ਦੱਖਣ ਵਿਚ ਔਰੰਗਜ਼ੇਬ ਨੂੰ ਪੁੱਜੀਆਂ ਤਾਂ ਉਹ ਬਹੁਤ ਗ਼ੁੱਸੇ ਵਿਚ ਆਇਆ। ਉਹਨੇ ਆਪਣੇ ਸ਼ਹਿਜ਼ਾਦੇ ਮੁਅੱਜ਼ਮ ਨੂੰ ਬੜਾ ਸਖ਼ਤ ਹੁਕਮ ਦੇ ਕੇ ਪੰਜਾਬ ਦੇ ਹਾਲਾਤ ਸੁਧਾਰਨ ਵਾਸਤੇ ਭੇਜਿਆ। ਏਹ ਸ਼ਹਿਜ਼ਾਦਾ ਮੁਅੱਜ਼ਮ ਪਿੱਛੋਂ ਬਾਦਸ਼ਾਹ ਬਹਾਦਰ ਸ਼ਾਹ ਬਣਿਆ। ਸ਼ਹਿਜ਼ਾਦਾ ੧੭੫੩ ਬਿ. ਵਿਚ ਪੰਜਾਬ ਆਇਆ। ਭਾਈ ਨੰਦ ਲਾਲ (ਗੋਯਾ) ਉਸ ਵੇਲੇ ਸ਼ਹਿਜ਼ਾਦੇ ਦੇ ਨਾਲ ਸੀ। ਉਹਦੀ ਪਦਵੀ ਮੀਰ ਮੁਨਸ਼ੀ (ਸੈਕਟਰੀ) ਦੀ ਸੀ। ਸ਼ਹਿਜ਼ਾਦਾ, ਨੰਦ ਲਾਲ ਦੀ ਬਹੁਤ ਮੰਨਦਾ ਸੀ। ਨੰਦ ਲਾਲ ਗੁਰੂ ਜੀ ਦਾ ਸ਼ਰਧਾਲੂ ਸੀ। ਉਹਨੇ ਸ਼ਹਿਜ਼ਾਦੇ ਨੂੰ ਸਮਝਾਇਆ, "ਸਾਨੂੰ ਮਹਾਰਾਜ ਨਾਲ ਨੇੜ ਰੱਖਣਾ ਚਾਹੀਦਾ ਹੈ। ਮੇਰੇ ਖ਼ਿਆਲ ਵਿਚ ਅੱਜ ਦਾ ਮਿਲਾਪ, ਆਉਣ ਵਾਲੇ ਸਮੇਂ ਵਿਚ ਕੰਮ ਆ ਸਕਦਾ ਹੈ।"

ਗੱਲ ਸ਼ਹਿਜ਼ਾਦੇ ਦੇ ਦਿਲ ਲੱਗੀ। ਉਹਨੇ ਨੰਦ ਲਾਲ ਦੀ ਰਾਏ ਉੱਤੇ ਪੂਰਾ ਅਮਲ ਕੀਤਾ।

## ਮਿਰਜ਼ਾ ਬੇਗ ਦੀ ਚੜ੍ਹਾਈ

ਸ਼ਹਿਜ਼ਾਦਾ ਮੁਅੱਜ਼ਮ ਸਿੱਧਾ ਲਾਹੌਰ ਆ ਬੈਠਾ। ਉਸ ਨੇ ਇਕ ਸਖ਼ਤ ਮੁਗ਼ਲ ਅਫ਼ਸਰ ਮਿਰਜ਼ਾ ਬੇਗ ਨੂੰ ਪਹਾੜੀ ਰਾਜਿਆਂ ਨੂੰ ਸੋਧਣ ਵਾਸਤੇ ਭੇਜਿਆ। ਉਸ ਨੂੰ ਉਚੇਚਾ ਹੁਕਮ ਦਿੱਤਾ ਗਿਆ ਕਿ ਪਹਾੜੀ ਰਾਜਿਆਂ ਨੂੰ ਬੜੀ ਸਖ਼ਤ ਸਜ਼ਾ ਦਿੱਤੀ ਜਾਵੇ, ਪਰ ਗੁਰੂ ਮਹਾਰਾਜ ਨਾਲ ਬਿਲਕੁਲ ਨਹੀਂ ਉਲਝਣਾ। ਏਹਾ ਕਾਰਨ ਸੀ ਕਿ ਮਿਰਜ਼ਾ ਬੇਗ ਅਨੰਦਪੁਰ ਦੇ ਨੇੜੇ ਨਹੀਂ ਢੁਕਿਆ।

ਮਿਰਜ਼ਾ ਬੇਗ ਨੇ ਚੋਖੀ ਫ਼ੌਜ ਲੈ ਕੇ ਪਹਾੜੀ ਰਾਜਿਆਂ ਉੱਤੇ ਹਮਲਾ ਕੀਤਾ। ਉਹਨੇ ਇਕ ਇਕ ਰਾਜੇ ਨੂੰ ਮੈਦਾਨ ਵਿਚ ਸ਼ਿਕਸਤ ਦਿੱਤੀ, ਉਹਦਾ ਇਲਾਕਾ ਲੁੱਟਿਆ, ਅੱਗ ਲਾ ਕੇ ਪਿੰਡਾਂ ਦੇ ਪਿੰਡ ਸਾੜੇ ਤੇ ਸੈਂਕੜੇ ਬੰਦੇ ਕੈਦੀ ਬਣਾ ਲਏ। ਇਕ ਮਿਸਾਲ ਕਾਇਮ ਕਰਨ ਵਾਸਤੇ ਸ਼ਾਹੀ ਜਰਨੈਲ ਨੇ ਉਹਨਾਂ ਦੀ ਦਾੜ੍ਹੀ ਸਿਰ ਮੁੰਨ ਕੇ, ਮੂੰਹ ਕਾਲੇ ਕਰਕੇ ਗਧਿਆਂ ਉੱਤੇ ਚੜ੍ਹਾ ਕੇ ਗੜਬੜ ਵਾਲੇ ਸਾਰੇ ਇਲਾਕੇ ਵਿਚ ਜਲੂਸ ਕੱਢੇ। ਉਹਨਾਂ ਪੁਰਾਣਾ ਸਾਰਾ ਬਕਾਇਆ ਖ਼ਰਾਜ ਤਾਰ ਦਿੱਤਾ ਤੇ ਅੱਗੇ ਵਾਸਤੇ ਆਗਿਆਕਾਰ ਰਹਿਣ ਦਾ ਪ੍ਰਣ ਕਰ ਲਿਆ।*

---

* ਨਾਰੰਗ, ਪੰਨੇ ੧੪੯-੫੦ ।

# ਗਿਆਰ੍ਹਵਾਂ ਕਾਂਡ

## ਕੁਝ ਹੋਰ ਅਮਨ ਦੇ ਦਿਨ

ਪਹਾੜੀ ਰਾਜਿਆਂ ਤੋਂ ਖ਼ਰਾਜ ਵਸੂਲ ਕਰਕੇ ਮਿਰਜ਼ਾ ਬੇਗ ਵਾਪਸ ਲਾਹੌਰ ਚਲਾ ਗਿਆ। ਇਸ ਸਮੇਂ ਅਨੰਦਪੁਰ ਵਿਚ ਬਿਲਕੁਲ ਅਮਨ ਰਿਹਾ।

## ਸ਼ਹਿਜ਼ਾਦੇ ਵੱਲੋਂ ਨਜ਼ਰਾਨਾ

ਸ਼ਹਿਜ਼ਾਦਾ ਮੁਅੱਜ਼ਮ, ਨੰਦ ਲਾਲ ਦੀ ਰਾਏ ਦੀ ਬਹੁਤ ਕਦਰ ਕਰਦਾ ਸੀ। ਉਹਨੇ ਆਪਣੇ ਵੱਲੋਂ ਨਜ਼ਰਾਨਾ ਤੇ ਤੋਹਫ਼ੇ ਦੇ ਕੇ ਨੰਦ ਲਾਲ ਨੂੰ ਅਨੰਦਪੁਰ ਭੇਜਿਆ।*

## ਸਾ: ਜ਼ੋਰਾਵਰ ਸਿੰਘ ਦਾ ਜਨਮ

ਏਸੇ ਸਮੇਂ ਗੁਰੂ ਮਹਾਰਾਜ ਦੇ ਘਰ ਮਾਤਾ ਜੀਤੋ ਜੀ ਦੀ ਕੁੱਖੋਂ ਤੀਸਰਾ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਪ੍ਰਗਟ ਹੋਇਆ। (ਛੇ ਮਾਘ, ੧੭੫੩ ਬਿ.)। ਸਾਰਾ ਅਨੰਦਪੁਰ ਵਧਾਈਆਂ ਨਾਲ ਗੂੰਜ ਉੱਠਿਆ।

ਇਸ ਤੋਂ ਥੋੜ੍ਹਾ ਸਮਾਂ ਪਿੱਛੋਂ ਔਰੰਗਜ਼ੇਬ ਨੇ ਨੰਦ ਲਾਲ ਨੂੰ ਮੁਸਲਮਾਨ ਬਣਾਉਣ ਦਾ ਹੁਕਮ ਦਿੱਤਾ ਤਾਂ ਉਹ ਨੱਸ ਕੇ ਮਹਾਰਾਜ ਕੋਲ ਆ ਗਿਆ। ਏਸੇ ਤਰ੍ਹਾਂ ਹੋਰ ਵੀ ਕਈ ਵਿਦਵਾਨ ਅਨੰਦਪੁਰ ਆ ਗਏ।

## ਬਵੰਜਾ ਕਵੀ

ਗੁਰਦੇਵ ਕੇਵਲ ਸਾਹਿਤਕਾਰ ਹੀ ਨਹੀਂ, ਸਾਹਿਤ-ਪ੍ਰੇਮੀ ਵੀ ਸਨ। ਆਪ ਜੀ ਦੇ ਦਰਬਾਰ ਵਿਚ ਹਰ ਵੇਲੇ ਬਹੁਤ ਸਾਰੇ ਵਿਦਵਾਨ ਲੇਖਕ, ਅਨੁਵਾਦਕ ਤੇ ਕਵੀ ਰਹਿੰਦੇ। ਆਮ ਬਵੰਜਾ ਕਵੀ ਪ੍ਰਸਿੱਧ ਹਨ। ਹੋ ਸਕਦਾ ਹੈ ਕਵੀਆਂ ਦੀ ਗਿਣਤੀ ਬਵੰਜਾ ਹੋਵੇ, ਨਹੀਂ ਤਾਂ ਸਾਰੇ ਲੇਖਕ ਤੇ ਕਵੀ ਮਿਲਾ ਕੇ ਅੱਸੀ ਤੋਂ ਵਧੇਰੇ ਸਨ।

ਇਹਨਾਂ ਵਿਚੋਂ ਬਹੁਤ ਸਾਰੇ ਸੰਸਕ੍ਰਿਤ, ਬ੍ਰਿਜਭਾਸ਼ਾ, ਫ਼ਾਰਸੀ ਤੇ ਅਰਬੀ ਦੇ ਮਹਾਨ ਵਿਦਵਾਨ ਸਨ। ਮਹਾਰਾਜ ਇਹਨਾਂ ਲੇਖਕਾਂ ਨੂੰ ਤਨਖ਼ਾਹ ਜਾਂ ਭੱਤੇ ਵਜੋਂ ਬੜੀ ਖੁੱਲ੍ਹੀ ਮਾਇਆ ਦਿੰਦੇ ਸਨ। ਮਹਾਂਭਾਰਤ, ਰਾਮਾਇਣ, ਉਪਨਿਸ਼ਦਾਂ, ਜੈਮਨੀ, ਯੋਗਵਸ਼ਿਸ਼ਟ, ਮੰਨੂੰ ਸਿਮਰਤੀ, ਵਿਦਰ, ਹਿਤੋਪਦੇਸ਼, ਗੋਬਿੰਦ ਗੀਤਾ ਆਦਿ ਕਈ ਪ੍ਰਸਿੱਧ ਗ੍ਰੰਥਾਂ ਦੇ ਸੌਖੀ ਭਾਸ਼ਾ ਵਿਚ ਅਨੁਵਾਦ ਕਰਾਏ ਗਏ।

---

* ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੬੭ ।

ਉਪਰੋਕਤ ਲੇਖਕਾਂ ਵਿਚੋਂ ਵਧੇਰੇ ਲਿਖਤਾਂ ਭਾਈ ਨੰਦ ਲਾਲ* ਦੀਆਂ ਮਿਲਦੀਆਂ ਹਨ। ਦੂਸਰੇ ਸੈਨਾਪਤੀ ਸਨ, ਜਿਨ੍ਹਾਂ ਦੀ ਇਕ ਪੁਸਤਕ 'ਗੁਰ-ਸੋਭਾ' ਮਿਲਦੀ ਹੈ, ਜੋ ਇਤਿਹਾਸਕ ਪੱਖ ਤੋਂ ਬਹੁਤ ਕੀਮਤੀ ਹੈ।

ਲਾਹੌਰ ਵਾਸੀ ਕਵੀ ਅੰਮ੍ਰਿਤ ਰਾਏ ਨੂੰ 'ਸਭਾ ਪਰਵ' ਦਾ ਅਨੁਵਾਦ ਕਰਨ ਬਦਲੇ ਮਹਾਰਾਜ ਨੇ ਸੱਠ ਹਜ਼ਾਰ ਰੁਪਿਆ ਇਨਾਮ ਦਿੱਤਾ।

ਹੰਸ ਰਾਮ ਕਵੀ ਨੇ ਮਹਾਂਭਾਰਤ ਦੇ 'ਕਰਣ ਪਰਵ' ਦਾ ਹਿੰਦੀ ਕਵਿਤਾ ਵਿਚ ਅਨੁਵਾਦ ਕੀਤਾ। ਗੁਰਦੇਵ ਸੁਣ ਕੇ ਬੜੇ ਪ੍ਰਸੰਨ ਹੋਏ। ਹਜ਼ੂਰ ਨੇ ਉਸ ਨੂੰ ਬਹੁਤ ਸਾਰਾ ਧਨ ਤੇ ਹਾਥੀ ਘੋੜੇ ਦੇ ਕੇ ਅਨੰਦਪੁਰ ਤੋਂ ਵਿਦਿਆ ਕੀਤਾ।

## ਸੰਨਿਆਸੀਆਂ ਦਾ ਪਾਜ

ਇਕ ਵਾਰ ਕੁਝ ਸੰਨਿਆਸੀ ਆ ਹਾਜ਼ਰ ਹੋਏ। ਗੁਰੂ ਘਰ ਦੀ ਸ਼ਾਨ ਵੇਖ ਕੇ ਉਹ ਦੰਗ ਰਹਿ ਗਏ। ਉਹਨਾਂ ਮਹਾਰਾਜ ਸਾਹਮਣੇ ਵੀ ਸਵਾਲ ਰੱਖਿਆ, "ਆਪ ਮਾਇਆ ਵਿਚ ਖੇਡਦੇ ਹੋ। ਆਪ ਤਿਆਗੀ ਕਿਵੇਂ ਹੋ ਸਕਦੇ ਹੋ ?"

ਮਹਾਰਾਜ ਨੇ ਸੰਨਿਆਸੀਆਂ ਦੀਆਂ ਬੰਦ ਤੂੰਬੀਆਂ ਵਿਚੋਂ ਮੋਹਰਾਂ ਕੱਢ ਕੇ ਉਹਨਾਂ ਦਾ ਪਾਜ ਖੋਲ੍ਹਿਆ।

## ਲੰਗਰਾਂ ਦੀ ਪ੍ਰੀਖਿਆ

ਗੁਰੂ ਕਾ ਲੰਗਰ ਅੱਠੇ ਪਹਿਰ ਚੱਲਦਾ ਰਹਿੰਦਾ ਸੀ। ਕੁਝ ਪੁੱਜਦੇ ਸਿੱਖਾਂ ਨੇ ਵੀ ਘਰਾਂ ਵਿਚ ਲੰਗਰ ਲਾਏ ਹੋਏ ਸਨ। ਉਹਨਾਂ ਵੱਲ ਵੇਖੋ ਵੇਖੀ ਕੁਝ ਮਸੰਦਾਂ ਨੇ ਵੀ ਘਰਾਂ ਵਿਚ ਲੰਗਰ ਲਾ ਰੱਖੇ ਸਨ। ਇਕ ਸ਼ਾਮ ਨੂੰ ਗੁਰੂ ਮਹਾਰਾਜ ਗ਼ਰੀਬ ਸਾਧੂ ਦਾ ਭੇਸ ਧਾਰ ਕੇ ਲੰਗਰਾਂ ਦੀ ਪ੍ਰੀਖਿਆ ਕਰਨ ਵਾਸਤੇ ਤੁਰ ਪਏ। ਭਾਈ ਨੰਦ ਲਾਲ, ਭਾਈ ਰਾਮ ਕੁਇਰ, ਦੀਵਾਨ ਨੰਦ ਚੰਦ ਤੇ ਮੁਨਸ਼ੀ ਸਾਹਿਬ ਚੰਦ ਹੀ ਪ੍ਰੀਖਿਆ ਵਿਚ ਪੂਰੇ ਉਤਰੇ।

## ਮਸੰਦ ਸਿਲਸਿਲਾ ਬੰਦ

ਗੁਰੂ ਨਾਨਕ ਦੇਵ ਜੀ ਨੇ ਆਪਣੇ ਚੋਣਵੇਂ ਸਿੱਖਾਂ ਨੂੰ ਪ੍ਰਚਾਰ ਕਰਨ ਵਾਸਤੇ

* ਭਾਈ ਨੰਦ ਲਾਲ ਗੋਯਾ ਫ਼ਾਰਸੀ ਤੇ ਅਰਬੀ ਦੇ ਮਹਾਨ ਵਿਦਵਾਨ ਸਨ। ਆਪ ਦੇ ਪਿਤਾ 'ਛੱਜੂ ਰਾਮ' ਗ਼ਜ਼ਨੀ ਦੇ ਨਵਾਬ ਮੁਅੱਯਨੁਦੀਨ ਦੇ ਦੀਵਾਨ ਸਨ। ਨੰਦ ਲਾਲ ਉੱਨੀ ਬਰਸ ਦਾ ਹੋਇਆ ਤਾਂ ਪਿਤਾ ਪਰਲੋਕ ਸਿਧਾਰ ਗਿਆ। ਮਾਤਾ ਦੋ ਸਾਲ ਪਹਿਲਾਂ ਹੀ ਸਵਰਗਵਾਸ ਹੋ ਗਈ ਸੀ। ਨੰਦ ਲਾਲ ਪੰਜਾਬ ਵਿਚ ਮੁਲਤਾਨ ਆ ਵਸਿਆ। ਉਹਦੀ ਵਿੱਦਵਤਾ ਦੀ ਸ਼ੁਹਰਤ ਸੁਣ ਕੇ ਔਰੰਗਜ਼ੇਬ ਨੇ ਮੁਲਤਾਨ ਤੋਂ ਬੁਲਾ ਕੇ ਸ਼ਹਿਜ਼ਾਦਾ ਮੁਅੱਜ਼ਮ ਦਾ ਮੀਰ ਮੁਨਸ਼ੀ ਤੇ ਉਸਤਾਦ ਥਾਪ ਦਿੱਤਾ। ਪਿੱਛੋਂ ਔਰੰਗਜ਼ੇਬ ਨੇ ਉਸ ਨੂੰ ਮੁਸਲਮਾਨ ਬਣਾਉਣਾ ਚਾਹਿਆ ਤਾਂ ਉਹ ਗਿਆਸੁੱਦੀਨ ਦਾਰੋਗ਼ੇ ਦੀ ਮਦਦ ਨਾਲ ਨੱਸ ਕੇ ਗੁਰੂ ਜੀ ਪਾਸ ਆ ਗਿਆ। ਫ਼ਾਰਸੀ ਵਿਚ ਨੰਦ ਲਾਲ (ਗੋਯਾ) ਦੀਆਂ ਪ੍ਰਸਿੱਧ ਪੁਸਤਕਾਂ ਹਨ : ਦੀਵਾਨਿ ਗੋਯਾ, ਤੌਸੀਫ਼ੇ ਸਨਾ, ਜ਼ਿੰਦਗੀਨਾਮਾ, ਇਨਸ਼ਾ ਦਸਤੂਰ, ਅਰਜ਼ੁਲ ਅਲਫ਼ਾਜ਼ ਆਦਿ।

ਥਾਪਿਆ ਸੀ। ਤੀਸਰੀ ਪਾਤਸ਼ਾਹੀ ਨੇ ਸਿੱਖੀ ਦੇ ਪ੍ਰਚਾਰ ਵਾਸਤੇ ਸਾਰੇ ਮੁਲਕ ਨੂੰ ਬਾਈ ਹਿੱਸਿਆਂ ਵਿਚ ਵੰਡ ਕੇ ਪ੍ਰਚਾਰ ਦੇ ਕੇਂਦਰ ਕਾਇਮ ਕੀਤੇ। ਸਿੱਖ ਇਤਿਹਾਸ ਵਿਚ ਇਸ ਸਿਲਸਿਲੇ ਨੂੰ 'ਬਾਈ ਮੰਜੀਆਂ ਥਾਪੀਆਂ' ਕਹਿੰਦੇ ਹਨ।

ਚੌਥੀ ਪਾਤਸ਼ਾਹੀ ਨੇ ਸਿੱਖੀ ਦੇ ਪ੍ਰਚਾਰ ਵਾਸਤੇ ਤੇ ਨਾਲੇ ਸਿੱਖਾਂ ਕੋਲੋਂ ਉਗਰਾਹੀ ਕਰਨ ਵਾਸਤੇ 'ਮਸੰਦ' ਥਾਪੇ।

ਚੌਥੇ ਪਾਤਸ਼ਾਹ ਗੁਰੂ ਰਾਮਦਾਸ ਜੀ ਤੋਂ ਗੁਰਿਆਈ ਦੀ ਗੱਦੀ ਜੱਦੀ ਬਣ ਗਈ। ਗੁਰਿਆਈ ਦੀ ਗੱਦੀ ਜੱਦੀ ਬਣ ਗਈ, ਇਸ ਵਾਸਤੇ ਮਸੰਦਾਂ ਦੀਆਂ ਗੱਦੀਆਂ ਵੀ ਜੱਦੀ ਬਣ ਗਈਆਂ। ਪਹਿਲੇ ਥਾਪੇ ਹੋਏ ਮਸੰਦ ਬੜੇ ਸਿਦਕੀ ਤੇ ਈਮਾਨਦਾਰ ਸਨ, ਪਰ ਉਹਨਾਂ ਦੀ ਔਲਾਦ ਉਹੋ ਜਿਹੀ ਨਾ ਰਹੀ। ਉਹ ਲਾਲਚੀ ਤੇ ਚਲਨ-ਹੀਨ ਹੁੰਦੇ ਗਏ।

ਜਿਹੜੇ ਅਯੋਗ ਸਮਝ ਕੇ ਗੁਰਗੱਦੀ ਤੋਂ ਪਾਸੇ ਰੱਖੇ ਗਏ, ਉਹਨਾਂ ਆਪਣਾ ਦਾਅਵਾ ਕਦੇ ਵੀ ਤਿਆਗਿਆ ਨਹੀਂ। ਉਹ ਵੱਖਰੀਆਂ ਗੱਦੀਆਂ ਲਾ ਕੇ ਆਪਣੇ ਆਪ ਨੂੰ ਗੁਰੂ ਅਖਵਾਉਂਦੇ ਰਹੇ।

ਇਸ ਤਰ੍ਹਾਂ ਗੁਰਗੱਦੀਆਂ ਚਾਰ ਹੋ ਗਈਆਂ। ਇਕ ਗੱਦੀ ਅਸਲੀ ਸੀ, ਜਿਸ ਦੇ ਮਾਲਕ ਗੁਰੂ ਗੋਬਿੰਦ ਸਿੰਘ ਜੀ ਸਨ। ਨਾਲ ਤਿੰਨ ਗੱਦੀਆਂ ਫ਼ਰਜ਼ੀ ਵੀ ਬਣ ਗਈਆਂ। ਇਹ ਤਿੰਨੇ ਸਨ : ਪ੍ਰਿਥੀ ਚੰਦ, ਧੀਰ ਮੱਲ ਤੇ ਰਾਮ ਰਾਏ ਦੀਆਂ ਬਣਾਈਆਂ ਹੋਈਆਂ। ਉਹਨਾਂ ਨੂੰ ਅਸਲੀ ਗੁਰੂ ਨਾਲੋਂ ਮਸੰਦਾਂ ਦੀ ਵਧੇਰੇ ਲੋੜ ਸੀ। ਆਪਣੇ ਨਾਲ ਗੰਢਣ ਵਾਸਤੇ ਉਹ ਮਸੰਦਾਂ ਨੂੰ ਵਧੇਰੇ ਲਾਲਚ ਦਿੰਦੇ ਤੇ ਹਰ ਤਰ੍ਹਾਂ ਦੀਆਂ ਉਹਨਾਂ ਦੀਆਂ ਸ਼ਰਤਾਂ ਮੰਨ ਲੈਂਦੇ। ਮਸੰਦਾਂ ਨੇ ਵੀ ਆਪਣੀ ਤਾਕਤ ਨੂੰ ਸਮਝਿਆ। ਜਿਹੜਾ ਸੋਢੀ ਉਹਨਾਂ ਨੂੰ ਵਧੇਰੇ ਸਹੂਲਤਾਂ ਦਿੰਦਾ, ਉਹ ਪਹਿਲੇ ਦਾ ਸਾਥ ਛੱਡ ਕੇ ਉਸ ਵੱਲ ਹੋ ਜਾਂਦੇ। ਇਸ ਦਾ ਸਿੱਟਾ, ਮਸੰਦਾਂ ਦਾ ਲਾਲਚ ਤੇ ਹੰਕਾਰ ਵੱਧ ਗਿਆ। ਕਿਸੇ ਹੱਦ ਤੱਕ ਉਹ ਮੂੰਹ ਜ਼ੋਰ ਵੀ ਹੋ ਗਏ। ਇਥੋਂ ਤੱਕ ਕਿ ਰਾਮ ਰਾਏ ਦੇ ਮਸੰਦਾਂ ਨੇ ਉਹਨੂੰ ਜਿਊਂਦੇ ਨੂੰ ਸਾੜ ਦਿੱਤਾ।

ਬਣ ਗਏ ਰਿਵਾਜ ਅਨੁਸਾਰ ਸਿੱਖਾਂ ਦੀਆਂ ਅਰਦਾਸਾਂ ਵੀ ਇਲਾਕੇ ਦੇ ਮਸੰਦ ਰਾਹੀਂ ਹੀ ਹੁੰਦੀਆਂ ਸਨ। ਗੁਰੂ ਤੇ ਸਿੱਖ ਦੇ ਵਿਚਕਾਰ ਮਸੰਦ ਇਕ ਵਿਚੋਲਾ ਸਮਝਿਆ ਜਾਣ ਲੱਗ ਪਿਆ। ਏਸੇ ਮਾਣ ਉੱਤੇ ਹੀ ਉਹ ਏਨੇ ਮੂੰਹ ਜ਼ੋਰ ਹੋ ਗਏ, ਇਥੋਂ ਤੱਕ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਵੀ ਧਮਕੀਆਂ ਦੇਣ ਲੱਗ ਪਏ।

ਅੱਜ ਵੀ ਧਰਮ ਦਾ ਐਨਾ ਭੈਅ ਹੈ ਕਿ ਕਈ ਸੰਤ ਫ਼ਕੀਰ 'ਸਰਾਪ' ਦੀ ਧਮਕੀ ਦੇ ਕੇ ਸਾਧਾਰਨ ਲੋਕਾਂ ਨੂੰ ਡਰਾ ਲੈਂਦੇ ਹਨ। ਅੱਜ ਤੋਂ ਤਿੰਨ ਸੌ ਸਾਲ ਪਹਿਲਾਂ ਦਾ ਇਹ ਪ੍ਰਭਾਵ ਤੇ ਭੈਅ ਬਹੁਤ ਜ਼ਿਆਦਾ ਸੀ। ਇਸੇ ਪ੍ਰਭਾਵ ਤੇ ਭੈਅ ਥੱਲੇ ਮਸੰਦ ਗ਼ਰੀਬ ਸਿੱਖਾਂ ਉੱਤੇ ਜ਼ੁਲਮ ਕਰਨ ਲੱਗ ਪਏ। ਕਈ ਚਲਨਹੀਨ

ਮਸੰਦਾਂ ਦੇ ਅਤਿਆਚਾਰ ਤਾਂ ਹੱਦੋਂ ਵੱਧ ਗਏ। ਗੁਰੂ ਮਹਾਰਾਜ ਤੱਕ ਇਹ ਖ਼ਬਰਾਂ ਪਹੁੰਚੀਆਂ ਤਾਂ ਹਜ਼ੂਰ ਨੇ ਮਸੰਦ-ਪਰੰਪਰਾ ਨੂੰ ਬੰਦ ਕਰਨ ਦਾ ਮਨ ਬਣਾ ਲਿਆ।

ਗੁਰੂ ਜੀ ਨੇ ਹੁਕਮਨਾਮੇ ਭੇਜ ਕੇ ਸਾਰੇ ਮਸੰਦਾਂ ਨੂੰ ਵਿਸਾਖੀ ਦੇ ਮੇਲੇ 'ਤੇ ਬੁਲਾਇਆ। ਮਸੰਦਾਂ ਨੇ ਕਾਰ ਭੇਟ ਹਜ਼ੂਰੀ ਵਿਚ ਪੇਸ਼ ਕੀਤੀ। ਗੁਰਦੇਵ ਨੇ ਪੁੱਛਿਆ, "ਭਲੇ ਪੁਰਸ਼ੋ! ਇਸ ਵਾਰ ਕਾਰ ਭੇਟ ਘੱਟ ਕਿਉਂ ਆਈ ਹੈ ?" ਇਸ ਬਾਰੇ ਗੁਰਦੇਵ ਪਾਸ ਸ਼ਿਕਾਇਤਾਂ ਪੁੱਜ ਚੁੱਕੀਆਂ ਸਨ।

ਅੱਗੋ ਮਸੰਦਾਂ ਨੇ ਉਜ਼ਰ ਪੇਸ਼ ਕੀਤਾ, "ਸੱਚੇ ਪਾਤਸ਼ਾਹ! ਅਮੀਰ ਸਿੱਖ ਬਹੁਤੇ ਸਵਰਗਵਾਸ ਹੋ ਗਏ ਹਨ। ਹੁਣ ਤਾਂ ਸਿੱਖ ਬਹੁਤੇ ਗ਼ਰੀਬ ਰਹਿ ਗਏ ਹਨ। ਗ਼ਰੀਬ ਸਿੱਖਾਂ ਵੱਲੋਂ ਮਸਾਂ ਏਨੀ ਕਾਰ ਭੇਟ ਹੀ ਆਈ ਹੈ।"

ਗੁਰਦੇਵ ਨੇ ਜ਼ਰਾ ਗਰਜ ਕੇ ਕਿਹਾ, "ਆਪਣਾ ਪਾਪ ਲੁਕਾਉਣ ਦੀ ਲੋੜ ਨਹੀਂ। ਬਹੁਤੀ ਕਾਰ ਭੇਟਾ ਤੁਸੀਂ ਆਪ ਹੜਪ ਜਾਂਦੇ ਹੋ।"

ਏਸ ਗੱਲ ਤੋਂ ਮਸੰਦ ਬਹੁਤ ਔਖੇ ਹੋਏ। ਉਹਨਾਂ ਸਾਰਿਆਂ ਵੱਖਰੀ ਇਕੱਤਰਤਾ ਕੀਤੀ। ਭਾਈ ਚੇਤੂ ਬੜਾ ਪੁਰਾਣਾ ਮਸੰਦ ਸੀ। ਮਸੰਦਾਂ ਨੇ ਉਹਨੂੰ ਆਗੂ ਬਣਾ ਕੇ ਗੁਰੂ ਜੀ ਪਾਸ ਭੇਜਿਆ। ਚੇਤੂ ਨੇ ਮਹਾਰਾਜ ਨੂੰ ਜਾ ਕਿਹਾ, "ਸੱਚੇ ਪਾਤਸ਼ਾਹ! ਅਸੀਂ ਆਪ ਜੀ ਦੇ ਪੁਰਾਣੇ ਸੇਵਕ ਹਾਂ। ਆਪ ਜੀ ਨੂੰ ਸਾਡਾ ਆਦਰ ਮਾਣ ਕਰਨਾ ਚਾਹੀਦਾ ਹੈ। ਸੋਚੋ, ਸਾਰੇ ਮਸੰਦ ਆਪ ਨੂੰ ਛੱਡ ਕੇ ਧੀਰ ਮੱਲ ਵੱਲ ਚਲੇ ਗਏ ਤਾਂ ਫੇਰ ਕੀ ਬਣੇਗਾ ?"

ਗੁਰਦੇਵ ਨੇ ਅੱਗੋਂ ਉਹਦੀ ਧਮਕੀ ਦੇ ਉੱਤਰ ਵਿਚ ਜ਼ਰਾ ਰੋਹਬ ਨਾਲ ਕਿਹਾ, "ਭਾਈ ਚੇਤੂ! ਇਹੋ ਜਿਹੇ ਝੂਠੇ ਤੇ ਗੁਰੂ ਦੀ ਗੋਲਕ ਦੇ ਚੋਰ ਚਲੇ ਜਾਣ, ਤਾਂ ਮਾੜਾ ਨਹੀਂ।"

ਇਕ ਸਿੱਖ ਨੇ ਮਾਤਾ ਗੁਜਰੀ ਜੀ ਵਾਸਤੇ ਸੋਨੇ ਦੇ ਕੜੇ ਭੇਜੇ ਸਨ ਚੇਤੂ ਹੱਥ। ਉਹ ਕੜੇ ਚੇਤੂ ਨੇ ਆਪਣੀ ਘਰਵਾਲੀ ਨੂੰ ਦੇ ਦਿੱਤੇ। ਉਹ ਸਿੱਖ ਅਨੰਦਪੁਰ ਆਇਆ ਤਾਂ ਉਹਨੇ ਮਹਾਰਾਜ ਅੱਗੇ ਇਸ ਬਾਰੇ ਬੇਨਤੀ ਕੀਤੀ।

ਗੁਰਦੇਵ ਨੇ ਇਕ ਪਾਸੇ ਉਸ ਸਿੱਖ ਨੂੰ ਬੁਲਾ ਲਿਆ ਤੇ ਇਕ ਪਾਸੇ ਚੇਤੂ ਦੇ ਡੇਰੇ ਸਿੱਖ ਭੇਜ ਕੇ ਉਹ ਕੜੇ ਮੰਗਵਾ ਲਏ। ਫਿਰ ਵੀ ਚੇਤੂ ਮਾਫ਼ੀ ਮੰਗਣ ਦੀ ਥਾਂ ਚੰਗਾ ਮਾੜਾ ਹੀ ਬੋਲਦਾ ਰਿਹਾ।

ਇਸ ਘਟਨਾ ਤੋਂ ਗੁਰਦੇਵ ਇਸ ਸਿੱਟੇ 'ਤੇ ਪੁੱਜੇ ਕਿ ਮਸੰਦ ਹੁਣ ਕਿਸੇ ਵੀ ਗੁਰੂ ਦੇ ਵਫ਼ਾਦਾਰ ਨਹੀਂ ਰਹਿਣਗੇ। ਸੋ ਗੁਰਦੇਵ ਨੇ ਮਨ ਨਾਲ ਫ਼ੈਸਲਾ ਕਰ ਲਿਆ ਕਿ ਦੇਹਧਾਰੀ ਗੁਰੂ ਪਦਵੀ ਉਹਨਾਂ ਨਾਲ ਹੀ ਸਮਾਪਤ ਹੋ ਜਾਣੀ ਚਾਹੀਦੀ ਹੈ ਤਾਂ ਹੀ ਸਿੱਖ ਮਸੰਦਾਂ ਦੇ ਜਾਲ ਵਿਚੋਂ ਬਚ ਸਕਣਗੇ।*

ਗੁਰਦੇਵ ਨੇ ਸਾਰੇ ਮਸੰਦ ਬੰਨ੍ਹ ਲਏ ਤੇ ਹਰ ਇਕ ਨੂੰ ਉਸ ਦੇ ਗੁਨਾਹ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੫ ।

ਮੁਤਾਬਿਕ ਸਜ਼ਾ ਦਿੱਤੀ। ਕੁਝ ਚੰਗੇ ਤੇ ਈਮਾਨਦਾਰ ਮਸੰਦਾਂ (ਭਾਈ ਫੇਰੂ ਵਰਗਿਆਂ) ਨੂੰ ਇਨਾਮ ਤੇ ਸਿਰੋਪਾਓ ਵੀ ਬਖ਼ਸ਼ੇ। ਨਾਲ ਹੀ ਗੁਰਦੇਵ ਨੇ ਸਿੱਖ ਸੰਗਤਾਂ ਨੂੰ ਹੁਕਮ ਦਿੱਤਾ, "ਅਜ ਤੋਂ ਮਸੰਦ-ਪਰੰਪਰਾ ਖ਼ਤਮ ਕਰ ਦਿੱਤੀ ਗਈ ਹੈ। ਗੁਰੂ ਕੇ ਨਾਮ ਉੱਤੇ ਕੋਈ ਸਿੱਖ ਮਸੰਦਾਂ ਨੂੰ ਕੁਝ ਨਾ ਦੇਵੇ। ਆਪਣੀ ਕਾਰ ਭੇਟ ਆਪਣੇ ਪਾਸ ਜਮ੍ਹਾਂ ਰੱਖੋ। ਜਦੋਂ ਤੁਸੀਂ ਗੁਰੂ ਦਰਸ਼ਨਾਂ ਨੂੰ ਆਵੋ, ਆਪਣੇ ਹੱਥੀਂ ਭੇਟਾ ਹਾਜ਼ਰ ਕਰੋ।† ਕੇਵਲ ਓਹਾ ਭੇਟਾ ਪ੍ਰਵਾਨ ਹੋਵੇਗੀ।"

ਚੌਥੇ ਪਾਤਸ਼ਾਹ ਦੀ ਚਲਾਈ ਹੋਈ ਮਸੰਦ-ਪਰੰਪਰਾ ਦਸਵੇਂ ਗੁਰਦੇਵ ਨੇ ਸਦਾ ਵਾਸਤੇ ਬੰਦ ਕਰ ਦਿੱਤੀ। ਫਿਰ ਵੀ ਕੁਝ ਮਸੰਦ ਗੁਰਦੇਵ ਦੇ ਨਾਲ ਲੱਗੇ ਰਹੇ ਤੇ ਕੁਝ ਦਾ ਆਪਣੇ ਇਲਾਕਿਆਂ ਵਿਚ ਵੀ ਅਸਰ ਕਾਇਮ ਰਿਹਾ।

## ਦੀਵਾਨ ਨੰਦ ਚੰਦ

ਮਨ ਦੀ ਅਵਸਥਾ ਬਾਰੇ ਸਮਝਣਾ ਬੜਾ ਔਖਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

"ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥" (ਪੰਨਾ ੮੭੬)

ਕੌਣ ਜਾਣਦਾ ਸੀ ਕਿ ਗੁਰੂ ਮਹਾਰਾਜ ਦਾ ਮੰਤਰੀ ਤੇ ਭਰੋਸੇਯੋਗ ਸਿੱਖ ਦੀਵਾਨ ਨੰਦ ਚੰਦ ਵੀ ਇਕ ਦਿਨ ਡੋਲ ਜਾਏਗਾ। ਕਥਾ ਇਉਂ ਆਉਂਦੀ ਹੈ ਕਿ ਇਕ ਉਦਾਸੀ ਸਾਧੂ 'ਆਦਿ ਗੁਰੂ ਗ੍ਰੰਥ ਸਾਹਿਬ' ਦੀ ਬੀੜ ਲਿਖ ਕੇ ਲਿਆਇਆ। ਗੁਰਬਾਣੀ ਦੀ ਬੀੜ ਲਿਖ ਕੇ ਗੁਰਦੇਵ ਦੇ ਦਸਤਖ਼ਤ ਕਰਾਏ ਜਾਂਦੇ ਸਨ ਤਾਂ ਉਹ ਬੀੜ ਪਰਮਾਣਿਕ ਮੰਨੀ ਜਾਂਦੀ ਸੀ। ਉਦਾਸੀ ਸਾਧੂ ਦੀ ਹਿੰਮਤ ਨਾ ਪਈ ਕਿ ਉਹ ਸਿੱਧਾ ਗੁਰਦੇਵ ਪਾਸ ਬੇਨਤੀ ਕਰ ਸਕੇ। ਉਹਨੇ ਨੰਦ ਚੰਦ ਦਾ ਆਸਰਾ ਲਿਆ। ਨੰਦ ਚੰਦ ਸੰਘਾ ਗੋਤ ਦਾ ਜ਼ਿਮੀਂਦਾਰ ਪਿੰਡ ਡਰੌਲੀ ਦੇ ਰਹਿਣ ਵਾਲਾ ਤੇ ਇਲਾਕੇ ਦਾ ਨਾਮਵਰ ਮਸੰਦ ਸੀ। ਸਾਧੂ ਪਵਿੱਤਰ ਬੀੜ ਨੰਦ ਚੰਦ ਕੋਲ ਛੱਡ ਗਿਆ।

ਬੀੜ ਦੀ ਲਿਖਾਈ ਬੜੀ ਸੁੰਦਰ ਸੀ। ਵੇਖ ਕੇ ਨੰਦ ਚੰਦ ਦਾ ਮਨ ਡੋਲ ਗਿਆ। ਉਹ ਸਾਧੂ ਨੂੰ ਦੋ ਮਹੀਨੇ ਲਾਰੇ ਲਾਉਂਦਾ ਰਿਹਾ। ਅੰਤ ਤੰਗ ਆ ਕੇ ਸਾਧੂ ਨੇ ਇਕ ਦਿਨ ਕਿਹਾ, 'ਦੀਵਾਨ ਜੀ! ਆਪ ਬੀੜ ਨਾ ਦਿਉਗੇ ਤਾਂ ਮੈਂ ਗੁਰੂ ਮਹਾਰਾਜ ਕੋਲ ਸ਼ਿਕਾਇਤ ਕਰ ਦਿਆਂਗਾ।' ਅੱਗੋਂ ਹੰਕਾਰ ਵਿਚ ਆ ਕੇ ਨੰਦ ਚੰਦ ਨੇ ਧਮਕੀ ਦਿੰਦਿਆਂ ਕਿਹਾ, 'ਸਾਧਾ! ਏਸੇ ਵੇਲੇ ਅਨੰਦਪੁਰੋਂ ਨਿਕਲ ਜਾ, ਨਹੀਂ ਤਾਂ ਫੜ ਕੇ ਕੈਦ ਕਰ ਦਿਆਂਗਾ ਤੇ ਜਿਹੜੀ ਗੁਰੂ ਦੀ ਧਮਕੀ ਦਿੰਦਾ ਏਂ, ਮੈਂ ਗੁਰੂ

---

† ਸ੍ਰੀ ਗੁਰੂ ਸੋਭਾ, ਸੈਨਾਪਤਿ, (੧੯੨੫ ਦੀ ਐਡੀਸ਼ਨ) ਪੰਨਾ ੨੧ ।

ਦੀ ਪ੍ਰਵਾਹ ਕਦੋਂ ਕਰਦਾ ਹਾਂ। ਬਥੇਰੇ ਸੋਢੀ ਬੈਠੇ ਨੇ ਗੁਰੂ ਰਾਮਦਾਸ ਜੀ ਦੀ ਬੰਸ ਵਿਚੋਂ। ਮੈਂ ਜਿਸ ਨੂੰ ਚਾਹਵਾਂ ਗੁਰੂ ਬਣਾ ਸਕਦਾ ਹਾਂ।'

ਉਸ ਸਾਧੂ ਨੇ ਮੌਕਾ ਪਾ ਕੇ ਏਸੇ ਤਰ੍ਹਾਂ ਗੁਰੂ ਮਹਾਰਾਜ ਸਾਹਮਣੇ ਕਹਿ ਸੁਣਾਈ। ਹਜ਼ੂਰ ਨੇ ਦੋ ਸਿੱਖ ਭੇਜੇ, "ਜਾਉ ਨੰਦ ਚੰਦ ਨੂੰ ਕਹੋ, ਇਸ ਗ਼ਰੀਬ ਸਾਧੂ ਦੀ ਬੀੜ ਵਾਪਸ ਦੇ ਦੇਵੇ। ਅਸੀਂ ਉਸ ਦੀਆਂ ਸਭ ਭੁੱਲਾਂ ਮਾਫ਼ ਕਰ ਦਿਆਂਗੇ।"

ਹੰਕਾਰ ਨੇ ਨੰਦ ਚੰਦ ਨੂੰ ਕੁਰਾਹੇ ਪਾ ਦਿੱਤਾ ਸੀ। ਉਹਨੇ ਮਹਾਰਾਜ ਦੇ ਹੁਕਮ ਦੀ ਵੀ ਪ੍ਰਵਾਹ ਨਾ ਕੀਤੀ। ਸਿੱਖਾਂ ਨੂੰ ਵੀ ਉਹਨੇ ਅੱਗੋਂ ਫਿੱਕੇ ਬੋਲ ਹੀ ਬੋਲੇ।

ਸਿੱਖਾਂ ਦੇ ਜਾਣ ਪਿੱਛੋਂ ਨੰਦ ਚੰਦ ਨੇ ਸੋਚਿਆ ਤਾਂ ਉਹ ਡਰ ਨਾਲ ਕੰਬ ਉੱਠਿਆ, ਪਰ ਗੁਰਦੇਵ ਪਾਸੋਂ ਮਾਫ਼ੀ ਮੰਗਣ ਦੀ ਥਾਂ ਉਹ ਰਾਤੋ ਰਾਤ ਧੀਰ ਮੱਲ ਵੱਲ ਨੱਸ ਗਿਆ। ਧੀਰ ਮੱਲ ਨੇ ਨੰਦ ਚੰਦ ਦਾ ਯਕੀਨ ਨਾ ਕੀਤਾ ਤੇ ਉਹਨੂੰ ਧੋਖੇ ਨਾਲ ਮਰਵਾ ਦਿੱਤਾ।*

## ਹੋਲਾ ਮਹੱਲਾ

ਅਨੰਦਪੁਰ ਵਿਚ ਦੋ ਮੇਲੇ ਬੜੇ ਵੱਡੇ ਲੱਗਿਆ ਕਰਦੇ ਸਨ—ਵਿਸਾਖੀ ਤੇ ਹੋਲਾ ਮਹੱਲਾ। ਗੁਰੂ ਮਹਾਰਾਜ ਨੇ ਇਸ ਦੀ ਸੂਰਤ ਬਦਲ ਦਿੱਤੀ। ਸੱਤ ਦਿਨ ਧਾਰਮਿਕ ਦੀਵਾਨ ਲੱਗਦੇ ਤੇ ਸਤਸੰਗ ਹੁੰਦਾ। ਹੋਲੀ ਤੋਂ ਅਗਲੇ ਦਿਨ ਨੂੰ ਮਹਾਰਾਜ ਨੇ 'ਮਹੱਲੇ' ਦਾ ਨਾਮ ਦਿੱਤਾ। ਉਸ ਦਿਨ ਸਿੰਘ ਅਨੰਦਪੁਰੋਂ ਚੜ੍ਹਾਈ ਕਰਕੇ ਹੱਲਾ ਬੋਲਦੇ ਤੇ ਬਾਹਰ ਜੰਗੀ ਖੇਡਾਂ ਕਰਦੇ। ਇਹ ਮਰਯਾਦਾ ਅਜੇ ਤੱਕ ਅਨੰਦਪੁਰ ਸ਼ਾਹਿਬ ਕਾਇਮ ਹੈ।

## ਸਾ: ਫ਼ਤਹਿ ਸਿੰਘ ਜੀ ਦਾ ਜਨਮ

ਇਹਨਾਂ ਅਮਨ ਦੇ ਦਿਨਾਂ ਵਿਚ ਅਕਾਲ ਪੁਰਖ ਨੇ ਇਕ ਹੋਰ ਖ਼ੁਸ਼ੀ ਬਖ਼ਸ਼ੀ। ਮਾਤਾ ਜੀਤੋ ਜੀ ਦੀ ਕੁੱਖੋਂ ਚਾਰ ਫੱਗਣ, ੧੭੫੫ ਬਿ. ਨੂੰ ਸਾਹਿਬਜ਼ਾਦਾ ਫ਼ਤਹਿ ਸਿੰਘ ਦਾ ਜਨਮ ਹੋਇਆ।

## ਬ੍ਰਾਹਮਣਾਂ ਦਾ ਪਾਜ

ਬ੍ਰਾਹਮਣ ਆਪਣੇ ਆਪ ਨੂੰ ਦੂਸਰਿਆਂ ਨਾਲੋਂ ਉੱਚਾ ਕਿਹਾ ਕਰਦੇ। ਗੁਰਦੇਵ ਨੇ ਬ੍ਰਾਹਮਣਾਂ ਦਾ ਪਾਜ ਖੋਲ੍ਹਣ ਵਾਸਤੇ ਇਕ ਬ੍ਰਹਮ ਭੋਜ ਕੀਤਾ। ਬਹੁਤ ਸਾਰੇ ਬ੍ਰਾਹਮਣ ਪੰਗਤ ਵਿਚ ਇਕੱਠੇ ਹੋ ਗਏ। ਸਿੱਖਾਂ ਨੂੰ ਮਹਾ-ਪ੍ਰਸਾਦ (ਮਾਸ) ਖਾਂਦਿਆਂ

---

* ਗੁਰ ਬਿਲਾਸ, ਸੁੱਖਾ ਸਿੰਘ, ਪੰਨਾ ੧੨੫ ।
ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੩੧ ।
ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨੇ ੧੧੧੩-੧੪ ।
ਮੈਕਾਲਿਫ਼, ਜਿਲਦ ਪੰਜਵੀਂ, ਪੰਨੇ ੮੭ ਤੋਂ ੮੯ ।

ਵੇਖ ਕੇ ਬ੍ਰਾਹਮਣ ਨੱਕ ਮੂੰਹ ਵੱਟਿਆ ਕਰਦੇ ਸਨ। ਗੁਰਦੇਵ ਨੇ ਪੰਗਤ ਵਿਚ ਖਲੋ ਕੇ ਕਿਹਾ, "ਦੇਖੋ ਪੰਡਤ ਜੀ! ਦੋ ਕਿਸਮ ਦਾ ਭੋਜਨ ਤਿਆਰ ਹੈ। ਇਸ ਪਾਸੇ ਘਿਉ ਦਾ ਵੈਸ਼ਨੋ ਭੋਜਨ ਹੈ, ਇਕ ਪਾਸੇ ਸਿੰਘਾਂ ਦਾ ਖਾਣਾ ਮਹਾਪ੍ਰਸ਼ਾਦ (ਮਾਸ) ਹੈ। ਜੋ ਵੈਸ਼ਨੋ ਭੋਜਨ ਪਾਏਗਾ, ਉਸ ਨੂੰ ਇਕ ਰੁਪਇਆ ਦੱਛਣਾ ਮਿਲੇਗੀ, ਪਰ ਜੋ ਮਹਾਪਰਸ਼ਾਦ ਛੱਕੇਗਾ, ਉਸ ਨੂੰ ਦੱਛਣਾਂ ਵਜੋਂ ਪੰਜ ਸੋਨੇ ਦੀਆਂ ਮੋਹਰਾਂ ਮਿਲਣਗੀਆਂ।"

ਇਹ ਸੁਣ ਕੇ ਸਿਰਫ ਪੰਦਰਾਂ-ਵੀਹ ਪੰਡਿਤ ਹੀ ਵੈਸ਼ਨੋ ਪੰਗਤ ਵਿਚ ਰਹਿ ਗਏ। ਬਾਕੀ ਸਭ ਪੰਜ ਮੋਹਰਾਂ ਦੇ ਲਾਲਚ ਵਿਚ ਮਾਸ ਖਾਣ ਜਾ ਬੈਠੇ। ਗੁਰਦੇਵ ਨੇ ਫ਼ੁਰਮਾਇਆ, "ਕੇਵਲ ਉਹ ਗਿਣਤੀ ਦੇ ਬੰਦੇ ਹੀ ਅਸਲੀ ਪੰਡਿਤ ਹਨ। ਬਾਕੀ ਸਭ ਲਾਲਚੀ ਤੇ ਭੇਖੀ ਹਨ।"

# ਬਾਰ੍ਹਵਾਂ ਕਾਂਡ

## ਸਾਹਿਤ ਰਚਨਾ ਤੇ ਨਵਾਂ ਨਿਸ਼ਾਨਾ

ਗੁਰਦੇਵ ਜਮਾਂਦਰੂ ਸਾਹਿਤਕਾਰ ਸਨ। ਜੰਗਾਂ ਯੁੱਧਾਂ ਤੋਂ ਜ਼ਰਾ ਵਿਹਲ ਮਿਲਦਾ ਤਾਂ ਹਜ਼ੂਰ ਸਾਹਿਤ ਰਚਨਾ ਵਿਚ ਲੱਗ ਜਾਂਦੇ। ਇਸ ਮਿਲੇ ਸਮੇਂ ਦੀ ਵੀ ਮਹਾਰਾਜ ਨੇ ਬੜੀ ਸੁਚੱਜੀ ਵਰਤੋਂ ਕੀਤੀ। ਸਭ ਤੋਂ ਵਧੇਰੇ ਬਾਣੀ ਮਹਾਰਾਜ ਨੇ ਇਸੇ ਸਮੇਂ ਰਚੀ। ਕਈ ਉੱਘੇ ਅਨੁਵਾਦ ਵੀ ਕੀਤੇ। ਇਤਿਹਾਸਿਕ ਮਹਾਨਤਾ ਦਾ ਪ੍ਰਸਿੱਧ ਗ੍ਰੰਥ 'ਬਚਿੱਤ੍ਰ ਨਾਟਕ' ਵੀ ਇਸੇ ਸਮੇਂ ਰਚਿਆ ਗਿਆ।

ਬਚਿੱਤ੍ਰ ਨਾਟਕ ਦੇ ਅਖ਼ੀਰ 'ਤੇ ਇਕ ਹੋਰ ਇਸ਼ਾਰਾ ਮਿਲਦਾ ਹੈ :

**"ਪਹਿਲੇ ਚੰਡੀ ਚਰਿੱਤ੍ਰ ਬਨਾਯੋ। ਨਖ ਸਿਖ ਤੇ ਕ੍ਰਮ ਭਾਖ ਸੁਨਾਯੋ॥**
**ਛੋਰ ਕਥਾ ਤਬ ਪ੍ਰਥਮ ਸੁਨਾਈ॥ ਅਬ ਚਾਹਤ ਫਿਰਿ ਕਰੋ ਬਡਾਈ॥"**

**ਭਾਵ-ਅਰਥ** : 'ਚੰਡੀ ਚਰਿੱਤ੍ਰ' (ਦੋਵੇਂ ਹਿੱਸੇ) ਇਸ ਤੋਂ ਪਹਿਲਾਂ ਰਚਿਆ ਗਿਆ ਹੈ ਤੇ 'ਚੰਡੀ ਦੀ ਵਾਰ' ਇਸ ਤੋਂ ਪਿਛੋਂ।

'ਅਕਾਲ ਉਸਤਤਿ', 'ਗਿਆਨ ਪ੍ਰਬੋਧ' ਆਦਿ ਮਹਾਨ ਗ੍ਰੰਥ ਵੀ ਇਸੇ ਸਮੇਂ ਰਚੇ ਗਏ ਹਨ। ਕੁਝ ਸਮਾਂ ਮਹਾਰਾਜ 'ਨੈਨਾ ਦੇਵੀ' ਪਰਬਤ ਦੀ ਇਕਾਂਤ ਵਿਚ ਵੀ ਰਹੇ। 'ਰਾਮਾਵਤਾਰ' ਦਾ ਅਨੁਵਾਦ ਏਥੇ ਹੀ ਕੀਤਾ ਗਿਆ। ਉਸ ਦੇ ਅੰਤ ਵਿਚ ਗੁਰਦੇਵ ਰਚਨ-ਕਾਲ ਤੇ ਸਥਾਨ ਬਾਰੇ ਲਿਖਦੇ ਹਨ :

**"ਸੰਮਤ ਸੱਤ੍ਰਹ ਸਹਸ ਪਚਾਵਨ। ਹਾੜ ਵਦੀ ਪ੍ਰਿਥਮ ਸੁਖਦਾਵਨ।**
**ਤ੍ਵਪ੍ਰਸਾਦਿ ਕਰਿ ਗ੍ਰੰਥ ਸੁਧਾਰਾ। ਭੂਲ ਪਰੀ ਲਹੁ ਲੇਹੁ ਸਧਾਰਾ।"**

ਪਹਾੜੀ ਦੇ ਨਾਮ 'ਨੈਣਾ ਦੇਵੀ' 'ਤੇ ਗੁਰਦੇਵ ਦੇ ਇਕਾਂਤ ਵਾਸ ਤੋਂ ਭੁਲੇਖਾ ਖਾ ਕੇ (ਜਾਂ ਚਲਾਕੀ ਨਾਲ ਗਿਣ ਮਿਥ ਕੇ) ਕੁਝ ਲੋਕਾਂ ਨੇ ਦੇਵੀ ਪੂਜਣ ਹੋਮ ਕਰਨ ਦੀ ਮਨ-ਘੜਤ ਕਹਾਣੀ ਘੜ ਲਈ ਹੈ। ਅਸੀਂ ਪੂਰਨ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਨਾ ਕਦੇ ਦੇਵੀ ਦੀ ਪੂਜਾ ਕੀਤੀ ਗਈ (ਦਿਖਾਵੇ ਮਾਤਰ ਵੀ ਨਹੀਂ) ਤੇ ਨਾ ਹੀ ਇਸ ਮਨੋਰਥ ਵਾਸਤੇ ਹੋਮ ਕੀਤਾ ਗਿਆ। ਗੁਰੂ ਗੋਬਿੰਦ ਸਿੰਘ ਜੀ ਵਰਗੇ ਦ੍ਰਿੜ੍ਹ ਵਿਸ਼ਵਾਸੀ ਮਹਾਂਪੁਰਸ਼—ਲੋਕਾਂ ਦੇ ਭਰਮ ਕੱਢਣ ਵਾਸਤੇ ਵੀ—ਐਸਾ ਨਹੀਂ ਸਨ ਕਰ ਸਕਦੇ। ਆਪਣੀ ਰਚਨਾ ਵਿਚ ਮਹਾਰਾਜ ਅਜਿਹੇ ਕਰਮ-ਕਾਂਡਾਂ ਦਾ ਵਿਰੋਧ ਕਰਦੇ ਹਨ।

ਹਜ਼ੂਰ 'ਅਕਾਲ ਉਸਤਤਿ' ਵਿਚ ਫ਼ੁਰਮਾਉਂਦੇ ਹਨ :

**"ਸਭ ਕਰਮ ਫੋਕਟ ਜਾਨ॥ ਸਭ ਧਰਮ ਨਿਹਫਲ ਮਾਨ।**
**ਬਿਨ ਏਕ ਨਾਮ ਅਧਾਰ॥ ਸਭ ਕਰਮ ਧਰਮ ਬਿਚਾਰ॥"**

ਇਸ ਬਾਣੀ ਦੇ ਰਚਨਹਾਰ ਮਹਾਂਪੁਰਸ਼ (ਗੁਰੂ ਗੋਬਿੰਦ ਸਿਘ ਜੀ) ਨੂੰ ਦੇਵੀ ਦੇਵਤੇ ਪੂਜਣ ਵਾਲਾ ਦੱਸਣਾ ਅਗਿਆਨਤਾ ਹੈ।

ਇਸ ਸਮੇਂ ਗੁਰਦੇਵ ਇਕ ਡੂੰਘੀ ਸੋਚ ਵਿਚ ਸਨ। ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਦੀ ਘਟਨਾ ਹਜ਼ੂਰ ਨੂੰ ਭੁੱਲੀ ਨਹੀਂ ਸੀ। ਭਾਈ ਲੱਖੀ ਸ਼ਾਹ ਦੇ ਦੱਸਣ ਅਨਸਾਰ, ਨੌਂਵੇਂ ਪਾਤਸ਼ਾਹ ਦੀ ਸ਼ਹੀਦੀ ਵੇਲੇ ਮੁਸਲਮਾਨਾਂ ਤੇ ਹਿੰਦੂਆਂ ਦੇ ਨਾਲ ਕੁਝ ਸਿੱਖ ਵੀ ਖੜੇ ਸਨ। ਬਾਦਸ਼ਾਹ ਨੇ ਵੰਗਾਰ ਕੇ ਕਿਹਾ ਸੀ, 'ਕੋਈ ਸਿੱਖ ਹੈ, ਤਾਂ ਆਪਣੇ ਗੁਰੂ ਦਾ ਸਰੀਰ ਚੁੱਕਣ ਵਾਸਤੇ ਅੱਗੇ ਆਵੇ।' ਪਰ ਕੋਈ ਸਿੱਖ ਵੀ ਅੱਗੇ ਨਹੀਂ ਸੀ ਆਇਆ। ਉਸ ਵੇਲੇ ਸਿੱਖਾਂ ਤੇ ਹਿੰਦੂਆਂ ਦੀ ਪਛਾਣ ਕਰਨੀ ਵੀ ਔਖੀ ਸੀ। ਸਭ ਦੀ ਇਕੋ ਜਿਹੀ ਪੁਸ਼ਾਕ ਤੇ ਰਹਿਣੀ ਬਹਿਣੀ ਸੀ। ਸੋ, ਸਿੱਖ ਹਿੰਦੂਆਂ ਵਿਚ ਲੁਕ ਸਕਦੇ ਸਨ। ਗੁਰਦੇਵ ਆਪਣੇ ਸਿੱਖਾਂ ਨੂੰ ਅਜਿਹਾ ਰੂਪ ਦੇਣਾ ਚਾਹੁੰਦੇ ਸਨ, ਜੋ ਕਿਸੇ ਵੀ ਇਕੱਠ ਵਿਚ ਲੁਕਾਇਆਂ ਨਾ ਲੁਕੇ।

ਨਵਾਂ ਪੰਥ ਸਾਜਣ ਦਾ ਫ਼ੈਸਲਾ ਹੋ ਗਿਆ। ਹਜ਼ੂਰ ਤਾਂ ਫ਼ੁਰਮਾਉਂਦੇ ਹਨ, 'ਸਾਨੂੰ ਨਿਰੰਕਾਰ ਨੇ ਭੇਜਿਆ ਹੀ ਏਸੇ ਸ਼ੁਭ ਕਾਰਜ ਵਾਸਤੇ ਸੀ।'

**'ਮੈ ਅਪਨਾ ਸੁਤ ਤੋਹਿ ਨਿਵਾਜਾ॥ ਪੰਥ ਪ੍ਰਚੁਰ ਕਰਬੇ ਕਹੁ ਸਾਜਾ॥**
**ਜਾਹਿ ਤਹਾਂ ਤੈ ਧਰਮ ਚਲਾਇ॥ ਕਬੁਧਿ ਕਰਨ ਤੇ ਲੋਕ ਹਟਾਇ॥੨੯॥'***

ਨਵੇਂ ਪੰਥ ਦੀ ਰੂਪ ਰੇਖਾ ਤਿਆਰ ਹੋ ਗਈ। ਗੁਰਦੇਵ ਨੈਨਾ ਦੇਵੀ ਪਰਬਤ ਤੋਂ ਵਾਪਸ ਅਨੰਦਪੁਰ ਆ ਗਏ।

---
* ਬਚਿੱਤ੍ਰ ਨਾਟਕ, ਅਧਿਆਇ ੬ ।

# ਤੇਰ੍ਹਵਾਂ ਕਾਂਡ

## ਪੰਥ ਸਾਜਣਾ ਤੇ ਰਹਿਤ ਮਰਯਾਦਾ

ਕੇਸਗੜ੍ਹ ਦੀਵਾਨ ਸਜਿਆ ਹੋਇਆ ਸੀ। ਅੱਸੀ ਹਜ਼ਾਰ ਦੇ ਲੱਗਭੱਗ ਸੰਗਤਾਂ ਸਜੀਆਂ ਬੈਠੀਆਂ ਸਨ। ਸਟੇਜ ਦੇ ਪਿਛਲੇ ਪਾਸੇ ਕੁਝ ਤੰਬੂ ਲੱਗੇ ਹੋਏ ਸਨ। ਉਸੇ ਪਾਸਿਉਂ ਗੁਰੂ ਮਹਾਰਾਜ ਨੇ ਆਉਣਾ ਸੀ।

ਪਿਛਲੇ ਪਾਸਿਉਂ ਤੰਬੂ ਦਾ ਪਰਦਾ ਹਿੱਲਿਆ। ਗੁਰੂ ਗੋਬਿੰਦ ਸਿੰਘ ਮਹਾਰਾਜ ਸਟੇਜ ਉੱਤੇ ਆ ਖੜੇ ਹੋਏ। ਹਜ਼ੂਰ ਦੇ ਸਿਰ 'ਤੇ ਸੁਨਹਿਰੀ ਚੱਕਰ, ਮੱਥੇ ਉੱਤੇ ਹੀਰਿਆਂ ਜੜੀ ਕਲਗ਼ੀ, ਨੇਤਰ ਬੀਰ ਰਸ ਵਿਚ ਸੁਰਖ਼, ਚਿਹਰਾ ਕੁਝ ਰੋਹ ਵਿਚ ਤਣਿਆ ਹੋਇਆ, ਸੱਜੇ ਹੱਥ ਬਿਜਲੀ ਵਾਂਗ ਚਮਕਦੀ ਨੰਗੀ ਤਲਵਾਰ।

ਇਕ ਮਿੰਟ, ਦੋ ਮਿੰਟ, ਗੁਰਦੇਵ ਚੁੱਪ ਚਾਪ ਸੰਗਤਾਂ ਵੱਲ ਵੇਖਦੇ ਰਹੇ। ਸੱਜੇ ਹੱਥ ਵਿਚ ਸੂਤੀ ਹੋਈ ਤਲਵਾਰ ਲਹਿਰਾ ਰਹੀ ਸੀ। ਗੁਰਦੇਵ ਦਾ ਸਰੀਰ ਜ਼ਰਾ ਕੁ ਰੋਹ ਵਿਚ ਤਣਿਆ ਤੇ ਮੁੱਖੋਂ ਗਰਜਵੀਂ ਆਵਾਜ਼ ਆਈ, "ਖ਼ਾਲਸਾ ਜੀ! ਸਾਨੂੰ ਇਕ ਸਿਰ ਦੀ ਲੋੜ ਹੈ। ਉਠੋ ਕੋਈ ਗੁਰੂ ਕਾ ਸਿੱਖ, ਜਿਹੜਾ ਖ਼ੁਸ਼ੀ ਨਾਲ ਸੀਸ ਭੇਟ ਕਰੇ।"

'ਸੀਸ ਭੇਟ ?' ਇਹ ਅਨੋਖੀ ਮੰਗ ਸੁਣ ਕੇ ਸੰਗਤਾਂ ਹੈਰਾਨ ਰਹਿ ਗਈਆਂ। ਦੋ ਮਿੰਟ ਬੀਤ ਗਏ। ਸੰਗਤ ਵਿਚੋਂ ਕੋਈ ਜਵਾਬ ਨਾ ਆਇਆ।

"ਏਨੀ ਦੇਰ ?" ਗੁਰਦੇਵ ਨੇ ਪਹਿਲਾਂ ਨਾਲੋਂ ਵੀ ਉੱਚੀ ਸੁਰ ਵਿਚ ਕਿਹਾ, "ਕੋਈ ਉਠੋ, ਜਿਹੜਾ ਸਿਰ ਦੇਣ ਲਈ ਤਿਆਰ ਹੋਵੇ।"

"ਸੱਚੇ ਪਾਤਸ਼ਾਹ!" ਭਾਈ ਦਇਆ ਰਾਮ ਨੇ ਉਠ ਕੇ ਹੱਥ ਜੋੜ ਕੇ ਕਿਹਾ, "ਭੁੱਲ ਹੋ ਗਈ, ਏਨਾ ਸਮਾਂ ਸੋਚਾਂ ਵਿਚ ਗੁਆ ਦਿੱਤਾ। ਸੀਸ ਹਾਜ਼ਰ ਹੈ।" ਸਿਰ ਝੁਕਾਅ ਕੇ ਉਹ ਗੁਰਦੇਵ ਵੱਲੇ ਵਧ ਤੁਰਿਆ।

ਗੁਰਦੇਵ ਉਸ ਨੂੰ ਬਾਹੋਂ ਫੜ ਕੇ ਧੂਹ ਕੇ ਤੰਬੂ ਵਿਚ ਲੈ ਗਏ।

ਗੁਰਦੇਵ ਨੇ ਦਇਆ ਰਾਮ ਨੂੰ ਚੁੱਪ ਰਹਿਣ ਦਾ ਇਸ਼ਾਰਾ ਕਰਕੇ ਇਕ ਪਾਸੇ ਬਿਠਾ ਦਿੱਤਾ। ਹਜ਼ੂਰ ਨੇ ਰਾਤ ਗੁਪਤ ਤੌਰ 'ਤੇ ਪੰਜ ਬੱਕਰੇ ਤੰਬੂ ਵਿਚ ਬੰਨ੍ਹ ਰੱਖੇ ਸਨ। ਮਹਾਰਾਜ ਨੇ ਤਲਵਾਰ ਦਾ ਵਾਰ ਕੀਤਾ ਤੇ ਇਕ ਬੱਕਰੇ* ਦਾ ਸਿਰ ਧੜ ਤੋਂ

* ਗੁਰ ਬਿਲਾਸ ਭਾਈ ਸੁੱਖਾ ਸਿੰਘ (੧੯੦੬ ਈ. ਦੀ ਐਡੀਸ਼ਨ) ਪੰਨਾ ੧੧੬; ਸੂਰਜ ਪ੍ਰਕਾਸ਼, ਭਾਈ ਸੰਤੋਖ ਸਿੰਘ, ਰੁੱਤ ਤੀਸਰੀ, ਅੰਸੂ ੧੭, ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੮੯; ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੯੧; ਇੰਦੂਭੂਸ਼ਨ ਬੈਨਰਜੀ, ਜਿਲਦ ਦੂਸਰੀ, ਪੰਨਾ ੧੧੩; ਗਿ. ਪ੍ਰਤਾਪ ਸਿੰਘ, ਗੁਰਮਤ ਲੈਕਚਰ, ਛੇਵੀਂ ਐਡੀਸ਼ਨ, ਪੰਨਾ ੪੦੩; ਪ੍ਰੋ. ਭਗਤ ਸਿੰਘ, ਰਾਸ਼ਟਰ ਵੀਰ ਗੁਰੂ ਗੋਬਿੰਦ ਸਿੰਘ, ਪਹਿਲੀ ਐਡੀਸ਼ਨ, ਪੰਨਾ ੧੧੫।

ਵੱਖਰਾ ਕਰ ਦਿੱਤਾ। ਬਾਹਰ ਸੰਗਤਾਂ ਨੇ ਤਲਵਾਰ ਚੱਲਣ ਦੀ ਤੇ ਫੇਰ ਬੇਜਾਨ ਧੜ ਦੇ ਡਿੱਗਣ ਦੀ ਆਵਾਜ਼ ਸੁਣੀ। ਇਕ ਅਨੋਖੀ ਕਿਸਮ ਦਾ ਭੈਅ ਲੋਕਾਂ ਉੱਤੇ ਛਾ ਗਿਆ। ਕਈ ਕਮਹੌਂਸਲਾ ਦੀਵਾਨ ਵਿਚੋਂ ਉੱਠ ਕੇ ਨੱਸਣ ਲੱਗ ਪਏ।

ਸਭ ਨੂੰ ਯਕੀਨ ਹੋ ਗਿਆ ਕਿ ਮਹਾਰਾਜ ਨੇ ਅੰਦਰ ਦਇਆ ਰਾਮ ਨੂੰ ਝਟਕਾਅ ਦਿੱਤਾ ਹੈ। ਏਨੇ ਨੂੰ ਗੁਰਦੇਵ ਫਿਰ ਸਟੇਜ 'ਤੇ ਆ ਗਏ। ਤਲਵਾਰ ਵਿਚੋਂ ਲਹੂ ਦੀਆਂ ਬੂੰਦਾਂ ਟਪਕ ਰਹੀਆਂ ਸਨ।

"ਠਹਿਰੋ!" ਗੁਰਦੇਵ ਨੇ ਉਠ ਰਹੇ ਸਿੱਖਾਂ ਨੂੰ ਰੋਕਦਿਆਂ ਕਿਹਾ, "ਹੋਰ ਇਕ ਯੋਧਾ ਉਠੇ, ਜੋ ਸੀਸ ਭੇਟ ਕਰਨ ਲਈ ਤਿਆਰ ਹੋਵੇ।"

ਵੇਖਣ ਵਾਲਿਆਂ ਦੀ ਹੈਰਾਨੀ ਦੀ ਹੱਦ ਨਾ ਰਹੀ, ਜਾਂ ਭਾਈ ਧਰਮ ਦਾਸ ਨੇ ਹੱਥ ਜੋੜ ਕੇ ਸਾਹਮਣੇ ਆ ਸੀਸ ਝੁਕਾਇਆ, "ਗੁਰਦੇਵ! ਸਿਰ ਅਰਪਨ ਕਰਨ ਵਿਚ ਦੇਰ ਹੋ ਗਈ, ਖਿਮਾ ਕਰਨਾ। ਸਿਰ ਹਾਜ਼ਰ ਹੈ।"

ਗੁਰਦੇਵ ਧਰਮ ਦਾਸ ਨੂੰ ਬਾਹੋਂ ਫੜ ਕੇ ਤੰਬੂ ਵਿਚ ਲੈ ਗਏ। ਉਸ ਨੂੰ ਦਇਆ ਰਾਮ ਦੇ ਕੋਲ ਬਿਠਾ ਦਿੱਤਾ ਅਤੇ ਮਹਾਰਾਜ ਨੇ ਇਕ ਹੋਰ ਬੱਕਰਾ ਝਟਕਾ ਦਿੱਤਾ।

ਬਹੁਤ ਸਾਰੇ ਲੋਕ ਦੀਵਾਨ ਵਿਚੋਂ ਉੱਠ ਨੱਸੇ। ਗੁਰਦੇਵ ਦੇ ਆਉਂਦਿਆਂ ਤੱਕ ਬਹੁਤ ਸਾਰਾ ਪੰਡਾਲ ਵਿਹਲਾ ਹੋ ਗਿਆ।

"ਮੇਰੇ ਬੀਰ ਬਹਾਦਰੋ!" ਗੁਰਦੇਵ ਨੇ ਤੀਸਰੀ ਵਾਰ ਸਟੇਜ 'ਤੇ ਆ ਕਿਹਾ, "ਇਕ ਸਿਰ ਹੋਰ ਚਾਹੀਦਾ ਹੈ। ਆਓ, ਕੋਈ ਸਿਦਕੀ ਸਿੱਖ।"

ਕੁਛ ਪਲਾਂ ਦੀ ਉਡੀਕ ਪਿਛੋਂ ਭਾਈ ਸਾਹਿਬ ਚੰਦ ਉਠ ਕੇ ਆ ਹਾਜ਼ਰ ਹੋਇਆ। ਉਸੇ ਤਰ੍ਹਾਂ ਗੁਰਦੇਵ ਉਸਨੂੰ ਵੀ ਅੰਦਰ ਲੈ ਗਏ।

ਹੁਣ ਤਾਂ ਸੰਗਤਾਂ ਵਿਚ ਭਾਜੜ ਪੈ ਗਈ। ਮਸੰਦ ਬਹੁਤ ਹੀ ਘਬਰਾ ਗਏ। ਮਸੰਦ ਰਲ ਕੇ ਮਾਤਾ ਗੁਜਰੀ ਜੀ ਪਾਸ ਜਾ ਰੋਏ। ਉਹਨਾਂ ਆਖ਼ਰੀ ਰਾਏ ਪੇਸ਼ ਕੀਤੀ, "ਮਾਤਾ ਜੀ! ਗੁਰੂ ਮਹਾਰਾਜ ਦਾ ਦਿਮਾਗ਼ ਫਿਰ ਗਿਆ ਹੈ। ਸਿੱਖੀ ਦਾ ਭਲਾ ਚਾਹੁੰਦੇ ਹੋ, ਤਾਂ ਵੱਡੇ ਪੋਤਰੇ ਨੂੰ ਗੁਰਗੱਦੀ 'ਤੇ ਬਿਠਾ ਦੇਵੋ* ਤੇ ਗੁਰੂ ਜੀ ਨੂੰ ਫੜ ਕੇ ਨਜ਼ਰਬੰਦ ਕਰ ਲਵੋ।"

ਸਾਰੀ ਵਾਰਤਾ ਸੁਣ ਕੇ ਮਾਤਾ ਜੀ ਸੋਚ ਰਹੇ ਸਨ ਕਿ ਗੁਰਦੇਵ ਸਮਰੱਥ ਹਨ, ਉਹ ਜੋ ਕਰਨਗੇ, ਠੀਕ ਹੀ ਕਰਨਗੇ।

ਸਾਹਿਬ ਚੰਦ ਦੇ ਬਾਅਦ ਹਿੰਮਤ ਰਾਏ ਤੇ ਉਸ ਦੇ ਪਿਛੋਂ ਮੋਹਕਮ ਚੰਦ ਨੇ ਆਪਣਾ ਸੀਸ ਪੇਸ਼ ਕੀਤਾ। ਗੁਰਦੇਵ ਉਸੇ ਤਰ੍ਹਾਂ ਉਹਨਾਂ ਨੂੰ ਵੀ ਤੰਬੂ ਵਿਚ ਲੈ ਗਏ ਅਤੇ ਬਾਕੀ ਦੇ ਦੋ ਬੱਕਰੇ ਝਟਕਾਅ ਦਿੱਤੇ।

---

* ਗੁਰ ਬਿਲਾਸ, ਸੁੱਖਾ ਸਿੰਘ, ਪੰਨਾ ੧੧੭। ਗਿ. ਗਿਆਨ ਸਿੰਘ, ਪੰਥ ਪ੍ਰਕਾਸ਼, ਪੰਨਾ ੨੦੩। ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੧੮।

ਏਸ ਘਟਨਾ 'ਤੇ ਵਿਚਾਰ ਕਰਨ ਲੱਗਿਆਂ ਇਕ ਗੱਲ ਮੁੱਖ ਰੱਖਣੀ ਚਾਹੀਦੀ ਹੈ ਕਿ ਇਹ ਪ੍ਰੀਖਿਆ ਸਿੱਖਾਂ ਦੀ ਸੀ, ਗੁਰੂ ਜੀ ਦੀ ਨਹੀਂ। ਗੁਰੂ ਜੀ ਨੇ ਇਹ ਦਾਅਵਾ ਨਹੀਂ ਸੀ ਕੀਤਾ ਕਿ ਮੈਂ ਸਿੱਖ ਝਟਕਾਅ ਕੇ ਜ਼ਿੰਦਾ ਕਰਕੇ ਵਿਖਾਵਾਂਗਾ ਤੇ ਤੁਸੀਂ ਮੈਨੂੰ ਗੁਰੂ ਮੰਨ ਲਓ। (ਜਿਵੇਂ ਪੁਰਾਤਨ ਧਾਰਮਿਕ ਆਗੂ ਕਿਹਾ ਕਰਦੇ ਸਨ ਕਿ ਮੈਂ ਅਹਿ ਅਨਹੋਣੀ ਕਰਾਮਾਤ ਕਰਕੇ ਵਿਖਾਉਂਦਾ ਹਾਂ ਅਤੇ ਤੁਸੀਂ ਮੈਨੂੰ ਪੈਗ਼ੰਬਰ ਜਾਂ ਅਵਤਾਰ ਮੰਨੋ।) ਗੁਰੂ ਜੀ ਨੇ ਸਿੱਖਾਂ ਪਾਸੋਂ ਸੀਸ ਮੰਗੇ ਤੇ ਸਿੱਖਾਂ ਨੇ ਸੀਸ ਅਰਪਨ ਕਰ ਦਿੱਤੇ। ਇਸ ਵਾਸਤੇ ਤੰਬੂ ਦੇ ਅੰਦਰ ਬੱਕਰੇ ਝਟਕਾਉਣ ਨਾਲ ਪ੍ਰੀਖਿਆ ਉੱਤੇ ਕੋਈ ਅਸਰ ਨਹੀਂ ਪੈਂਦਾ, ਕਿਉਂਕਿ ਸਿੱਖ ਪੂਰੇ ਸਿਦਕ ਨਾਲ ਸਿਰ ਦੇਣ ਵਾਸਤੇ ਹੀ ਹਾਜ਼ਰ ਹੋਏ ਸਨ।

ਫਿਰ, ਸਵਾਲ ਦਾ ਸੰਬੰਧ ਪ੍ਰੀਖਿਆ ਦੇਣ ਵਾਲੇ ਨਾਲ ਹੁੰਦਾ ਹੈ, ਪ੍ਰੀਖਿਆ ਲੈਣ ਵਾਲੇ ਨਾਲ ਨਹੀਂ। ਪ੍ਰੀਖਿਆ ਲੈਣ ਵਾਲਾ ਸਵਾਲ ਵਿਚ ਅਦਲਾ-ਬਦਲੀ ਕਰ ਸਕਦਾ ਹੈ, ਜੇ ਚਾਹਵੇ ਤਾਂ ਆਪਣੀ ਸ਼ਰਤ (ਸਵਾਲ) ਵਾਪਸ ਲੈ ਸਕਦਾ ਹੈ। ਵੇਖਣਾ ਤਾਂ ਇਹ ਹੈ ਕਿ ਪ੍ਰੀਖਿਆ ਦੇਣ ਵਾਲਾ ਸਵਾਲ ਦੀ ਸ਼ਰਤ ਪੂਰੀ ਕਰਨ ਵਾਸਤੇ ਪੂਰੇ ਦਿਲੋਂ ਤਿਆਰ ਹੈ ਜਾਂ ਨਹੀਂ। ਸੀਸ ਭੇਟ ਕਰਨ ਵਾਲਿਆਂ ਨੂੰ ਪਤਾ ਨਹੀਂ ਸੀ ਕਿ ਤੰਬੂ ਅੰਦਰ ਬੱਕਰੇ ਝਟਕਾਏ ਜਾ ਰਹੇ ਹਨ। ਉਹ ਸਮਝਦੇ ਸਨ ਕਿ ਅੰਦਰ ਸਿੱਖ ਝਟਕਾਏ ਜਾ ਰਹੇ ਹਨ। ਤੇ ਏਸੇ ਵਿਸ਼ਵਾਸ ਨਾਲ ਉਹ ਸੀਸ ਭੇਟਾ ਕਰਨ ਵਾਸਤੇ ਅੱਗੇ ਆਉਂਦੇ ਸਨ। ਸਾਰੀ ਸੰਗਤ ਵੀ ਇਹ ਸਮਝਦੀ ਸੀ। ਇਸ ਲਈ ਇਹ ਪ੍ਰੀਖਿਆ ਹਰ ਪੱਖ ਤੋਂ ਸੰਪੂਰਨ, ਦਰੁਸਤ ਤੇ ਸ਼ੰਕਾ-ਰਹਿਤ ਸੀ।

ਸਮਾਂ ਵਾਹਵਾ ਬੀਤ ਗਿਆ। ਗੁਰਦੇਵ ਤੰਬੂ ਵਿਚੋਂ ਬਾਹਰ ਨਾ ਆਏ। ਸੰਗਤਾਂ ਹੈਰਾਨੀ ਨਾਲ ਸਟੇਜ ਵੱਲ ਵੇਖ ਰਹੀਆਂ ਸਨ।

ਤੰਬੂ ਦਾ ਪਰਦਾ ਹਿੱਲਿਆ। ਗੁਰਦੇਵ ਫਿਰ ਸਟੇਜ ਉੱਤੇ ਆ ਖੜੇ ਹੋਏ। ਹਜ਼ੂਰ ਦੇ ਚਿਹਰੇ ਉੱਤੇ ਮਿੱਠੀ ਮਿੱਠੀ ਮੁਸਕਰਾਹਟ ਸੀ। ਪ੍ਰੀਖਿਆ ਵਿਚ ਪੂਰੇ ਉਤਰਨ ਵਾਲੇ ਪੰਜੇ ਸਿੱਖ ਗੁਰਦੇਵ ਦੇ ਖੱਬੇ ਹੱਥ ਆ ਖੜੇ ਹੋਏ। ਉਹਨਾਂ ਪੰਜਾਂ ਨੇ ਨਵੇਂ ਪੁਸ਼ਾਕੇ ਤੇ ਹਥਿਆਰ ਸਜਾਏ ਹੋਏ ਸਨ। ਸੰਗਤਾਂ ਵਿਚ 'ਧੰਨ ਗੁਰੂ, ਧੰਨ ਗੁਰੂ' ਦੀ ਧੁਨੀ ਗੂੰਜਣ ਲੱਗ ਪਈ। ਹਜ਼ੂਰ ਨੇ ਹੱਥ ਦੇ ਇਸ਼ਾਰੇ ਨਾਲ ਸਭ ਨੂੰ ਚੁੱਪ ਕਰਾਉਂਦਿਆਂ ਕਹਿਣਾ ਸ਼ੁਰੂ ਕੀਤਾ, "ਖ਼ਾਲਸਾ ਜੀਉ! ਅਕਾਲ ਪੁਰਖ ਦੀ ਕਿਰਪਾ ਨਾਲ ਪੰਥ ਇਸ ਕਠਿਨ ਪ੍ਰੀਖਿਆ ਵਿਚ ਪੂਰਾ ਉਤਰਿਆ ਹੈ। ਗੁਰੂ ਨਾਨਕ ਦੇਵ ਜੀ ਦੇ ਸਮੇਂ ਇਕ ਗੁਰੂ ਅੰਗਦ ਦੇਵ ਜੀ ਪੂਰੇ ਉਤਰੇ ਸਨ। ਅੱਜ ਪੰਥ ਵਿਚੋਂ ਪੰਜ ਬਲੀ ਸਫਲ ਹੋਏ ਹਨ। ਇਹ ਮੇਰੇ 'ਪੰਜ ਪਿਆਰੇ'* ਹਨ। ਇਹ ਮੇਰਾ ਰੂਪ ਹਨ। ਹੁਣ ਇਹ 'ਦਾਸ', 'ਚੰਦ', 'ਰਾਏ' ਜਾਂ 'ਰਾਮ' ਨਹੀਂ ਰਹੇ, ਅੱਜ ਤੋਂ ਇਹ ਸਾਰੇ 'ਸਿੰਘ'

* ਵੇਖੋ ਅੰਤਕਾ ਨੰ: ੨, ਪੰਜ ਪਿਆਰੇ।

ਹਨ। ਦਇਆ ਸਿੰਘ, ਧਰਮ ਸਿੰਘ, ਸਾਹਿਬ ਸਿੰਘ, ਹਿੰਮਤ ਸਿੰਘ, ਮੁਹਕਮ ਸਿੰਘ।"

"ਸੱਚੇ ਪਾਤਸ਼ਾਹ!" ਸੰਗਤ ਵਿਚੋਂ ਕਈ ਅਵਾਜ਼ਾਂ ਆਈਆਂ "ਅਸੀਂ ਵੀ ਆਪਜੀ ਦੇ ਹੀ ਹਾਂ। ਭੁੱਲ ਗਏ ਹਾਂ। ਸਾਨੂੰ ਚਰਨਾਂ ਨਾਲੋਂ ਵਿਛੋੜਨਾ ਨਾ।" ਇਕ ਤਰਲਾ ਸੀ ਸ਼ਰਧਾਲੂਆਂ ਦੀ ਬੇਨਤੀ ਵਿਚ।

"ਘਬਰਾਉ ਨਹੀਂ।' ਹਜ਼ੂਰ ਨੇ ਧੀਰਜ ਦਿੰਦਿਆਂ ਕਿਹਾ, "ਤੁਸੀਂ ਵੀ ਮੇਰੇ ਹੋ, ਸਾਰੇ ਮੇਰੇ ਹੋ, ਮੇਰਾ ਰੂਪ। ਅਕਾਲ ਪੁਰਖ ਦੀ ਆਗਿਆ ਕੇਵਲ ਪੰਜ ਚੁਣਨ ਦੀ ਸੀ। ਪਰਮੇਸ਼ਰ ਦਾ ਹੁਕਮ ਪੂਰਾ ਹੋਇਆ। ਹੁਣ ਭਲਕ ਬਾਰੇ ਹੁਕਮ ਸੁਣੋ। ਏਸੇ ਥਾਂ 'ਤੇ ਭਲਕੇ ਨਵੇਂ ਤੇ ਪੂਰਨ ਪੰਥ ਦਾ ਜਨਮ ਹੋਵੇਗਾ। 'ਚਰਨ ਪਹੁਲ' ਦੀ ਥਾਂ 'ਖੰਡੇ ਦੀ ਪਹੁਲ' ਦੇ ਕੇ 'ਪੰਥ' ਸਾਜਿਆ ਜਾਵੇਗਾ।"

ਅਗਲੇ ਦਿਨ, ਪਹਿਲੀ ਵਿਸਾਖ, ਸੰਮਤ ੧੭੫੬ ਬਿ. (ਚੇਤ ਸੁਦੀ ੧੦, ਮੁਤਾਬਕ ੩੦ ਮਾਰਚ, ੧੬੯੯ ਈ.*) ਨੂੰ ਗੁਰਦੇਵ ਨੇ 'ਕੇਸਗੜ੍ਹ' ਸਾਹਿਬ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ।

ਗੁਰਦੇਵ ਸਫ਼ੈਦ ਬਸਤਰ ਪਹਿਨ ਕੇ ਅਤੇ ਹਥਿਆਰ ਸਜਾ ਕੇ ਸਿੰਘਾਸਣ ਉੱਤੇ ਬੀਰ ਆਸਣ ਵਿਚ ਆ ਬੈਠੇ। ਪੰਜੇ ਪਿਆਰੇ ਸਣ-ਕੇਸੀਂ ਇਸ਼ਨਾਨ ਕਰਕੇ (ਤੇੜ ਕਛਹਿਰੇ, ਗਾਤਰੇ, ਕਿਰਪਾਨਾਂ, ਹੱਥਾਂ ਵਿਚ ਲੋਹੇ ਦੇ ਕੜੇ, ਕੇਸਾਂ ਵਿਚ ਕੰਘੇ ਤੇ ਦਸਤਾਰੇ ਸਜਾਏ ਹੋਏ), ਗੁਰਦੇਵ ਦੇ ਸਾਹਮਣੇ ਹੱਥ ਜੋੜ ਕੇ ਖੜੇ ਹੋ ਗਏ। ਸਤਲੁਜ ਦਾ ਨਿਰਮਲ ਜਲ ਲੋਹੇ ਦੇ ਬਾਟੇ ਵਿਚ ਪਾ ਕੇ ਸਾਫ਼ ਚੌਂਕੀ ਉੱਤੇ ਮਹਾਰਾਜ ਦੇ ਸਾਹਮਣੇ ਧਰ ਦਿੱਤਾ। ਮਿੱਥੀ ਹੋਈ ਗੋਂਦ ਅਨੁਸਾਰ ਮਾਤਾ ਜੀਤੋ ਜੀ ਪਤਾਸਿਆਂ ਦੀ ਝੋਲੀ ਭਰੀ ਆ ਹਾਜ਼ਰ ਹੋਏ। ਹਜ਼ੂਰ ਨੇ ਫ਼ੁਰਮਾਇਆ, "ਠੀਕ ਹੈ, ਪਿਤਾ ਪੁੱਤਰ ਨੂੰ 'ਤੇਜ' ਦਿੰਦਾ ਹੈ, ਪਰ 'ਮਿਠਾਸ' ਮਾਂ ਹੀ ਦੇ ਸਕਦੀ ਹੈ। ਇਸ ਪਾਣੀ ਵਿਚ ਪਤਾਸੇ ਪਾ ਕੇ ਮਾਂ ਦਾ ਫ਼ਰਜ਼ ਪੂਰਾ ਕਰੋ।"

ਮਾਤਾ ਜੀਤੋ ਜੀ† ਨੇ ਪਾਣੀ ਵਾਲੇ ਬਾਟੇ ਵਿਚ ਪਤਾਸੇ ਪਾ ਦਿੱਤੇ। ਇਹ ਪਹਿਲਾ ਧਰਮ ਹੈ, ਜਿਸ ਦੀ 'ਦੀਖਿਆ' ਵਿਚ ਮਾਤਾ (ਇਸਤਰੀ ਜਾਤੀ) ਨੇ ਵੀ ਹਿੱਸਾ ਪਾਇਆ।

ਗੁਰਦੇਵ ਦਾ ਖੱਬਾ ਹੱਥ ਸਰਬ-ਲੋਹ ਦੇ ਬਾਟੇ ਦੇ ਕਿਨਾਰੇ ਉੱਤੇ ਤੇ ਸੱਜੇ ਹੱਥ ਵਿਚ ਛੋਟਾ ਦੋਧਾਰਾ ਖੰਡਾ ਸੀ। ਹਜ਼ੂਰ ਨੇ ਪਤਾਸਿਆਂ ਮਿਲੇ ਪਾਣੀ ਵਿਚ ਹੌਲੀ ਹੌਲੀ ਖੰਡਾ ਫੇਰਨਾ ਸ਼ੁਰੂ ਕਰ ਦਿੱਤਾ ਤੇ ਨਾਲ ਹੀ ਪਵਿੱਤਰ ਬਾਣੀ ਦਾ ਪਾਠ ਸ਼ੁਰੂ

---

* ਵੇਖੋ ਅੰਤਕਾ ਨੰ: ੩, ਸੰਮਤ ਨਾਨਕ ਸ਼ਾਹੀ ਤੇ ਈਸਵੀ।

† ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੧੯। ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੯੨। ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੯੫ ।

ਕਰ ਦਿੱਤਾ। ਮਹਾਰਾਜ ਨੇ ਪੰਜਾਂ ਬਾਣੀਆਂ* ਦਾ ਪਾਠ ਕੀਤਾ। ਅੰਮ੍ਰਿਤ ਤਿਆਰ ਹੋ ਗਿਆ। ਅਰਦਾਸਾ ਸੋਧ ਕੇ ਹਜ਼ੂਰ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਛਕਾਉਣ ਲੱਗੇ। ਪੰਜੇ ਪਿਆਰੇ ਗੁਰਦੇਵ ਦੇ ਸਾਹਮਣੇ ਬੀਰ ਆਸਣ ਵਿਚ ਬੈਠ ਗਏ। ਛੱਕਣ ਵਾਲੇ ਦਾ ਸੱਜਾ ਹੱਥ, ਖੱਬੇ ਹੱਥ ਉੱਤੇ ਟਿਕਾ ਕੇ ਗੁਰਦੇਵ ਸੱਜੇ ਹੱਥ ਨਾਲ ਚੁਲਾ ਭਰ ਕੇ ਉਸ ਦੇ ਹੱਥ ਉੱਤੇ ਪਾ ਦਿੰਦੇ ਤੇ ਮੂੰਹੋਂ ਕਹਿੰਦੇ, ਬੋਲ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।' ਛੱਕਣ ਵਾਲਾ ਅੰਮ੍ਰਿਤ ਦਾ ਚੁਲਾ ਅੰਦਰ ਲੰਘਾ ਕੇ ਉਤਰ ਵਿਚ ਕਹਿੰਦਾ, 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ। ਇਸੇ ਤਰ੍ਹਾਂ ਪੰਜ ਪੰਜ ਚੁਲੇ ਹਰ ਇਕ ਨੂੰ ਛਕਾਏ ਗਏ। ਫਿਰ ਪੰਜ ਪੰਜ ਛੱਟੇ ਨੇਤਰਾਂ ਉੱਤੇ ਮਾਰੇ ਗਏ। ਫਿਰ ਪੰਜ ਪੰਜ ਛੱਟੇ ਖੁੱਲ੍ਹੇ ਕੇਸਾਂ ਵਿਚ ਪਾਏ ਗਏ। ਹਰ ਛੱਟੇ ਨਾਲ ਪਹਿਲਾਂ ਵਾਂਗ 'ਫ਼ਤਹਿ' ਬੁਲਾਈ ਗਈ। ਵਧਿਆ ਅੰਮ੍ਰਿਤ ਪੰਜਾਂ ਪਿਆਰਿਆਂ ਨੇ ਰਲ ਕੇ ਪੀਤਾ।

ਫਿਰ ਅੱਗੇ ਅੱਗੇ ਗੁਰਦੇਵ ਨੇ ਤੇ ਪਿੱਛੇ ਪਿੱਛੇ ਪੰਜਾਂ ਪਿਆਰਿਆਂ ਨੇ 'ਮੂਲ ਮੰਤਰ' ਪੜ੍ਹਿਆ :

"ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।"

ਫਿਰ ਹਜ਼ੂਰ ਨੇ ਪੰਜਾਂ ਨੂੰ ਸੰਬੋਧਨ ਕਰਕੇ ਕਿਹਾ, "ਅੱਜ ਤੋਂ ਤੁਸੀਂ 'ਵਾਹਿਗੁਰੂ ਜੀ ਕਾ ਖ਼ਾਲਸਾ' ਬਣੇ ਹੋ। ਹੁਣ ਤੋਂ ਤੁਹਾਡੇ ਨਾਮ ਦਇਆ ਸਿੰਘ, ਧਰਮ ਸਿੰਘ, ਮੁਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ ਹਨ। 'ਤੁਸੀਂ 'ਦਾਸ' ਨਹੀਂ ਰਹੇ, ਸਗੋਂ 'ਸਿੰਘ' (ਸ਼ੇਰ) ਬਣ ਗਏ ਹੋ। ਚਾਰ ਰਹਿਤਾਂ (ਕੰਘਾ, ਕੜਾ, ਕਿਰਪਾਨ, ਕਛਹਿਰਾ) ਹਰ ਵੇਲੇ ਧਾਰਨ ਕਰਨੀਆਂ, ਚਾਰ ਕੁਰਹਿਤਾਂ ਤੋਂ ਸਦਾ ਬਚਣਾ, ਭਾਵ ਕੇਸ ਨਹੀਂ ਕਟਾਉਣੇ, ਕੁੱਠਾ (ਇਸਲਾਮੀ ਢੰਗ ਨਾਲ ਹਲਾਲ ਕੀਤਾ ਮਾਸ) ਨਹੀਂ ਖਾਣਾ, ਤਮਾਕੂ ਨਹੀਂ ਵਰਤਣਾ, ਪਰ-ਇਸਤਰੀ ਗਾਮੀ ਨਹੀਂ ਹੋਣਾ) ਅੱਜ ਤੋਂ ਤੁਸੀਂ ਸਾਰੇ ਭਰਾ ਹੋ, ਗੁਰੂ ਦੇ ਸਪੁੱਤਰ ਹੋ। ਇਕ ਅਕਾਲ ਪੁਰਖ ਦੀ ਅਰਾਧਨਾ ਕਰਨੀ। ਰੋਜ਼ ਪੰਜਾਂ ਬਾਣੀਆਂ ਦਾ ਪਾਠ ਕਰਨਾ, ਨਾਮ ਬਾਣੀ ਦਾ ਅਭਿਆਸ ਕਰਨਾ, ਦਸਵੰਧ ਦੇਣਾ ਤੇ ਤਨਖ਼ਾਹੀਏ ਕਦੇ ਨਾ ਹੋਣਾ।....।"

ਹੁਣ ਤੱਕ ਮਹਾਰਾਜ ਗੁਰੂ ਬਣੇ ਰਹੇ ਤੇ ਹੁਣ ਆਪ ਜੀ ਦੀ ਸਿੱਖ ਬਣਨ ਦੀ ਵਾਰੀ ਆ ਗਈ। ਆਪ ਦੋਵੇਂ ਹੱਥ ਜੋੜ ਕੇ ਬੜੀ ਨਿਮਰਤਾ ਨਾਲ ਬੋਲੇ, "ਹੇ ਅਕਾਲ ਪੁਰਖ ਦੇ ਖ਼ਾਲਸਾ ਜੀਉ! ਤੁਸਾਂ ਸਾਰੀ ਦੁਨੀਆ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਣੀ ਹੈ। ਸਭ ਤੋਂ ਪਹਿਲਾਂ ਇਹ ਦਾਤ ਸੇਵਕ ਨੂੰ ਬਖ਼ਸ਼ੋ। ਅੰਮ੍ਰਿਤ ਛਕਾ ਕੇ ਮੈਨੂੰ

---

* 'ਜਪੁ' ਸਾਹਿਬ, 'ਜਾਪੁ' ਸਾਹਿਬ, ਦਸ ਸਵੱਯੇ ('ਸ੍ਰਾਵਗ ਸੁੱਧ' ਵਾਲੇ) ਬੇਨਤੀ ਚੌਪਈ, ('ਹਮਰੀ ਕਰਉ ਹਾਥ ਦੈ ਰਛਾ' ਤੋਂ ਲੈ ਕੇ 'ਦੁਸਟ ਦੋਖ ਤੇ ਲੇਹੁ ਬਚਾਈ' ਤੱਕ), ਅਨੰਦ ਸਾਹਿਬ ਦੀਆਂ ਪੰਜ ਪਹਿਲੀਆਂ ਤੇ ਇਕ ਅੰਤਲੀ ਪਉੜੀ (ਸਿੱਖ ਰਹਿਤ ਮਰਯਾਦਾ' ਸ਼੍ਰੋ. ਗੁ. ਪ੍ਰ. ਕਮੇਟੀ, ਪੰਨਾ ੨੪)

ਵੀ ਅੱਜ 'ਗੋਬਿੰਦ ਰਾਏ'* ਤੋਂ 'ਗੋਬਿੰਦ ਸਿੰਘ' ਬਣਾ ਲਵੋ। ਸਿੰਘ ਸਜਾ ਕੇ ਮੈਨੂੰ ਆਪਣੇ ਵਿਚ ਅਭੇਦ ਕਰ ਲਵੋ।"

ਧਾਰਮਿਕ ਇਤਿਹਾਸ ਵਿਚ ਇਹ ਇਕ ਅਨੋਖੀ ਘਟਨਾ ਹੈ। ਗੁਰੂ ਚੇਲਿਆਂ ਪਾਸੋਂ ਦੀਖਿਆ ਲੈਣ ਵਾਸਤੇ ਬੇਨਤੀ ਕਰ ਰਿਹਾ ਹੈ।

"ਸੱਚੇ ਪਾਤਸ਼ਾਹ!" ਭਾਈ ਦਇਆ ਸਿੰਘ ਜੀ ਨੇ ਉੱਤਰ ਵਿਚ ਕਿਹਾ, "ਅੰਮ੍ਰਿਤ ਲੈਣਾ ਹੈ ਤਾਂ ਇਸ ਦਾ ਮੁੱਲ ਦੇਣਾ ਪਵੇਗਾ। ਅਸਾਂ ਸਿਰ ਦੇ ਕੇ ਲਿਆ ਹੈ। ਫ਼ੁਰਮਾਉ, ਆਪ ਇਸ ਬਦਲੇ ਕੀ ਦਿਉਗੇ ?"

"ਪਿਆਰੇ ਦਇਆ ਸਿੰਘ ਜੀ!" ਗੁਰਦੇਵ ਨੇ ਸਿਰ ਝੁਕਾ ਕੇ ਕਿਹਾ, "ਸਿੱਖਾਂ ਨੇ ਜਿਸ ਅੰਮ੍ਰਿਤ ਬਦਲੇ ਸਿਰ ਦਿੱਤਾ ਹੈ, ਸਿੱਖਾਂ ਦਾ ਗੁਰੂ ਉਸ ਬਦਲੇ ਸਰਬੰਸ ਦੇਵੇਗਾ।"

ਹਜ਼ੂਰ ਦਾ ਇਹ ਪ੍ਰਣ ਸੁਣ ਕੇ ਸਾਰੀ ਸੰਗਤ ਦੇ ਸਿਰ ਝੁੱਕ ਗਏ। ਸਿੱਖਾਂ ਦੇ ਮੂੰਹੋਂ ਅਵਸੋਂ ਨਿਕਲ ਗਿਆ :—

'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।'

ਉਸੇ ਵਿਧੀ ਅਨੁਸਾਰ ਪੰਜਾਂ ਪਿਆਰਿਆਂ ਨੇ ਗੁਰੂ ਮਹਾਰਾਜ ਨੂੰ ਅੰਮ੍ਰਿਤ ਛਕਾਇਆ। ਉਸੇ ਤਰ੍ਹਾਂ ਰਹਿਤਾਂ ਕੁਰਹਿਤਾਂ ਸਮਝਾਈਆਂ ਤੇ ਸਿੱਖੀ ਵਿਚ ਪੱਕਿਆਂ ਰਹਿਣ ਦਾ ਪ੍ਰਣ ਲਿਆ। ਹਜ਼ੂਰ ਅੰਮ੍ਰਿਤ ਛੱਕ ਕੇ 'ਗੋਬਿੰਦ ਰਾਏ' ਤੋਂ 'ਗੋਬਿੰਦ ਸਿੰਘ' ਤੇ 'ਗੁਰੂ' ਤੋਂ 'ਖ਼ਾਲਸਾ' ਬਣ ਗਏ।

ਫਿਰ ਗੁਰਦੇਵ ਨੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਖ਼ਾਲਸਾ ਜੀ! ਗੁਰੂ ਨਾਨਕ ਦੇਵ ਜੀ ਦਾ ਚਲਾਇਆ ਹੋਇਆ ਪੰਥ ਅੱਜ ਸੰਪੂਰਨ ਹੋਇਆ ਹੈ। ਅੱਜ ਤੋਂ 'ਚਰਨ ਪਹੁਲ' ਦੀ ਥਾਂ 'ਖੰਡੇ ਦਾ ਅੰਮ੍ਰਿਤ' ਪਰਵਾਨ ਹੋਵੇਗਾ। ਆਓ, ਅੰਮ੍ਰਿਤ ਛੱਕ ਕੇ ਸਿੰਘ ਸਜੋ।"

ਸਿਰਫ ਪੰਜ ਸਿੰਘ (ਰਾਮ ਸਿੰਘ, ਦੇਵਾ ਸਿੰਘ, ਟਹਿਲ ਸਿੰਘ, ਈਸ਼ਰ ਸਿੰਘ ਤੇ ਫ਼ਤਹਿ ਸਿੰਘ†) ਅੱਗੇ ਆਏ। ਉਹਨਾਂ ਨੂੰ ਅੰਮ੍ਰਿਤ ਛਕਾਉਣ ਪਿਛੋਂ ਮਹਾਰਾਜ ਨੇ ਉਹਨਾਂ ਨੂੰ ਮੁਕਤਿਆਂ ਦਾ ਖ਼ਿਤਾਬ ਦਿੱਤਾ।

ਫਿਰ ਇਕ ਸੌ ਪੰਜ ਸਿੱਖਾਂ ਨੇ ਅੰਮ੍ਰਿਤ ਛਕਿਆ। ਹਜ਼ੂਰ ਨੇ ਫ਼ੁਰਮਾਇਆ, "ਇਹ ਮੇਰੇ 'ਦੀਦਾਰੀ ਸਿੰਘ' ਹਨ।"‡ ਫਿਰ ਹਜ਼ਾਰਾਂ ਸਿੰਘਾਂ ਸਿੰਘਣੀਆਂ ਨੇ ਅੰਮ੍ਰਿਤ ਛਕਿਆ।

ਹਜ਼ੂਰ ਨੇ ਫ਼ੁਰਮਾਇਆ : "ਖ਼ਾਲਸਾ ਜੀ! ਅੱਜ ਤੋਂ ਤੁਹਾਡੀ ਪੁਰਾਣੀ ਜਾਤ,

---

* ਮਹਾਰਾਜ ਦਾ ਜਨਮ ਦਾ ਨਾਮ 'ਗੋਬਿੰਦ ਰਾਏ' ਸੀ। ਅੰਮ੍ਰਿਤ ਛੱਕਣ ਪਿੱਛੋਂ ਹਜ਼ੂਰ ਦਾ ਨਾਮ ਗੋਬਿੰਦ ਸਿੰਘ ਹੋਇਆ।

† ਸੂਰਜ ਪ੍ਰਕਾਸ਼, ਰੁੱਤ ਤੀਸਰੀ, ਅੰਸੂ ੨੦ ।

‡ ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੦੯੪ ।

ਕੁਲ, ਕਰਮ, ਸਭ ਨਾਸ਼ ਹੋਏ। ਅੱਜ ਤੋਂ ਤੁਸੀਂ ਖ਼ਾਲਸਾ ਹੋ। ਤੁਹਾਡੀ ਕੁਲ ਜਾਤ ਪਾਤ 'ਸਿੱਖ' ਹੈ, ਤੁਹਾਡਾ ਇਸ਼ਟ 'ਅਕਾਲ ਪੁਰਖ' ਹੈ। ਇਕ ਵਾਹਿਗੁਰੂ ਤੋਂ ਬਿਨਾਂ ਕਿਸੇ ਦੀ ਪੂਜਾ ਨਹੀਂ ਕਰਨੀ।"

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਤਰ੍ਹਾਂ ਇਕ ਨਵਾਂ 'ਪੰਥ' ਸਾਜ ਦਿੱਤਾ, ਇਕ ਨਵੀਂ ਕੌਮ, ਨਵਾਂ ਭਾਈਚਾਰਾ। ਹਰ ਇਕ ਸਿੱਖ ਨੂੰ ਮਹਾਰਾਜ ਨੇ 'ਸੰਤ ਸਿਪਾਹੀ' ਬਣਾ ਦਿੱਤਾ। ਮਹਾਰਾਜ ਨੇ ਪੁਰਾਣਾ ਸਮਾਜ ਸਮੂਲਚੋਂ ਬਦਲ ਦਿੱਤਾ। ਰਹਿਣੀ ਬਦਲੀ, ਲਿਬਾਸ ਬਦਲਿਆ, ਖ਼ੁਰਾਕ ਬਦਲੀ, ਨਾਮ ਬਦਲੇ, ਸੁਭਾਉ ਬਦਲਿਆ, ਨਿਸ਼ਾਨਾ ਬਦਲਿਆ। ਮਨੁੱਖੀ ਜੀਵਨ ਨੂੰ ਇਕ ਨਵੀਂ ਸੇਧ ਦਿੱਤੀ। ਸਭ ਇਨਸਾਨ ਬਰਾਬਰ ਹਨ। ਸਭ ਉਸ 'ਏਕ ਜੋਤਿ' ਦਾ ਪ੍ਰਕਾਸ਼ ਹਨ।

'ਅੰਮ੍ਰਿਤ' ਵਿਚ ਸਿੱਖਾਂ ਨੂੰ ਇਕ ਨਵਾਂ ਜੀਵਨ ਨਜ਼ਰ ਆਇਆ। ਰੋਜ਼ ਹਜ਼ਾਰਾਂ ਸਿੱਖ ਆਉਂਦੇ ਤੇ ਅੰਮ੍ਰਿਤ ਛੱਕ ਕੇ ਸਿੰਘ ਸਜ ਜਾਂਦੇ। ਕੇਵਲ ਪੁਰਸ਼ ਨੂੰ ਹੀ ਨਹੀਂ, ਇਸਤਰੀ ਨੂੰ ਵੀ ਅੰਮ੍ਰਿਤ ਛੱਕਣ ਦਾ ਹੱਕ ਸੀ। ਇਹ ਪਹਿਲਾ ਧਰਮ ਹੈ, ਜਿਸ ਨੇ ਇਸਤਰੀ ਜਾਤੀ ਨੂੰ ਵੀ ਧਰਮ ਵਿਚ ਬਰਾਬਰ ਦਾ ਅਸਥਾਨ ਤੇ ਅਧਿਕਾਰ ਦਿੱਤਾ।

ਮਹਾਰਾਜ ਨੇ ਜੋ ਰਹਿਤ ਮਰਯਾਦਾ ਬਾਰੇ ਸਿੱਖਾਂ ਨੂੰ ਸਮਝਾਇਆ, ਉਹ 'ਰਹਿਤਨਾਮਿਆਂ' ਵਿਚ ਵਿਸਥਾਰ ਸਹਿਤ ਦਰਜ ਹੈ।

# ਚੌਧਵਾਂ ਕਾਂਡ

## ਅਨੰਦਪੁਰ ਦੀਆਂ ਪਹਿਲੀਆਂ ਲੜਾਈਆਂ

ਗੁਰੂ ਮਹਾਰਾਜ ਦੇ ਸਾਜੇ ਨਵੇਂ ਪੰਥ ਦੀ ਬਹੁਤ ਚਰਚਾ ਸੀ। ਦੂਰ ਦੂਰ ਤੋਂ ਸੰਗਤਾਂ ਸੁਣ ਕੇ ਆਉਂਦੀਆਂ ਤੇ ਅੰਮ੍ਰਿਤ ਛਕ ਕੇ ਸਿੰਘ ਸਜ ਜਾਂਦੀਆਂ। ਪੰਜਾਬ ਦੀ ਵਸੋਂ ਵਧੇਰੇ ਸ਼ਸਤਰਧਾਰੀ ਹੀ ਹੁੰਦੀ ਸੀ। ਕੇਸ ਕਟਾਉਣ ਦਾ ਵੀ ਪੰਜਾਬ ਵਿਚ ਰਿਵਾਜ ਨਹੀਂ ਸੀ। ਪਿੰਡਾਂ ਦੇ ਵੱਸਣ ਵਾਲੇ–ਖ਼ਾਸ ਕਰ ਵਾਹੀਵਾਨ ਜੱਟ–ਲੜਾਕੇ ਸੁਭਾਉ ਦੇ ਸਨ। ਉਨ੍ਹਾਂ ਨੂੰ ਇਹ ਨਵਾਂ ਧਰਮ ਬਹੁਤ ਪਸੰਦ ਆਇਆ। ਸੱਚੀ ਗੱਲ ਤਾਂ ਇਹ ਹੈ ਕਿ ਪੰਜਾਬ ਦੇ ਜੱਟਾਂ ਨੂੰ ਇਸ ਤੋਂ ਪਹਿਲਾਂ ਕੋਈ ਧਰਮ ਜਚਿਆ ਹੀ ਨਹੀਂ ਸੀ। ਸੋ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਉਨ੍ਹਾਂ ਤਨੋਂ, ਮਨੋਂ ਧਾਰਨ ਕਰ ਲਿਆ। ਇਹ ਸ਼ਸਤਰਧਾਰੀ ਸਿੱਖੀ ਉਹਨਾਂ ਦੇ ਲਹੂ ਵਿਚ ਇਥੋਂ ਤੱਕ ਰਚ ਗਈ ਕਿ ਅੱਜ 'ਜੱਟ' ਤੇ 'ਸਿੱਖ' ਦੋਵੇਂ ਸ਼ਬਦ ਵੱਖ-ਵੱਖ ਕਰਨੇ ਔਖ ਹੋ ਗਏ ਹਨ। ਰਹਿਤ ਮਰਯਾਦਾ ਦੀਆਂ ਕਈ ਕਮਜ਼ੋਰੀਆਂ ਦੇ ਬਾਵਜੂਦ ਪੰਜਾਬ ਦਾ ਜੱਟ, ਸਿੱਖ ਤੋਂ ਬਿਨਾਂ ਹੋਰ ਕੁਝ ਨਹੀਂ।* ਸਿੱਖੀ ਵਿਚ ਬਹੁ-ਗਿਣਤੀ ਵੀ ਜੱਟਾਂ ਦੀ ਹੀ ਹੈ। ਵੈਸੇ ਹਰ ਜਾਤ-ਬਰਾਦਰੀ ਵਿਚੋਂ ਸਿੰਘ ਸਜੇ, ਪਰ ਉਹ ਗਿਣਤੀ ਦੇ ਸ਼ਰਧਾਲੂ ਸਨ, ਜੋ ਬਾਕੀਆਂ ਨਾਲੋਂ ਦਲੇਰ ਸੁਭਾਉ ਦੇ ਮਾਲਕ ਸਨ।

## ਪਹਾੜੀ ਰਾਜੇ ਅਨੰਦਪੁਰ ਆਏ

ਪਹਾੜੀ ਰਾਜਿਆਂ ਦੇ ਕੰਨਾਂ ਤੱਕ ਵੀ ਇਸ ਨਵੇਂ ਸਾਜੇ ਪੰਥ ਬਾਰੇ ਖ਼ਬਰਾਂ ਪਹੁੰਚੀਆਂ। ਗੁਰੂ ਮਹਾਰਾਜ ਨੇ ਥਾਂ ਥਾਂ ਹੁਕਮਨਾਮੇ ਭੇਜੇ ਤੇ ਹਰ ਸਿੱਖ ਨੂੰ ਅੰਮ੍ਰਿਤ ਛੱਕ ਕੇ ਸਿੰਘ ਸੱਜਣ ਦਾ ਹੁਕਮ ਦਿੱਤਾ। ਗੁਰਦੇਵ ਨੇ ਰਾਜਾ ਅਜਮੇਰ ਚੰਦ ਤੇ ਹੋਰ ਰਾਜਆਂ ਨੂੰ ਵੀ ਲਿਖਿਆ। ਬਿਲਾਸਪੁਰ ਦਾ ਰਾਜਾ ਉਸ ਵੇਲੇ ਭੀਮ ਚੰਦ ਦਾ ਪੁੱਤਰ ਅਜਮੇਰ ਚੰਦ ਸੀ। ਭੀਮ ਚੰਦ ਗੁਜ਼ਰ ਚੁੱਕਾ ਸੀ। ਅਜਮੇਰ ਚੰਦ ਦੀ ਅਗਵਾਈ ਵਿਚ ਕੁਝ ਰਾਜੇ ਅਨੰਦਪੁਰ ਆਏ। ਗੁਰਦੇਵ ਨੇ ਉਹਨਾਂ ਨੂੰ ਸਿੰਘ ਸੱਜਣ ਵਾਸਤੇ ਬੜਾ ਪ੍ਰੇਰਿਆ, ਪਰ ਰਾਜੇ ਸਿਰਫ਼ ਦੋ ਸ਼ਰਤਾਂ ਉੱਤੇ ਅੰਮ੍ਰਿਤ ਛੱਕਣ ਵਾਸਤੇ ਤਿਆਰ ਸਨ। ਇਕ ਤਾਂ ਉਹਨਾਂ ਨੂੰ ਹੋਰ ਸਿੱਖਾਂ ਨਾਲੋਂ ਵੱਖਰਾ ਅੰਮ੍ਰਿਤ ਛਕਾਇਆ ਜਾਵੇ ਤਾਂ ਕਿ ਉਹਨਾਂ ਦੀ ਉੱਚੀ ਜਾਤ ਦਾ ਘੁਮੰਡ ਫਿਰ ਵੀ ਬਣਿਆ

---

* The fact remains that the Khalsa was a compound of the Sikh and the Jat, the Guru had united the religious fervour of the Sikh with the warlike temper of the Jat.
Indubhushan Banerjee, Vol.II, Page 125.

ਰਹੇ ਤੇ ਦੂਸਰਾ ਉਹਨਾਂ ਨੂੰ ਸਿੰਘ ਸਜ ਕੇ ਵੀ ਦੇਵੀ ਦੇਵਤਿਆਂ ਦੀ ਪੂਜਾ ਕਰਨ ਦੀ ਆਗਿਆ ਹੋਵੇ। ਇਹ ਦੋਵੇਂ ਸ਼ਰਤਾਂ ਸਿੱਖੀ ਦੇ ਮੁੱਢਲੇ ਅਸੂਲਾਂ ਦੇ ਉਲਟ ਸਨ। ਸੋ ਗੁਰਦੇਵ ਨੇ ਰਾਜਿਆਂ ਦੀਆਂ ਸ਼ਰਤਾਂ ਨਾ ਮੰਨੀਆਂ। ਰਾਜੇ ਕੁਝ ਉਦਾਸ ਤੇ ਕੁਝ ਕੁਝ ਦਿਲੋਂ ਨਾਰਾਜ਼ ਹੋ ਕੇ ਵਾਪਸ ਚਲੇ ਗਏ।

## ਬਜਰੂੜ ਦੇ ਰੰਘੜਾਂ ਨੂੰ ਸਜ਼ਾ

ਸਤਲੁਜ ਤੋਂ ਪਾਰ ਬਜਰੂੜ ਵਿਚ ਰੰਘੜਾਂ ਤੇ ਗੁਜਰਾਂ ਦਾ ਬੜਾ ਜ਼ੋਰ ਸੀ। ਗੁਰੂ-ਦਰਸ਼ਨਾਂ ਵਾਸਤੇ ਆਉਂਦੀਆਂ ਸੰਗਤਾਂ ਨੂੰ ਉਹ ਲੁੱਟ ਲਿਆ ਕਰਦੇ ਸਨ। ਇਕ ਦਿਨ ਗੁਰਦੇਵ ਉਸ ਪਾਸੇ ਸ਼ਿਕਾਰ ਚੜ੍ਹੇ। ਰੰਘੜ ਤੇ ਗੁੱਜਰ ਗੁਰੂ ਜੀ ਨੂੰ ਵੀ ਲੁੱਟਣ ਵਾਸਤੇ ਆ ਪਏ। ਹਜ਼ੂਰ ਨੇ ਸਿੰਘਾਂ ਨੂੰ ਧਾਵੇ ਦਾ ਹੁਕਮ ਦੇ ਦਿੱਤਾ। ਆਏ ਦਿਨ ਸੰਗਤਾਂ ਨੂੰ ਲੁੱਟਣ ਵਾਲਿਆਂ ਦੇ ਘਰ ਸਿੰਘਾਂ ਨੇ ਚੰਗੀ ਤਰ੍ਹਾਂ ਲੁੱਟੇ ਤੇ ਰੰਘੜਾਂ ਗੁੱਜਰਾਂ ਨੂੰ ਪੂਰੀ ਸਜ਼ਾ ਦਿੱਤੀ।

## ਬਲੀਆ ਚੰਦ ਤੇ ਆਲਮ ਚੰਦ ਨਾਲ ਲੜਾਈ

ਬਲੀਆ ਚੰਦ ਤੇ ਆਲਮ ਚੰਦ ਦੋ ਪਹਾੜੀ ਰਾਜਪੂਤ ਸਨ। ਇਕ ਦਿਨ ਗੁਰਦੇਵ ਸ਼ਿਕਾਰ ਖੇਡਦੇ ਖੇਡਦੇ ਉਹਨਾਂ ਦੀ ਨਜ਼ਰ ਪੈ ਗਏ। ਗੁਰਦੇਵ ਨਾਲ ਮਸਾਂ ਗਿਣਤੀ ਦੇ ਸਿੰਘ ਸਨ। ਬਲੀਆ ਚੰਦ ਤੇ ਆਲਮ ਚੰਦ ਨਾਲ ਸਿੰਘਾਂ ਨਾਲੋਂ ਕਈ ਗੁਣਾ ਵਧੇਰੇ ਆਦਮੀ ਸਨ। ਰਾਜਪੂਤਾਂ ਨੇ ਬਹੁ-ਗਿਣਤੀ ਦੇ ਮਾਣ ਉੱਤੇ ਅਚਨਚੇਤ ਹਮਲਾ ਕਰ ਦਿੱਤਾ। 'ਲੜਾਈ ਦੇ ਢਾਈ ਫੱਟ' ਵਾਲੇ ਸਿਧਾਂਤ ਉੱਤੇ ਅਮਲ ਕਰਦਿਆਂ, ਗੁਰੂ ਕੇ ਯੋਧੇ ਭਾਈ ਆਲਮ ਸਿੰਘ ਨੇ ਆਲਮ ਚੰਦ ਉੱਤੇ ਹਮਲਾ ਕਰ ਦਿੱਤਾ। ਬਲੀਆ ਚੰਦ ਨਾਲ ਭਾਈ ਉਦੇ ਸਿੰਘ ਟਕਰਾ ਗਿਆ। ਪਹਿਲਾ ਵਾਰ ਆਲਮ ਚੰਦ ਨੇ ਕੀਤਾ, ਜੋ ਆਲਮ ਸਿੰਘ ਨੇ ਢਾਲ ਉੱਤੇ ਰੋਕ ਲਿਆ। ਮੋੜਵਾਂ ਵਾਰ ਭਾਈ ਆਲਮ ਸਿੰਘ ਨੇ ਕੀਤਾ, ਜਿਸ ਨਾਲ ਆਲਮ ਚੰਦ ਦੀ ਸੱਜੀ ਬਾਂਹ ਕੱਟੀ ਗਈ, ਤੇ ਉਹ ਪਿੜ ਛੱਡ ਕੇ ਨੱਸ ਗਿਆ ਤੇ ਦੂਸਰੇ ਪਾਸੇ ਭਾਈ ਉਦੇ ਸਿੰਘ ਦੇ ਹੱਥੋਂ ਬਲੀਆ ਚੰਦ ਮਾਰਿਆ ਗਿਆ। ਪਿਛੋਂ ਨਖਸਮੀ ਫ਼ੌਜ ਮੈਦਾਨ ਛੱਡ ਕੇ ਨੱਸ ਗਈ। ਗੁਰੂ ਮਹਾਰਾਜ ਫ਼ਤਹਿ ਦੇ ਜੈਕਾਰੇ ਛੱਡਦੇ ਵਾਪਸ ਅਨੰਦਪੁਰ ਆ ਗਏ। ਇਹ ਘਟਨਾ ੧੭੫੭ ਬਿ. ਦੀ ਹੈ।

## ਰਾਜਿਆਂ ਨੇ ਦਿੱਲੀ ਤੋਂ ਮਦਦ ਮੰਗੀ

ਇਸ ਘਟਨਾ ਦਾ ਬਾਕੀ ਰਾਜਿਆਂ ਦੇ ਦਿਲ 'ਤੇ ਬਹੁਤ ਅਸਰ ਹੋਇਆ। ਉਹਨਾਂ ਮੁਗਲ ਸਰਕਾਰ ਪਾਸੋਂ ਮਦਦ ਲੈਣ ਵਾਸਤੇ ਆਪਣੇ ਨੁਮਾਇੰਦੇ ਦਿੱਲੀ ਭੇਜੇ। ਰਾਜਿਆਂ ਦੀ ਅਰਜ਼ੀ ਦਿੱਲੀ ਦੇ ਸੂਬੇਦਾਰ ਦੇ ਸਾਹਮਣੇ ਪੇਸ਼ ਹੋਈ। ਸੂਬੇਦਾਰ ਨੇ ਉਸ ਅਰਜ਼ੀ ਦੇ ਨਾਲ ਆਪਣੀ ਰਿਪੋਰਟ ਲਾ ਕੇ ਬਾਦਸ਼ਾਹ ਵੱਲ ਭੇਜ ਦਿੱਤੀ। ਬਾਦਸ਼ਾਹ ਵੱਲੋਂ ਹੁਕਮ ਆ ਗਿਆ ਕਿ ਗੁਰੂ ਜੀ ਦੇ ਵਿਰੁੱਧ ਪਹਾੜੀ ਰਾਜਿਆਂ ਦੀ ਮਦਦ ਕੀਤੀ ਜਾਵੇ।

## ਪੈਂਦੇ ਖ਼ਾਂ ਤੇ ਦੀਨ ਬੇਗ ਨਾਲ ਜੰਗ

ਦਿੱਲੀ ਦੇ ਗਵਰਨਰ ਨੇ ਦੋ ਜਰਨੈਲ—ਪੈਂਦੇ ਖ਼ਾਂ* ਤੇ ਦੀਨ ਬੇਗ—ਦਸ ਹਜ਼ਾਰ ਮੁਗ਼ਲ ਫ਼ੌਜ ਦੇ ਕੇ ਰਾਜਿਆਂ ਦੀ ਮਦਦ ਵਾਸਤੇ ਭੇਜੇ। ਸੂਬੇਦਾਰ ਸਰਹਿੰਦ ਨੂੰ ਵੀ ਰਾਜਿਆਂ ਦੀ ਮਦਦ ਕਰਨ ਦਾ ਹੁਕਮ ਹੋਇਆ। ਇਹ ਪਹਿਲੀ ਵਾਰ ਸੀ ਕਿ ਹਿੰਦੂ ਰਾਜਿਆਂ ਨੇ ਉਸੇ ਦੇ ਵਿਰੁੱਧ ਮੁਸਲਿਮ ਸਰਕਾਰ ਤੋਂ ਮਦਦ ਹਾਸਲ ਕੀਤੀ, ਜਿਸ ਨੇ ਹਿੰਦੂ ਧਰਮ ਦੀ ਰੱਖਿਆ ਵਾਸਤੇ ਆਪਣੇ ਪਿਤਾ ਦੀ ਕੁਰਬਾਨੀ ਦਿੱਤੀ ਸੀ। ਬਹੁਤ ਸਾਰੇ ਪਹਾੜੀ ਹਿੰਦੂ ਰਾਜੇ ਆਪੋ ਆਪਣੀਆਂ ਫ਼ੌਜਾਂ ਲੈ ਕੇ ਮੁਸਲਿਮ ਜਰਨੈਲਾਂ ਨਾਲ ਰੋਪੜ ਕੋਲ ਆ ਮਿਲੇ। ਦਿੱਲੀ, ਸਰਹਿੰਦ ਤੇ ਰਾਜਿਆਂ ਦੀ ਮਿਲੀ ਜੁਲੀ ਫ਼ੌਜ ਦੀ ਗਿਣਤੀ ਤੀਹ ਹਜ਼ਾਰ ਦੇ ਕਰੀਬ ਹੋ ਗਈ। ਟਾਕਰੇ 'ਤੇ ਗੁਰੂ ਜੀ ਦੀ ਫ਼ੌਜ ਮਸਾਂ ਸੱਤ-ਅੱਠ ਹਜ਼ਾਰ ਸੀ।

ਦੁਸ਼ਮਣ ਦਲ ਦੀ ਸਾਂਝੀ ਕਮਾਨ ਪੈਂਦੇ ਖ਼ਾਂ ਦੇ ਹੱਥ ਸੀ। ਗੁਰੂ ਕੇ ਜਰਨੈਲ ਸਨ ਪੰਜ ਪਿਆਰੇ, ਉਦੇ ਸਿੰਘ, ਆਲਮ ਸਿੰਘ, ਸਾਹਿਬਜ਼ਾਦਾ ਅਜੀਤ ਸਿੰਘ। ਇਹ ਪਹਿਲੀ ਲੜਾਈ ਸੀ ਜਿਸ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਜੀ ਆਪਣੇ ਜੱਥੇ ਦੀ ਕਮਾਨ ਕਰਦੇ ਹੋਏ ਲੜੇ। ਉਸ ਵੇਲੇ ਸਾਹਿਬਜ਼ਾਦੇ ਦੀ ਉਮਰ ਚੌਦਾਂ ਸਾਲ ਸੀ।

ਘਮਸਾਣ ਦੀ ਲੜਾਈ ਵਿਚ ਪੈਂਦੇ ਖ਼ਾਂ ਦਾ ਟਾਕਰਾ ਗੁਰੂ ਮਹਾਰਾਜ ਨਾਲ ਹੋ ਗਿਆ। ਪੈਂਦੇ ਖ਼ਾਂ ਨੇ ਨੱਸਣ ਵਾਸਤੇ ਜਦ ਘੋੜੇ ਦੀ ਵਾਗ ਪਿਛਾਂਹ ਨੂੰ ਮੋੜੀ, ਤਾਂ ਪਾਸੇ ਤੋਂ ਗੁਰੂ ਜੀ ਦਾ ਤੀਰ ਪੈਂਦੇ ਖ਼ਾਂ ਦੇ ਕੰਨ ਵਿਚਦੀ ਨਿਕਲ ਗਿਆ। ਪੈਂਦੇ ਖ਼ਾਂ ਥਾਂ 'ਤੇ ਹੀ ਮਰ ਗਿਆ ਤੇ ਦੀਨ ਬੇਗ ਜ਼ਖ਼ਮੀ ਹੋ ਕੇ ਨੱਸ ਗਿਆ। ਉਹਦੇ ਨਾਲ ਹੀ ਸਾਰੇ ਰਾਜੇ ਤੇ ਫ਼ੌਜਾਂ ਹਰਨ ਹੋ ਗਈਆਂ। ਇਹ ਅਨੰਦਪੁਰ ਦੀ ਪਹਿਲੀ ਲੜਾਈ ਸੀ, ਜਿਸ ਵਿਚ ਸਿੱਖਾਂ ਦੀ ਫ਼ਤਹਿ ਹੋਈ।

## ਰਾਜਿਆਂ ਦੀ ਫਿਰ ਚੜ੍ਹਾਈ

ਰਾਜਿਆਂ ਤੇ ਉਹਨਾਂ ਦੇ ਹਮਾਇਤੀਆਂ ਦੀ ਇਹ ਬੜੀ ਕਰਾਰੀ ਹਾਰ ਸੀ, ਪਰ ਉਹਨਾਂ ਦਿਲ ਨਾ ਹਾਰਿਆ। ਹੰਡੂਰ ਦਾ ਰਾਜਾ ਉਸ ਵੇਲੇ ਭੂਪ ਚੰਦ ਸੀ। ਰਾਜਾ ਹਰੀ ਚੰਦ ਹੰਡੂਰੀਆ ਭੰਗਾਣੀ ਦੀ ਲੜਾਈ ਵਿਚ ਗੁਰੂ ਜੀ ਦੇ ਹੱਥੋਂ ਮਾਰਿਆ ਗਿਆ ਸੀ। ਰਾਜਾ ਭੂਪ ਚੰਦ ਉਸ ਦਾ ਬਦਲਾ ਲੈਣਾ ਚਾਹੁੰਦਾ ਸੀ। ਉਹਨੇ ਬਾਕੀ ਰਾਜਿਆਂ ਨੂੰ ਨਾਲ ਲੈ ਕੇ ਅਨੰਦਪੁਰ 'ਤੇ ਚੜ੍ਹਾਈ ਕਰ ਦਿੱਤੀ। ਰਾਜਿਆਂ ਨੇ ਆਪਣੀ ਮਦਦ ਵਾਸਤੇ ਰੰਘੜਾਂ ਤੇ ਗੁੱਜਰਾਂ ਨੂੰ ਵੀ ਬੁਲਾ ਲਿਆ। ਉਹ ਸਾਰੇ ਜਗਤੁੱਲਾ ਦੀ ਸਰਦਾਰੀ ਵਿਚ ਸਨ। ਸਭ ਨੇ ਅਨੰਦਪੁਰ ਨੂੰ ਆ ਘੇਰਾ ਪਾਇਆ।

---

* ਉਹ ਪੈਂਦੇ ਖ਼ਾਂ ਹੋਰ ਸੀ, ਜੋ ਛੇਵੇਂ ਗੁਰੂ ਦੇ ਹੱਥੋਂ ਕਰਤਾਰਪੁਰ ਦੀ ਲੜਾਈ ਵਿਚ ਮਾਰਿਆ ਗਿਆ ਸੀ।

## ਗੁਰੂ ਜੀ ਅਮਨ ਦੇ ਹਾਮੀ ਸਨ

ਉਮਰ ਦਾ ਬਹੁਤਾ ਹਿੱਸਾ ਗੁਰੂ ਮਹਾਰਾਜ ਨੂੰ ਜੰਗਾਂ ਯੁੱਧਾਂ ਵਿਚ ਗੁਜ਼ਾਰਨਾ ਪਿਆ, ਪਰੰਤੂ ਸਹੀ ਅਰਥਾਂ ਵਿਚ ਮਹਾਰਾਜ ਅਮਨ ਦੇ ਹਾਮੀ ਸਨ। ਉਹਨਾਂ ਕਦੇ ਵੀ ਕਿਸੇ 'ਤੇ ਬਿਨਾਂ ਕਾਰਨ ਪਹਿਲਾਂ ਹਮਲਾ ਨਹੀਂ ਸੀ ਕੀਤਾ। ਹਰ ਵਾਰ ਉਹ ਆਪਣੀ ਰੱਖਿਆ ਵਾਸਤੇ ਹਮਲਾ ਕਰਨ ਵਾਲੇ ਦਾ ਟਾਕਰਾ ਕਰਦੇ ਰਹੇ ਹਨ। ਜਾਂ ਕਦੇ ਲੋੜ ਪਈ 'ਤੇ ਕਿਸੇ ਮਾੜੇ ਦੀ ਮਦਦ ਕਰਨ ਵਾਸਤੇ ਮੈਦਾਨ ਵਿਚ ਗਏ ਹਨ। ਸੋ, ਅਸੀਂ ਗੁਰਦੇਵ ਨੂੰ ਅਮਨ ਦੇ ਚਾਹਵਾਨ ਹੀ ਕਹਾਂਗੇ, ਲੜਾਈ ਪਸੰਦ ਨਹੀਂ।

## ਲੜਾਈ ਸ਼ੁਰੂ

ਰਾਜਿਆਂ ਹਮਲਾ ਕਰ ਦਿੱਤਾ ਤਾਂ ਅੱਗੋਂ ਸਿੰਘ ਵੀ ਮੈਦਾਨ ਵਿਚ ਆ ਗਏ। ਇਸੇ ਸਮੇਂ ਮਾਝੇ ਦਾ ਮਸੰਦ ਦੁਨੀ ਚੰਦ (ਭਾਈ ਸਾਲ੍ਹੋ ਦਾ ਪੋਤਰਾ) ਪੰਜ ਸੌ ਸਿੰਘਾਂ ਦਾ ਜੱਥਾ ਲੈ ਕੇ ਆ ਗਿਆ। ਲਹੂ-ਡੋਲ੍ਹਵੀਂ ਲੜਾਈ ਸ਼ੁਰੂ ਹੋ ਗਈ। ਉਸ ਵੇਲੇ ਸਿੱਖਾਂ ਦੇ ਮਜ਼ਬੂਤ ਕਿਲ੍ਹੇ ਫ਼ਤਹਿਗੜ੍ਹ ਤੇ ਲੋਹਗੜ੍ਹ ਸਨ। ਲੋਹਗੜ੍ਹ ਦੀ ਰਾਖੀ ਸਿੱਖ ਜਰਨੈਲ ਸ਼ੇਰ ਸਿੰਘ ਤੇ ਨਾਹਰ ਸਿੰਘ ਕਰ ਰਹੇ ਸਨ। ਦੋਹਾਂ ਦੇ ਮਾਤਹਿਤ ਪੰਜ-ਪੰਜ ਸੌ ਜਵਾਨ ਸਨ। ਫ਼ਤਹਿਗੜ੍ਹ ਦੀ ਰਾਖੀ ਜਰਨੈਲ ਉਦੇ ਸਿੰਘ ਦੇ ਹਵਾਲੇ ਸੀ। ਦੁਨੀ ਚੰਦ ਦੇ ਪੰਜ ਸੌ ਜਵਾਨ ਉਦੇ ਸਿੰਘ ਦੀ ਫ਼ੌਜ ਵਿਚ ਮਿਲਾ ਦਿੱਤੇ ਗਏ।

ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਪੰਦਰਾਂ ਸਾਲ ਦੀ ਸੀ। ਉਹ ਕੱਦ ਦੇ ਲੰਮੇਰੇ ਹੋਣ ਕਰਕੇ ਪੂਰੇ ਜਵਾਨ ਜਾਪਦੇ ਸਨ। ਉਹ ਇਕ ਸੌ ਜਵਾਨਾਂ ਦੇ ਜੱਥੇਦਾਰ ਸਨ। ਉਹਨਾਂ ਗੁਰਦੇਵ ਪਾਸ ਹਾਜ਼ਰ ਹੋ ਕੇ ਜੰਗ ਵਿਚ ਹਿੱਸਾ ਲੈਣ ਦੀ ਆਗਿਆ ਮੰਗੀ। ਹਜ਼ੂਰ ਨੇ ਬੜੀ ਖ਼ੁਸ਼ੀ ਪ੍ਰਗਟ ਕਰਦਿਆਂ ਹੁਕਮ ਦਿੱਤਾ, "ਲਾਲ ਜੀਉ! ਹਰ ਸਿੱਖ ਦਾ ਫ਼ਰਜ਼ ਹੈ ਧਰਮ ਯੁੱਧ ਵਿਚ ਹਿੱਸਾ ਲੈਣਾ। ਜਾਓ।"

ਅਜਮੇਰ ਚੰਦ, ਕੇਸਰੀ ਚੰਦ ਤੇ ਜਗਤੁੱਲਾ ਨੇ ਉਦੇ ਸਿੰਘ ਉੱਤੇ ਹਮਲਾ ਕੀਤਾ। ਅੱਗੋਂ ਉਦੇ ਸਿੰਘ, ਸਾਹਿਬ ਸਿੰਘ, ਮਾਨ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਹਥਿਆਰ ਸੰਭਾਲ ਕੇ ਆ ਗਏ। ਬੜੀ ਲਹੂ ਡੋਲਵੀਂ ਲੜਾਈ ਹੋਈ। ਛੋਟੀ ਉਮਰ, ਪਰ ਵੱਡੇ ਹੌਂਸਲੇ ਦੇ ਮਾਲਕ ਸਾਹਿਬਜ਼ਾਦਾ ਅਜੀਤ ਸਿੰਘ ਜੀ ਬੜੀ ਬਹਾਦਰੀ ਨਾਲ ਲੜੇ।

ਇਸ ਲੜਾਈ ਵਿਚ ਸਾਹਿਬ ਸਿੰਘ ਹੱਥੋਂ ਜਗਤੁੱਲਾ ਮਾਰਿਆ ਗਿਆ। ਉਹਦੇ ਸਾਥੀ ਲੋਥ ਵੀ ਨਾ ਲਿਜਾ ਸਕੇ। ਗੁਰੂ ਸਾਹਿਬ ਨੇ ਬਹਾਦਰੀ ਦਿਖਾਉਣ ਵਾਲੇ ਯੋਧਿਆਂ ਨੂੰ ਇਨਾਮ ਬਖ਼ਸ਼ੇ। ਸਾਹਿਬ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਉਚੇਚੇ ਸਿਰੋਪਾ ਬਖ਼ਸ਼ੇ ਗਏ।

ਅਗਲੇ ਦਿਨ ਫਿਰ ਪੂਰੇ ਜ਼ੋਰ ਨਾਲ ਲੜਾਈ ਹੋਈ। ਸਾਹਿਬਜ਼ਾਦਾ ਅਜੀਤ ਸਿੰਘ ਦੂਸਰੇ ਦਿਨ ਵੀ ਬੜੀ ਬਹਾਦਰੀ ਨਾਲ ਲੜਿਆ। ਇਸ ਦਿਨ ਦੀ ਲੜਾਈ

ਵਿਚ ਵੀ ਦੁਸ਼ਮਣ ਦਾ ਹੀ ਵਧੇਰੇ ਨੁਕਸਾਨ ਹੋਇਆ।

ਰੁੱਤ ਬਰਸਾਤ ਦੀ ਸੀ। ਰਾਜੇ ਕਿਲ੍ਹੇ ਉਦਾਲੇ ਘੇਰਾ ਪੱਕਾ ਕਰਕੇ ਬਹਿ ਗਏ। ਘੇਰਾ ਲਗਭਗ ਦੋ ਮਹੀਨੇ ਰਿਹਾ।*

ਸਿੰਘ ਇਸ ਘੇਰੇ ਤੋਂ ਤੰਗ ਪੈ ਗਏ। ਇਕ ਰਾਤ ਉਹਨਾਂ ਦੁਸ਼ਮਣ ਦਿਆਂ ਮੋਰਚਿਆਂ 'ਤੇ ਹਮਲਾ ਕਰ ਕੇ ਵੈਰੀ ਦਾ ਬਹੁਤ ਨੁਕਸਾਨ ਕੀਤਾ। ਅਜਮੇਰ ਚੰਦ ਤੇ ਮੰਡੀ ਦੇ ਰਾਜੇ ਨੇ ਸੁਲ੍ਹਾ ਕਰ ਲੈਣ ਦੀ ਸਲਾਹ ਦਿੱਤੀ, ਪਰ ਭੂਪ ਚੰਦ ਤੇ ਕੇਸਰੀ ਚੰਦ ਨਾ ਮੰਨੇ। ਕੇਸਰੀ ਚੰਦ ਨੇ ਹੰਕਾਰ ਵਿਚ ਆ ਕੇ ਕਿਹਾ, "ਲਓ, ਮੈਂ ਭਲਕੇ ਹੀ ਖ਼ੂਨੀ ਹਾਥੀ ਕਿਲ੍ਹੇ ਉੱਤੇ ਛੱਡ ਕੇ ਲੜਾਈ ਮੁਕਾ ਦਿੰਦਾ ਹਾਂ।"

ਕੁਛ ਨਰਮ ਖ਼ਿਆਲੀਏ ਸਿੱਖਾਂ ਨੇ ਚਿੰਤਾ ਪ੍ਰਗਟ ਕਰਦਿਆਂ ਕਿਹਾ, "ਸੱਚੇ ਪਾਤਸ਼ਾਹ! ਭਲਕੇ ਰਾਜਾ ਕੇਸਰੀ ਚੰਦ ਆਪਣਾ ਮਸਤ-ਹਾਥੀ ਕਿਲ੍ਹੇ ਦੇ ਬੂਹੇ ਉੱਤੇ ਹਮਲਾ ਕਰਨ ਵਾਸਤੇ ਭੇਜੇਗਾ।"

ਗੁਰੂ ਮਹਾਰਾਜ ਨੇ ਮੁਸਕਰਾਉਂਦਿਆਂ ਕਿਹਾ, "ਘਬਰਾਉਣ ਦੀ ਲੋੜ ਨਹੀਂ। ਰਾਜਿਆਂ ਦਾ ਮਸਤ ਹਾਥੀ ਆਵੇਗਾ, ਤਾਂ ਏਧਰ ਵੇਖੋ ਗੁਰੂ ਕਾ ਹਾਥੀ ਭਾਈ ਦੁਨੀ ਚੰਦ। ਇਹ ਉਸ ਦਾ ਮੁਕਾਬਲਾ ਕਰੇਗਾ।"

ਸੁਣ ਕੇ ਬਹੁਤ ਸਾਰੇ ਸ਼ਰਧਾਲੂ ਸਿੱਖ 'ਵਾਹ-ਵਾਹ' ਪੁਕਾਰ ਉੱਠੇ।

## ਦੁਨੀ ਚੰਦ ਬੇਮੁੱਖ ਹੋ ਕੇ ਨੱਸ ਗਿਆ

ਪਰ ਦੁਨੀ ਚੰਦ ਇਹ ਸੁਣ ਕੇ ਘਬਰਾ ਗਿਆ।

ਰਾਤ ਚਾਰ ਘੜੀਆਂ ਬੀਤ ਗਈ ਸੀ। ਦੁਨੀ ਚੰਦ ਪੰਜਾਂ ਪਿਆਰਿਆਂ ਤੇ ਹੋਰ ਨਾਮਵਰ ਸਿੱਖਾਂ ਕੋਲ ਵਾਰੀ ਵਾਰੀ ਪਹੁੰਚਿਆ। ਹਰ ਇਕ ਕੋਲ ਜਾ ਕੇ ਉਹ ਇੱਕੋ ਗੱਲ 'ਤੇ ਜ਼ੋਰ ਦਿੰਦਾ, "ਇਹੋ ਜਿਹੇ ਗੁਰੂ ਨਾਲ ਸਾਡਾ ਨਿਭਾਅ ਨਹੀਂ ਹੋ ਸਕਦਾ। ਆਓ ਮੇਰਾ ਸਾਥ ਦਿਓ। ਆਪਾਂ ਧੀਰ ਮੱਲ ਨੂੰ ਗੁਰੂ ਬਣਾ ਲਵਾਂਗੇ। ਇਸ ਗੁਰੂ ਨਾਲੋਂ ਸਾਨੂੰ ਉਹ ਚੰਗਾ ਰਹੇਗਾ।"

ਭਈ ਦਇਆ ਸਿੰਘ, ਉਦੇ ਸਿੰਘ ਆਦਿ ਸਾਰੇ ਨਾਮਵਰ ਸਿੱਖ ਦੁਨੀ ਚੰਦ ਨੂੰ ਬੜਾ ਸਮਝਾਂਦੇ ਰਹੇ ਪਰ ਦੁਨੀ ਚੰਦ ਨੇ ਕਿਸੇ ਦੀ ਨਾ ਮੰਨੀ। ਇਕ ਵਾਰ ਮਨ ਡੋਲ ਜਾਏ ਤਾਂ ਆਦਮੀ ਕਦੋਂ ਖਲੋਂਦਾ ਹੈ।

ਦੁਨੀ ਚੰਦ, ਮਜੀਠੇ ਦੇ ਰਹਿਣ ਵਾਲੇ ਭਾਈ ਸਾਲ੍ਹੋ ਦਾ ਪੋਤਰਾ ਸੀ। ਭਾਈ ਸਾਲ੍ਹੋ ਬੜਾ ਭਜਨੀਕ ਤੇ ਸ਼ਰਧਾਲੂ ਸਿੱਖ ਸੀ। ਉਸ ਦੇ ਸਦਕਾ ਦੁਨੀ ਚੰਦ ਦੀ ਵੀ ਆਪਣੇ ਇਲਾਕੇ ਵਿਚ ਬੜੀ ਮਾਨਤਾ ਸੀ। ਮਸੰਦਾਂ ਨੂੰ ਸਜ਼ਾਵਾਂ ਮਿਲੀਆਂ। ਦੁਨੀ ਚੰਦ ਨੂੰ ਉਦੋਂ ਵੀ ਨਿਰਦੋਸ਼ ਸਮਝ ਕੇ ਕੁਝ ਨਾ ਕਿਹਾ ਗਿਆ। ਇਸ ਵਾਸਤੇ ਉਹਦਾ ਅਸਰ ਸਿੱਖਾਂ ਵਿਚ ਪਹਿਲਾਂ ਨਾਲੋਂ ਵੀ ਵਧੇਰੇ ਹੋ ਗਿਆ। ਇਸੇ ਅਸਰ ਸਦਕਾ ਕੁਝ ਸਿੱਖ ਗੁਰੂ ਜੀ ਨੂੰ ਛੱਡ ਕੇ ਦੁਨੀ ਚੰਦ ਨਾਲ ਜਾਣ ਵਾਸਤੇ ਤਿਆਰ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੩੨

ਹੋ ਪਏ। ਮੇਰੀ ਰਾਏ ਵਿਚ ਅਸਲ 'ਬੇਦਾਵੀਏ' ਇਹੋ ਹਨ, ਭਾਵੇਂ ਇਹਨਾਂ ਵਾਸਤੇ ਇਤਿਹਾਸ ਵਿਚ ਸ਼ਬਦ 'ਬੇਦਾਵਾ' ਦੀ ਥਾਂ 'ਬੇਮੁੱਖ' ਵਰਤਿਆ ਗਿਆ ਹੈ।

ਅੱਧੀ ਰਾਤ ਦੇ ਵੇਲੇ ਦੁਨੀ ਚੰਦ ਆਪਣੇ ਕੁਝ ਸਾਥੀਆਂ ਸਣੇ (ਗਿਣਤੀ ਦਾ ਠੀਕ ਪਤਾ ਨਹੀਂ ਮਿਲਦਾ) ਗੁਰੂ ਜੀ ਨੂੰ ਛੱਡ ਕੇ ਤੁਰ ਪਿਆ। ਕਿਲ੍ਹੇ ਦੇ ਪਿਛਲੇ ਪਾਸਿਉਂ ਉਹ ਰੱਸਿਆਂ ਰਾਹੀਂ ਕੰਧ ਤੋਂ ਹੇਠਾਂ ਉਤਰਨ ਲੱਗ ਪਏ। ਦੁਨੀ ਚੰਦ ਦਾ ਸਰੀਰ ਬਹੁਤ ਭਾਰਾ ਸੀ। ਉਹ ਉਤਰਨ ਲੱਗਾ ਤਾਂ ਅੱਧ ਵਿਚੋਂ ਰੱਸਾ ਟੁੱਟ ਗਿਆ। ਦੁਨੀ ਚੰਦ ਧਰਤੀ 'ਤੇ ਆ ਡਿੱਗਾ। ਆਪਣੇ ਹੀ ਭਾਰ ਨਾਲ ਉਹਦੀ ਲੱਤ ਟੁੱਟ ਗਈ। ਸਾਥੀਆਂ ਨੇ ਉਹਨੂੰ ਮੰਜੇ 'ਤੇ ਪਾ ਲਿਆ ਤੇ ਰਾਤ ਦੇ ਹਨ੍ਹੇਰੇ ਦੀ ਓਟ ਲੈ ਕੇ ਦੁਸ਼ਮਣ ਦੇ ਘੇਰੇ ਵਿਚੋਂ ਨਿਕਲ ਗਏ।

ਦੁਨੀ ਚੰਦ ਦਾ ਅਸਲੀ ਪਿੰਡ ਮਜੀਠਾ ਸੀ, ਪਰ ਉਹ ਰਹਿੰਦਾ ਅੰਮ੍ਰਿਤਸਰ ਸੀ। ਉਸ ਦੇ ਅੰਮ੍ਰਿਤਸਰ ਪਹੁੰਚਣ ਤੋਂ ਪਹਿਲਾਂ ਹੀ ਖ਼ਬਰਾਂ ਪਹੁੰਚ ਗਈਆਂ ਕਿ ਇਹ ਲੋਕ ਗੁਰੂ ਵੱਲੋਂ ਬੇਮੁੱਖ ਹੋ ਕੇ ਨੱਸ ਆਏ ਹਨ। ਲੋਕ ਉਹਨਾਂ ਨੂੰ ਵੇਖ ਕੇ ਨੱਕ ਮੂੰਹ ਵੱਟਦੇ ਤੇ ਤਾਅਨੇ ਦਿੰਦੇ। ਸ਼ਰਮ ਦੇ ਮਾਰੇ ਦੁਨੀ ਚੰਦ ਨੇ ਲੋਕਾਂ ਦੇ ਮੱਥੇ ਲੱਗਣਾ ਛੱਡ ਦਿੱਤਾ। ਸੰਗਤਾਂ ਉਹਨੂੰ 'ਗੁਰੂ ਕਾ ਬੇਮੁੱਖ ਤੇ ਬੇਦਾਵੀਆ' ਕਹਿੰਦੀਆਂ। ਉਸਦੇ ਨਾਲ ਆਉਣ ਵਾਲੇ ਵੀ ਲੋਕਾਂ ਦੇ ਤਾਅਨੇ ਮਿਹਣੇ ਸੁਣ ਕੇ ਸੋਚਦੇ ਕਿ ਉਹਨਾਂ ਦੁਨੀ ਚੰਦ ਦੇ ਮਗਰ ਲੱਗ ਕੇ ਗ਼ਲਤੀ ਕੀਤੀ ਹੈ।

## ਦੁਨੀ ਚੰਦ ਦੀ ਮੌਤ ਤੇ ਉਹਦੇ ਪੋਤਰੇ ਗੁਰੂ ਦੀ ਸ਼ਰਣ

ਦੁਨੀ ਚੰਦ ਮੌਤ ਤੋਂ ਡਰਦਾ ਨੱਸ ਆਇਆ ਸੀ, ਪਰ ਮੌਤ ਨੇ ਪਿੱਛਾ ਨਾ ਛੱਡਿਆ। ਇਕ ਰਾਤ ਉਹ ਪੈਰ 'ਤੇ ਸੱਪ ਲੜਨ ਨਾਲ ਮਰ ਗਿਆ।

ਕੁਝ ਸਮਾਂ ਪਾ ਕੇ ਦੁਨੀ ਚੰਦ ਦੇ ਦੋਵੇਂ ਪੋਤਰੇ ਅਨੂਪ ਸਿੰਘ ਸਰੂਪ ਸਿੰਘ ਮਾਝੇ ਦੇ ਕੁਝ ਸਿੱਖਾਂ ਨੂੰ ਨਾਲ ਲੈ ਕੇ ਗੁਰੂ ਜੀ ਦੇ ਚਰਨਾਂ 'ਤੇ ਆ ਡਿੱਗੇ।

ਖੁੱਲ੍ਹੇ ਦਿਲ ਨਾਲ ਹਜ਼ੂਰ ਨੇ ਸਾਰੀਆਂ ਭੁੱਲਾਂ ਮਾਫ਼ ਕਰਕੇ, ਉਹਨਾਂ ਨੂੰ ਚਰਨੀ ਲਾ ਲਿਆ।

## ਹਾਥੀ ਨਾਲ ਬਚਿੱਤਰ ਸਿੰਘ ਦਾ ਜੰਗ

ਅਗਲੇ ਦਿਨ ਲੋਹਗੜ੍ਹ 'ਤੇ ਹਮਲਾ ਕਰਨ ਵਾਸਤੇ ਕੇਸਰੀ ਚੰਦ ਨੇ ਆਪਣਾ ਹਾਥੀ ਤਿਆਰ ਕੀਤਾ। ਹਾਥੀ ਬੜਾ ਮਸਤਿਆ ਹੋਇਆ ਸੀ। ਉਤੋਂ ਉਸ ਨੂੰ ਰੱਜਵੀਂ ਸ਼ਰਾਬ ਪਿਆਈ ਗਈ। ਦੁਸ਼ਮਣ ਦਾ ਵਾਰ ਰੋਕਣ ਵਾਸਤੇ ਉਹਦੇ ਮੱਥੇ ਉੱਤੇ ਲੋਹੇ ਦੇ ਤਵੇ ਬੀੜ ਦਿੱਤੇ ਤੇ ਉਹਦੇ ਸੁੰਡ ਨਾਲ ਤਲਵਾਰ ਬੰਨ੍ਹ ਦਿੱਤੀ ਗਈ।

ਸਿੱਖਾਂ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦੁਨੀ ਚੰਦ ਤਾਂ ਰਾਤੀਂ ਹੀ ਨੱਸ ਗਿਆ। ਹੁਣ ਰਾਜਿਆਂ ਦੇ ਹਾਥੀ ਦਾ ਟਾਕਰਾ ਕੌਣ ਕਰੇਗਾ ?"

ਗੁਰਦੇਵ ਨੇ ਮੁਸਕਰਾਉਂਦਿਆਂ ਉੱਤਰ ਦਿੱਤਾ, "ਰਾਜਿਆਂ ਦਾ ਮਸਤ ਹਾਥੀ ਆ ਰਿਹਾ ਹੈ, ਤਾਂ ਉਹਦਾ ਟਾਕਰਾ ਸਾਡਾ ਬੱਬਰ ਸ਼ੇਰ 'ਬਚਿੱਤਰ ਸਿੰਘ' ਕਰੇਗਾ।"

ਬਚਿੱਤਰ ਸਿੰਘ ਰਾਠੌਰ ਛਾਲ ਮਾਰ ਕੇ ਉੱਠ ਖਲੋਤਾ।

ਗੁਰਦੇਵ ਨੇ ਬਚਿੱਤਰ ਸਿੰਘ ਦੀ ਪਿੱਠ 'ਤੇ ਥਾਪੜਾ ਦਿੱਤਾ ਤੇ ਹਾਥੀ ਦਾ ਟਾਕਰਾ ਕਰਨ ਵਾਸਤੇ ਨਾਗਣੀ (ਬਰਛਾ) ਬਖ਼ਸ਼ੀ।

ਹਾਥੀ ਨੇੜੇ ਪੁੱਜਾ। ਗੁਰੂ ਕੇ ਯੋਧੇ ਬਚਿੱਤਰ ਸਿੰਘ ਨੇ ਹਾਥੀ ਦੇ ਮੱਥੇ ਉੱਤੇ ਬਰਛੇ ਦਾ ਵਾਰ ਕੀਤਾ। ਲੋਹੇ ਦਾ ਤਵਾ ਚੀਰ ਕੇ ਵਲਦਾਰ ਬਰਛਾ (ਨਾਗਣੀ) ਗਿਠ ਭਰ ਹਾਥੀ ਦੇ ਮੱਥੇ ਵਿਚ ਧਸ ਗਿਆ। ਪੀੜ ਦਾ ਮਾਰਿਆ ਹਾਥੀ ਚਾਂਗਰਾਂ ਮਾਰਦਾ ਪਿਛੇ ਪਰਤ ਪਿਆ। ਉਸ ਦੇ ਪੈਰ ਤੋਂ ਹੀ ਮੁੜਨ ਨਾਲ ਮਹਾਵਤ ਥੱਲੇ ਆ ਪਿਆ। ਹਾਥੀ ਬੇਕਾਬੂ ਹੋ ਗਿਆ। ਭਾਈ ਬਚਿੱਤਰ ਸਿੰਘ ਦੇ ਨਾਲ ਨਾਲ ਭਾਈ ਮੋਹਕਮ ਸਿੰਘ ਆ ਰਿਹਾ ਸੀ। ਮੁੜ ਰਹੇ ਹਾਥੀ ਦੀ ਪੂਛਲ ਉਸ ਨੇ ਤਲਵਾਰ ਨਾਲ ਵੱਢ ਦਿੱਤੀ। ਹਾਥੀ ਸ਼ਰਾਬ ਨਾਲ ਰੱਜਿਆ ਹੋਇਆ ਸੀ। ਦੋ ਕਾਰੀ ਫੱਟ ਖਾ ਕੇ ਉਹ ਅਸਲੋਂ ਪਾਗ਼ਲ ਹੋ ਉੱਠਿਆ। ਉਹਨੇ ਪਿਛਾਂਹ ਨੂੰ ਮੂੰਹ ਕਰ ਲਿਆ ਤੇ ਲੱਗਾ ਪਹਾੜੀ ਸੈਨਾ ਨੂੰ ਪੈਰਾਂ ਹੇਠਾਂ ਦਲਣ।

## ਕੇਸਰੀ ਚੰਦ ਮਾਰਿਆ ਗਿਆ

ਆਪਣੀ ਫ਼ੌਜ ਦਾ ਬੁਰਾ ਹਾਲ ਹੁੰਦਾ ਵੇਖ ਕੇ ਕੇਸਰੀ ਚੰਦ ਗ਼ੁੱਸੇ ਭਰਿਆ ਲਲਕਾਰੇ ਮਾਰਦਾ ਅੱਗੇ ਵਧਿਆ। ਭਾਈ ਉਦੇ ਸਿੰਘ ਨੇ ਕੇਸਰੀ ਚੰਦ ਦਾ ਰਾਹ ਆ ਰੋਕਿਆ। ਇਕ ਭਰਪੂਰ ਵਾਰ ਨਾਲ ਉਦੇ ਸਿੰਘ ਨੇ ਕੇਸਰੀ ਚੰਦ ਦਾ ਸਿਰ ਲਾ ਲਿਆ। ਦਸਾਂ ਮਿੰਟਾਂ ਵਿਚ ਉਹਨੇ ਨੇਜ਼ੇ ਉੱਤੇ ਟੰਗਿਆ ਹੋਇਆ ਕੇਸਰੀ ਚੰਦ ਦਾ ਸਿਰ ਗੁਰੂ ਮਹਾਰਾਜ ਦੇ ਚਰਨਾਂ ਵਿਚ ਆ ਧਰਿਆ।

ਏਸੇ ਸਮੇਂ ਹੰਡੂਰ ਦਾ ਰਾਜਾ, ਭਾਈ ਸਾਹਿਬ ਸਿੰਘ ਦੇ ਹੱਥੋਂ ਜ਼ਖ਼ਮੀ ਹੋ ਗਿਆ। ਸਾਰੇ ਮੋਰਚਿਆਂ ਤੋਂ ਪਹਾੜੀਏ ਕੰਡ ਦੇ ਕੇ ਨੱਸ ਉੱਠੇ।

ਅਗਲੇ ਦਿਨ ਕਾਂਗੜੇ ਦੇ ਰਾਜੇ ਘੁਮੰਡ ਚੰਦ ਨੇ ਹਮਲਾ ਕੀਤਾ। ਭਾਈ ਆਲਮ ਸਿੰਘ ਜੀ ਦੇ ਹੱਥੋਂ ਘੁਮੰਡ ਚੰਦ ਬੁਰੀ ਤਰ੍ਹਾਂ ਜ਼ਖਮੀ ਹੋ ਕੇ ਪਿੜ ਛੱਡ ਗਿਆ।

ਪਹਾੜੀ ਰਾਜਿਆਂ ਨੇ ਇਕ ਹੋਰ ਖੋਟ ਭਰੀ ਚਾਲ ਚੱਲੀ। ਇਕ ਪਾਸੇ ਉਹਨਾਂ ਗੁਰੂ ਜੀ ਨਾਲ ਸੁਲ੍ਹਾ ਦੀ ਗੱਲ ਤੋਰੀ ਤੇ ਦੂਸਰੇ ਪਾਸੇ ਸਰਹਿੰਦ ਦੇ ਸੂਬੇਦਾਰ ਤੋਂ ਮਦਦ ਮੰਗ ਭੇਜੀ।

## ਰਾਜਿਆਂ ਦੀ ਕਸਮਾਂ ਭਰੀ ਚਿੱਠੀ

ਪੰਮਾ ਪ੍ਰੋਹਤ ਰਾਜਿਆਂ ਦਾ ਦੂਤ ਬਣ ਕੇ ਮਹਾਰਾਜ ਦੇ ਹਾਜ਼ਰ ਹੋਇਆ। ਉਹਨੇ ਰਾਜਾ ਅਜਮੇਰ ਚੰਦ ਦੀ ਚਿੱਠੀ ਪੇਸ਼ ਕੀਤੀ। ਰਾਜਿਆਂ ਨੇ ਗਊ ਤੇ ਗੀਤਾ ਦੀ ਕਸਮ ਖਾ ਕੇ ਲਿਖਿਆ ਸੀ, "ਸੱਚੇ ਪਾਤਸ਼ਾਹ! ਅਸੀਂ ਭੁੱਲਣਹਾਰ ਹਾਂ, ਭੁੱਲ ਕਰ ਬੈਠੇ ਹਾਂ। ਹੁਣ ਸਾਡੀ ਇੱਜ਼ਤ ਤੁਹਾਡੇ ਹੱਥ ਹੈ। ਸਾਡੀ ਛੋਟੀ ਜਿਹੀ ਬੇਨਤੀ ਮੰਨ ਲਵੋ। ਆਪ ਦੋ ਚਾਰ ਦਿਨ ਵਾਸਤੇ ਅਨੰਦਪੁਰ ਛੱਡ ਕੇ ਬਾਹਰ ਚਲੇ ਜਾਉ। ਅਸੀਂ ਘਰੋ ਘਰੀ ਪਰਤ ਜਾਵਾਂਗੇ, ਤਾਂ ਆਪ ਜੀ ਨੇ ਫੇਰ ਅਨੰਦਪੁਰ ਆ ਜਾਣਾ।"

ਗੁਰੂ ਮਹਾਰਾਜ ਨੂੰ ਰਾਜਿਆਂ ਦੀਆਂ ਕਸਮਾਂ ਉੱਤੇ ਕੋਈ ਇਤਬਾਰ ਨਹੀਂ ਸੀ, ਪਰ ਬਹੁਤ ਸਾਰੇ ਸਿੱਖਾਂ ਨੇ ਇਸ ਕਸਮ ਨੂੰ ਅਜ਼ਮਾ ਵੇਖਣ 'ਤੇ ਜ਼ੋਰ ਦਿੱਤਾ। ਗੁਰਦੇਵ ਨੇ ਕਿਹਾ, "ਖ਼ਾਲਸਾ ਜੀ! ਅਸੀਂ ਤੁਹਾਡੀ ਸਲਾਹ ਮੋੜਦੇ ਨਹੀਂ, ਪਰ ਚੇਤੇ ਰੱਖੋ, ਪਹਾੜੀ ਰਾਜੇ ਇਹਨਾਂ ਕਸਮਾਂ 'ਤੇ ਪੱਕੇ ਨਹੀਂ ਰਹਿਣਗੇ। ਅਸੀਂ ਦੋ ਕਾਰਨਾਂ ਕਰਕੇ ਤੁਹਾਡਾ ਕਿਹਾ ਮੰਨ ਲੈਂਦੇ ਹਾਂ, ਇਕ ਤਾਂ ਤੁਸੀਂ ਰਾਜਿਆਂ ਦੀਆਂ ਕਸਮਾਂ ਦੀ ਅਸਲੀਅਤ ਪਰਖ ਲਵੋਗੇ ਤੇ ਦੂਜੇ ਰਾਜਿਆਂ ਦਾ ਭੁਲੇਖਾ ਦੂਰ ਹੋ ਜਾਵੇਗਾ। ਉਹ ਖੁੱਲ੍ਹੇ ਮੈਦਾਨ ਵਿਚ ਵੀ ਸਿੱਖਾਂ ਦੇ ਹੱਥ ਵੇਖ ਲੈਣਗੇ।"

ਗੁਰੂ ਜੀ ਨੇ ਕੁਝ ਫ਼ੌਜ ਅਨੰਦਪੁਰ ਦੀ ਰਾਖੀ ਵਾਸਤੇ ਕਿਲ੍ਹਿਆਂ ਵਿਚ ਰਹਿਣ ਦਿੱਤੀ ਤੇ ਕੁਝ ਚੋਣਵੇਂ ਯੋਧੇ ਨਾਲ ਲੈ ਕੇ ਹਜ਼ੂਰ ਪਿੰਡ ਨਿਰਮੋਹ (ਕੀਰਤਪੁਰ ਦੇ ਨੇੜੇ) ਦੇ ਉੱਚੇ ਟਿੱਬੇ ਉੱਤੇ ਜਾ ਬੈਠੇ।

## ਨਿਰਮੋਹ ਦੀ ਲੜਾਈ

ਰਾਜੇ ਇਸੇ ਸਮੇਂ ਦੀ ਉਡੀਕ ਵਿਚ ਸਨ। ਉਧਰੋਂ ਉਹਨਾਂ ਦਾ ਬੁਲਾਇਆ ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਵੀ ਆ ਪਹੁੰਚਿਆ। ਦੋਹਾਂ ਦਲਾਂ ਨੇ ਦੋਹਾਂ ਪਾਸਿਆਂ ਤੋਂ ਧਾਵਾ ਬੋਲ ਦਿੱਤਾ। ਦੁਸ਼ਮਣ ਨੇ ਹਰ ਮੋਰਚੇ ਉੱਤੇ ਮਾਰ ਖਾਧੀ। ਅਗਲੇ ਦਿਨ ਫਿਰ ਲੜਾਈ ਸ਼ੁਰੂ ਹੋਈ, ਪਰ ਦੁਸ਼ਮਣ ਦਾ ਪਹਿਲੇ ਦਿਨ ਵਾਲਾ ਜੋਸ਼ ਮੱਠਾ ਪੈ ਚੁੱਕਾ ਸੀ।

## ਗੁਰੂ ਜੀ ਉੱਤੇ ਤੋਪ ਦਾ ਵਾਰ

ਇਸ ਲੜਾਈ ਵਿਚ ਇਕ ਹੋਰ ਘਟਨਾ ਹੋਈ। ਗੁਰੂ ਮਹਾਰਾਜ ਇਕ ਉੱਚੇ ਥਾਂ 'ਤੇ ਬੈਠੇ ਲੜਾਈ ਦਾ ਰੰਗ ਵੇਖ ਰਹੇ ਸਨ। ਦੁਸ਼ਮਣ ਦਲ ਵਿਚ ਦੋ ਮੁਸਲਮਾਨ ਭਰਾ ਬੜੇ ਮੰਨੇ ਹੋਏ ਤੋਪਚੀ ਸਨ। ਉਹਨਾਂ ਨੂੰ ਪੰਜ ਹਜ਼ਾਰ ਨਕਦ ਤੇ ਇਕ ਪਿੰਡ ਇਨਾਮ ਦੇਣਾ ਮੰਨਿਆ, ਜੇ ਉਹ ਗੁਰੂ ਜੀ ਨੂੰ ਤੋਪ ਦੇ ਗੋਲੇ ਨਾਲ ਉਡਾ ਦੇਣ। ਇਕ ਮੁਸਲਮਾਨ ਤੋਪਚੀ ਨੇ ਸ਼ਿਸਤ ਬੰਨ੍ਹ ਕੇ ਗੋਲਾ ਦਾਗ਼ ਦਿੱਤਾ। ਗੁਰਦੇਵ ਦੇ ਸੀਸ ਉੱਤੇ ਚੌਰ ਕਰ ਰਿਹਾ ਸੇਵਕ ਉਸ ਗੋਲੇ ਨਾਲ ਉਡ ਗਿਆ। ਇਸ ਤੋਂ ਪਹਿਲਾਂ ਕਿ ਵੈਰੀ ਦੂਸਰਾ ਵਾਰ ਕਰਦਾ, ਗੁਰਦੇਵ ਨੇ ਧਨੁਖ ਉਠਾਇਆ ਤੇ ਤੀਰ ਉਸ ਮੁਸਲਮਾਨ ਤੋਪਚੀ ਦੀ ਹਿੱਕ ਵਿਚਦੀ ਪਾਰ ਕਰ ਦਿੱਤਾ। ਉਸ ਨੂੰ ਮਰਿਆ ਵੇਖ ਕੇ ਉਹਦਾ ਦੂਸਰਾ ਭਰਾ ਤੋਪ ਵੱਲੋ ਵਧਿਆ। ਦੂਸਰੇ ਤੀਰ ਨਾਲ ਗੁਰੂ ਜੀ ਨੇ ਉਹਨੂੰ ਵੀ ਭਰਾ ਦੇ ਮਗਰੇ ਤੋਰ ਦਿੱਤਾ।

## ਬਿਸਾਲੀ ਦਾ ਰਾਜਾ

ਇਸੇ ਸਮੇਂ ਬਿਸਾਲੀ ਦਾ ਰਾਜਾ ਆ ਪਹੁੰਚਿਆ। ਉਹਨੇ ਵਜ਼ੀਰ ਖ਼ਾਂ ਨੂੰ ਕਿਹਾ, "ਆਪ ਲੜਾਈ ਬੰਦ ਕਰ ਦੇਣ ਦਾ ਵਾਅਦਾ ਕਰੋ, ਤਾਂ ਮੈਂ ਗੁਰੂ ਮਹਾਰਾਜ ਨੂੰ ਆਪਣੇ ਇਲਾਕੇ ਵਿਚ ਲੈ ਜਾਂਦਾ ਹਾਂ।"

## ਗੁਰੂ ਜੀ ਬਿਸਾਲੀ ਗਏ

ਵਜ਼ੀਰ ਖ਼ਾਂ ਤੇ ਅਜਮੇਰ ਚੰਦ ਨੇ ਇਹ ਸਲਾਹ ਮੰਨ ਲਈ। ਗੁਰੂ ਜੀ ਵੀ ਬਿਸਾਲੀ ਦੇ ਰਾਜੇ ਦੀ ਬੇਨਤੀ ਮੰਨ ਕੇ ਉਹਦੇ ਨਾਲ ਜਾਣ ਵਾਸਤੇ ਤਿਆਰ ਹੋ ਗਏ। ਲੜਾਈ ਮੁੱਕ ਗਈ। ਗੁਰੂ ਮਹਾਰਾਜ 'ਨਿਰਮੋਹ' ਦੇ ਮੋਰਚੇ ਛੱਡ ਕੇ ਬਿਸਾਲੀ ਨੂੰ ਤੁਰ ਪਏ। ਗੁਰਦੇਵ ਸਤਲੁਜ ਪਾਰ ਕਰ ਰਹੇ ਸਨ, ਜਾਂ ਵੈਰੀ ਸਾਰੇ ਵਾਅਦੇ ਭੁਲਾ ਕੇ ਪਿਛੋਂ ਆ ਪਿਆ। ਕੁਝ ਘੜੀਆਂ ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਇਸ ਘਮਸਾਣ ਵਿਚ ਗੁਰੂ ਜੀ ਦਾ ਮਹਾਨ ਯੋਧਾ ਭਾਈ ਸਾਹਿਬ ਸਿੰਘ ਸ਼ਹੀਦ ਹੋ ਗਿਆ। ਚੰਗੇ ਸੂਰਮਿਆਂ ਵਾਲੇ ਹੱਥ ਵਿਖਾ ਕੇ ਸਿੱਖ ਸਤਲੁਜੋਂ ਪਾਰ ਹੋ ਗਏ। ਗੁਰੂ ਮਹਾਰਾਜ ਬਿਸਾਲੀ ਜਾ ਪੁੱਜੇ। ਇਹ ਘਟਨਾਵਾਂ ੧੭੫੭ ਬਿ. ਵਿਚ ਹੋਈਆਂ।

# ਪੰਦਰਵਾਂ ਕਾਂਡ

## ਕੁਝ ਹੋਰ ਘਟਨਾਵਾਂ ਤੇ ਲੜਾਈਆਂ

### ਕਲਮੋਟ ਦੀ ਲੜਾਈ

ਗੁਰੂ ਜੀ ਸਤਲੁਜ ਤੋਂ ਪਾਰ ਹੋ ਗਏ। ਉਸ ਵੇਲੇ ਉਹਨਾਂ ਦੇ ਨਾਲ ਤਿੰਨ ਹਜ਼ਾਰ ਫ਼ੌਜ ਸੀ। ਕਲਮੋਟ ਦੇ ਗੁੱਜਰਾਂ ਦੀ ਮਦਦ ਨਾਲ ਰਾਜਾ ਅਜਮੇਰ ਚੰਦ ਨੇ ਇਥੇ ਫਿਰ ਹਮਲਾ ਕੀਤਾ, ਪਰ ਸਿੱਖਾਂ ਤੋਂ ਚੰਗੀ ਮਾਰ ਖਾ ਕੇ ਨੱਠ ਗਿਆ।

### ਗੁਰੂ ਜੀ ਵਾਪਸ ਅਨੰਦਪੁਰ

ਗੁਰਦੇਵ ਕੁਝ ਦਿਨ ਬਿਸਾਲੀ ਤੇ ਕੁਛ ਦਿਨ ਭੰਬੋਰ ਦੇ ਰਾਜੇ ਕੋਲ ਰਹਿ ਕੇ ਫਿਰ ਵਾਪਸ ਅਨੰਦਪੁਰ ਆ ਗਏ। ਮਹਾਰਾਜ ਦਾ ਵਾਪਸ ਆਉਣਾ ਸੁਣ ਕੇ ਸਿੱਖ ਸੰਗਤਾਂ ਫੇਰ ਅਨੰਦਪੁਰ ਆਉਣ ਲੱਗ ਪਈਆਂ।

ਕੁਝ ਸਮੇਂ ਵਾਸਤੇ ਅਜਮੇਰ ਚੰਦ ਤੇ ਉਹਦੇ ਸਾਥੀ ਰਾਜਿਆਂ ਨੇ ਫਿਰ ਮਹਾਰਾਜ ਨਾਲ ਸੁਲ੍ਹਾ ਕਰ ਲਈ।

### ਸਾਹਿਬ ਦੇਵਾਂ ਜੀ ਨਾਲ ਵਿਆਹ

ਏਸੇ ਸਾਲ (੧੭੫੭ ਬਿ.) ਦੀਆਂ ਦੋ ਹੋਰ ਪ੍ਰਸਿੱਧ ਘਟਨਾਵਾਂ ਹਨ। ਵਿਸਾਖੀ ਦੇ ਸਮੇਂ ਪੋਠੋਹਾਰ ਦੀ ਸੰਗਤ ਦਰਸ਼ਨਾਂ ਵਾਸਤੇ ਅਨੰਦਪੁਰ ਆਈ। ਸੰਗਤ ਨਾਲ ਰੁਹਤਾਸ ਦੇ ਰਹਿਣ ਵਾਲੇ ਬਸੀ ਗੋਤ ਦੇ ਖੱਤਰੀ ਭਾਈ ਰਾਮੂ ਜੀ ਸਨ। ਉਹਨਾਂ ਦੇ ਨਾਲ ਉਹਨਾਂ ਦੀ ਜਵਾਨ ਕੰਨਿਆ ਸਾਹਿਬ ਦੇਵੀ ਜੀ ਵੀ ਸਨ। ਭਾਈ ਰਾਮੂ ਨੇ ਮਹਾਰਾਜ ਦੇ ਹਜ਼ੂਰ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਮੇਰੀ ਕੰਨਿਆ ਛੋਟੀ ਹੀ ਸੀ, ਜਦੋਂ ਮੈਂ ਸੰਗਤ ਵਿਚ ਅਰਦਾਸ ਕਰਕੇ ਇਸ ਨੂੰ ਆਪ ਜੀ ਦੀ ਦਾਸੀ ਬਣਾਉਣ ਦਾ ਪ੍ਰਣ ਕੀਤਾ ਸੀ। ਸੰਗਤ ਸਾਰੀ ਇਸ ਨੂੰ ਆਪ ਜੀ ਦੇ ਮਹਿਲ ਸਮਝ ਕੇ 'ਮਾਤਾ ਜੀ' ਕਹਿੰਦੀ ਹੈ। ਆਪ ਇਸ ਨੂੰ ਚਰਨੀਂ ਲਾ ਕੇ ਸੇਵਕ ਦੀਆਂ ਭਾਵਨਾਵਾਂ ਪੂਰਨ ਕਰੋ।"

ਮਹਾਰਾਜ ਸਾਹਮਣੇ ਬੜਾ ਔਖਾ ਸਵਾਲ ਆ ਗਿਆ। ਹਜ਼ੂਰ ਹੋਰ ਵਿਆਹ ਕਰਵਾਉਣਾ ਨਹੀਂ ਸਨ ਚਾਹੁੰਦੇ। ਚੌਥੇ ਸਾਹਿਬਜ਼ਾਦੇ ਦੇ ਜਨਮ ਪਿਛੋਂ ਗੁਰੂ ਮਹਾਰਾਜ ਨੇ ਬ੍ਰਹਮਚਾਰੀ ਰਹਿਣ ਦਾ ਪ੍ਰਣ ਲੈ ਲਿਆ ਸੀ। ਇਹ ਸਾਰੀ ਗੱਲ ਗੁਰਦੇਵ ਨੇ ਸਾਹਿਬ ਦੇਵਾਂ ਤੇ ਉਸ ਦੇ ਪਿਤਾ ਨੂੰ ਦੱਸ ਦਿੱਤੀ। ਸਾਹਿਬ ਦੇਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਭਾਰਤੀ ਇਸਤਰੀ ਕੇਵਲ ਇਕ ਪੁਰਸ਼ ਨੂੰ ਹੀ ਦਿਲ ਵਿਚ ਪਤੀ ਧਾਰਨ ਕਰ ਸਕਦੀ ਹੈ। ਮੈਂ ਆਪ ਜੀ ਨੂੰ ਤਨੋਂ

ਮਨੋਂ ਆਪਣਾ ਸਿਰਤਾਜ ਮੰਨ ਚੁੱਕੀ ਹਾਂ। ਮੈਨੂੰ ਦਾਸੀ ਬਣਾ ਕੇ ਸੇਵਾ ਦਾ ਹੱਕ ਦਿਓ, ਬਾਕੀ ਹਰ ਰੰਗ ਵਿਚ ਮੈਂ ਰਾਜ਼ੀ ਹਾਂ।"

ਅੰਤ, ਸਾਰੀ ਸੰਗਤ ਦੇ ਜ਼ੋਰ ਦੇਣ ਉੱਤੇ ਗੁਰਦੇਵ ਨੇ ਸਾਹਿਬ ਦੇਵਾਂ ਜੀ ਨਾਲ ਵਿਆਹ ਕਰਵਾਇਆ ਅਤੇ ਉਸ ਨੂੰ ਅੰਮ੍ਰਿਤ ਛਕਾ ਕੇ ਸਾਹਿਬ ਕੌਰ* ਨਾਮ ਰਖਿਆ ਤੇ ਖ਼ਾਲਸਾ ਪੰਥ ਉਸ ਦੀ ਝੋਲੀ ਪਾਇਆ। ਸਿੱਖ ਪੰਥ ਵਿਚ ਇਹ ਮਰਯਾਦਾ ਬਣ ਗਈ ਹੈ ਕਿ ਅੰਮ੍ਰਿਤ ਛਕਾਉਣ ਲੱਗਿਆਂ ਸਿੱਖ ਨੂੰ ਦੱਸਿਆ ਜਾਂਦਾ ਹੈ ਕਿ ਅੱਜ ਤੋਂ ਤੇਰਾ ਪਿਤਾ ਗੁਰੂ ਗੋਬਿੰਦ ਸਿੰਘ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਹਨ।

## ਮਾਤਾ ਜੀਤੋ ਜੀ ਸੁਰਗਵਾਸ

ਇਸੇ ਸਾਲ ਗੁਰੂ ਜੀ ਦੇ ਪਹਿਲੇ ਮਹਿਲ ਮਾਤਾ ਜੀਤੋ ਜੀ ਅਕਾਲ ਚਲਾਣਾ ਕਰ ਗਏ। ਉਹਨਾਂ ਦੀ ਸਮਾਧੀ ਅਨੰਦਪੁਰ ਵਿਚ ਹੈ।

## ਗੁਰਦੇਵ ਰਵਾਲਸਰ ਗਏ

ਗੁਰਦੇਵ ਨੂੰ ਥੋੜ੍ਹਾ ਸਮਾਂ ਵੀ ਅਮਨ ਦਾ ਮਿਲਦਾ, ਤਾਂ ਆਪ ਉਸਾਰੂ ਕੰਮਾਂ ਵਿਚ ਲੱਗ ਪੈਂਦੇ। ਇਸ ਸਮੇਂ ਸਭ ਤੋਂ ਜ਼ਰੂਰੀ ਕੰਮ ਸੀ ਨਵੇਂ ਸਾਜੇ 'ਖ਼ਾਲਸਾ ਪੰਥ' ਦਾ ਪ੍ਰਚਾਰ ਕਰਨਾ। ਪੰਥ ਦੇ ਮੁੱਢਲੇ ਅਸੂਲ ਹਨ : ਇਕ ਅਕਾਲ ਪੁਰਖ ਦੀ ਅਰਾਧਨਾ ਤੇ ਇਨਸਾਨਾਂ ਵਿਚ ਬਰਾਬਰੀ ਦਾ ਦਰਜਾ।

ਇਸੇ ਨਿਸ਼ਾਨੇ ਨੂੰ ਮੁੱਖ ਰੱਖ ਕੇ ਗੁਰੂ ਗੋਬਿੰਦ ਸਿੰਘ ਜੀ ਰਵਾਲਸਰ ਗਏ। ਨਵੇਂ ਲੋਕਾਂ ਨੇ ਗੁਰਦੇਵ ਦੇ ਉੱਤਮ ਖ਼ਿਆਲ ਸੁਣੇ। ਬਹੁਤ ਸਾਰੇ ਲੋਕ (ਖ਼ਾਸ ਕਰ ਛੂਤ-ਛਾਤ ਦੇ ਭਰਮ ਹੇਠਾਂ ਲਤਾੜੇ ਹੋਏ) ਹਜ਼ੂਰ ਦੇ ਬਚਨਾਂ ਤੋਂ ਪ੍ਰਭਾਵਿਤ ਹੋਏ, ਪਰ ਉੱਚ-ਜਾਤੀਏ ਦਿਲੋਂ ਕੁਝ ਨਾਰਾਜ਼ ਹੀ ਰਹੇ।

## ਮੰਡੀ ਦੇ ਰਾਜੇ ਕੋਲ ਗਏ

ਮੰਡੀ ਤੇ ਚੰਬੇ ਦੇ ਰਾਜ ਪਰਿਵਾਰ ਰਵਾਲਸਰ ਦੇ ਮੇਲੇ 'ਤੇ ਆਏ ਹੋਏ ਸਨ। ਗੁਰਦੇਵ ਦੇ ਦਰਸ਼ਨ ਕਰਕੇ ਉਹ ਬਹੁਤ ਪ੍ਰਸੰਨ ਹੋਏ। ਮੰਡੀ ਦਾ ਰਾਜਾ ਬੇਨਤੀ ਕਰਕੇ ਗੁਰਦੇਵ ਨੂੰ ਆਪਣੀ ਰਾਜਧਾਨੀ ਵਿਚ ਲੈ ਗਿਆ। ਮਹਾਰਾਜ ਕਈ ਦਿਨ ਮੰਡੀ ਵਿਚ ਰਹੇ ਤੇ ਉਥੇ ਆਪਣੇ ਵਿਚਾਰਾਂ ਦਾ ਪ੍ਰਚਾਰ ਕੀਤਾ।

## ਕੁਰਕਸ਼ੇਤਰ ਫੇਰੀ

ਗੁਰਦੇਵ ਵਾਪਸ ਅਨੰਦਪੁਰ ਆ ਗਏ। ਸੂਰਜ ਗ੍ਰਹਿਣ ਦੇ ਸਮੇਂ ਕੁਰਕਸ਼ੇਤਰ ਵਿਚ ਬੜਾ ਭਾਰੀ ਮੇਲਾ ਲੱਗਿਆ ਕਰਦਾ ਹੈ। ਧਰਮ ਪ੍ਰਚਾਰ ਨੂੰ ਮੁੱਖ ਰੱਖ ਕੇ ਮਾਲਵੇ ਦੇ ਪਿੰਡਾਂ ਵਿਚ ਵਿਚਰਦੇ ਹੋਏ ਮਹਾਰਾਜ ਕੁਰਕਸ਼ੇਤਰ ਜਾ ਪਹੁੰਚੇ। ਹਜ਼ੂਰ ਉਥੇ ਕਈ ਦਿਨ ਰਹੇ।

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੪੩।

## ਸੱਯਾਦ ਬੇਗ ਤੇ ਆਲਿਫ਼ ਖ਼ਾਂ

ਵਾਪਸੀ ਸਮੇਂ ਅਜਮੇਰ ਚੰਦ ਨੂੰ ਦੋ ਸ਼ਾਹੀ ਜਰਨੈਲ—ਸੱਯਾਦ ਬੇਗ ਤੇ ਆਲਿਫ਼ ਖ਼ਾਂ—ਮਿਲ ਪਏ। ਉਹ ਲਾਹੌਰ ਤੋਂ ਦਿੱਲੀ ਜਾ ਰਹੇ ਸਨ। ਦੋਹਾਂ ਦੇ ਨਾਲ ਦਸ ਹਜ਼ਾਰ ਫ਼ੌਜ ਸੀ। ਅਜਮੇਰ ਚੰਦ ਨੇ ਇਕ ਇਕ ਹਜ਼ਾਰ ਰੋਜ਼ਾਨਾ ਦੇਣਾ ਕਰਕੇ ਦੋਵੇਂ ਜਰਨੈਲ ਭਾੜੇ ਕਰ ਲਏ।

ਰਾਜਿਆਂ ਦੇ ਧੋਖੇ ਦਾ ਮਹਾਰਾਜ ਨੂੰ ਵੀ ਪਤਾ ਲੱਗ ਗਿਆ। ਓਧਰ ਅਨੰਦਪੁਰ ਵੀ ਖ਼ਬਰ ਪਹੁੰਚ ਗਈ। ਚਾਰ ਸੌ ਸਿੰਘ ਅਨੰਦਪੁਰ ਤੋਂ ਅੱਗਲਵਾਂਢੀ ਹਜ਼ੂਰ ਵੱਲ ਤੁਰ ਪਏ। ਗੁਰਦੇਵ ਚਮਕੌਰ ਤੋਂ ਰੋਪੜ ਵੱਲ ਲੰਘੇ ਤਾਂ ਪਾਸੇ ਤੋਂ ਆਲਿਫ਼ ਖ਼ਾਂ ਨੇ ਧਾਵਾ ਬੋਲ ਦਿੱਤਾ। ਐਨ ਇਸੇ ਵੇਲੇ ਅਨੰਦਪੁਰ ਤੋਂ ਆ ਰਹੇ ਚਾਰ ਸੌ ਸਿੱਖ ਗੁਰੂ ਜੀ ਦੀ ਫ਼ੌਜ ਵਿਚ ਆ ਮਿਲੇ। ਲੜਾਈ ਦੀ ਖ਼ਬਰ ਸੁਣ ਕੇ ਕੁਝ ਇਲਾਕੇ ਦੇ ਸਿੱਖ ਵੀ ਸਹਾਇਤਾ ਵਾਸਤੇਂ ਆ ਗਏ। ਆਪਣੇ ਨਾਲੋਂ ਦਸ ਗੁਣਾ ਵੈਰੀ ਦਾ ਟਾਕਰਾ ਸਿੰਘਾਂ ਨੇ ਬੜੀ ਬਹਾਦਰੀ ਨਾਲ ਕੀਤਾ। ਫਿਰ ਗੁਰੂ ਮਹਾਰਾਜ ਦੇ ਤੀਰਾਂ ਦੇ ਜੌਹਰ ਵੇਖ ਕੇ ਤਾਂ ਸੱਯਾਦ ਬੇਗ ਦੰਗ ਰਹਿ ਗਿਆ। ਸੱਯਾਦ ਬੇਗ ਚੰਗੇ ਦਿਲ ਵਾਲਾ ਬੰਦਾ ਸੀ। ਰਣਤੱਤੇ ਵਿਚ ਮਹਾਰਾਜ ਦੇ ਦਰਸ਼ਨ ਕਰਕੇ ਸੱਯਾਦ ਬੇਗ ਅਸਲੋਂ ਹੀ ਮੋਹਿਆ ਗਿਆ। ਉਹ ਆਪਣੇ ਕੁਝ ਵਿਸ਼ਵਾਸੀ ਸਿਪਾਹੀਆਂ ਨੂੰ ਨਾਲ ਲੈ ਕੇ ਗੁਰੂ ਜੀ ਦੀ ਸ਼ਰਨ ਜਾ ਪਿਆ ਤੇ ਹਜ਼ੂਰ ਦੀ ਅਸ਼ੀਰਵਾਦ ਪ੍ਰਾਪਤ ਕਰਕੇ ਉਹ ਆਲਿਫ਼ ਖ਼ਾਂ ਦੇ ਵਿਰੁੱਧ ਹੋ ਗਿਆ। ਇਹ ਵੇਖ ਕੇ ਆਲਿਫ਼ ਖ਼ਾਂ ਮੈਦਾਨ ਛੱਡ ਕੇ ਨੱਸ ਤੁਰਿਆ। ਗੁਰਦੇਵ ਫ਼ਤਹਿ ਦੇ ਨਗਾਰੇ ਵਜਾਉਂਦੇ ਅਨੰਦਪੁਰ ਜਾ ਪਹੁੰਚੇ। ਸੱਯਾਦ ਬੇਗ ਆਪਣੇ ਦੋ ਸੌ ਜਵਾਨਾਂ ਸਣੇ ਗੁਰੂ ਜੀ ਦੀ ਸ਼ਰਣ ਵਿਚ ਹੀ ਰਿਹਾ। ਇਹ ਘਟਨਾ ੧੭੫੯ ਬਿ. ਦੇ ਮਾਘ ਦੀ ਦੀ ਹੈ।

## ਬ੍ਰਾਹਮਣ ਦੀ ਪਤਨੀ ਛੁਡਾਈ

ਅਨੰਦਪੁਰ ਵਿਚ ਇਕ ਦਿਨ ਗੁਰੂ ਮਹਾਰਾਜ ਦਾ ਦਰਬਾਰ ਸਜਿਆ ਹੋਇਆ ਸੀ ਕਿ ਇਕ ਦੁਖੀ ਬ੍ਰਾਹਮਣ ਧਾਹੀਂ ਮਾਰਦਾ ਚਰਨਾਂ ਵਿਚ ਆ ਫ਼ਰਿਆਦੀ ਹੋਇਆ। ਉਹਨੇ ਗਲ ਵਿਚ ਪੱਲਾ ਪਾ ਕੇ ਕਿਹਾ, "ਧਰਮ ਰੱਖਿਅਕ ਸੱਚੇ ਪਾਤਸ਼ਾਹ! ਬਸੀ (ਹੁਸ਼ਿਆਰਪੁਰ ਦੇ ਨੇੜੇ) ਦੇ ਪਠਾਣ ਸਰਦਾਰ ਨੇ ਮੇਰੀ ਸੱਜ-ਵਿਆਹੀ ਇਸਤਰੀ ਖੋਹ ਲਈ ਹੈ।"

ਗੁਰਦੇਵ ਨੇ ਸਾਹਿਬਜ਼ਾਦਾ ਅਜੀਤ ਸਿੰਘ ਨੂੰ ਬ੍ਰਾਹਮਣ ਦੀ ਮਦਦ ਕਰਨ ਦਾ ਹੁਕਮ ਦਿੱਤਾ। ਸੌ ਅਸਵਾਰ ਲੈ ਕੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਉਸੇ ਵੇਲੇ ਚੜ੍ਹਾਈ ਕਰ ਦਿੱਤੀ। ਸਾਹਿਬਜ਼ਾਦੇ ਨੇ ਪਿਛਲੀ ਰਾਤ ਬਸੀ ਉੱਤੇ ਹਮਲਾ ਕੀਤਾ। ਕਈ ਪਠਾਣ ਮਾਰੇ ਗਏ। ਅਸਲ ਦੋਸ਼ੀ ਪਕੜ ਲਿਆ ਗਿਆ। ਸਾਹਿਬਜ਼ਾਦੇ ਨੇ ਦੋਸ਼ੀ ਪਠਾਣ ਤੇ ਬ੍ਰਾਹਮਣ ਦੀ ਇਸਤਰੀ ਨੂੰ ਗੁਰੂ ਜੀ ਦੇ ਪੇਸ਼ ਕੀਤਾ। ਗੁਰਦੇਵ ਨੇ

ਪਠਾਣ ਨੂੰ ਯੋਗ ਸਜ਼ਾ ਦਿੱਤੀ ਤੇ ਬ੍ਰਾਹਮਣ ਦੇ ਹਵਾਲੇ ਉਸ ਦੀ ਇਸਤਰੀ ਕਰਕੇ ਵਿਦਿਆ ਕੀਤਾ।

## ਰਾਜਿਆਂ ਦੀ ਫੇਰ ਚੜ੍ਹਾਈ

ਸੱਯਾਦ ਬੇਗ਼ ਮਹਾਰਾਜ ਦੀ ਸੇਵਾ ਵਿਚ ਅਨੰਦਪੁਰ ਹੀ ਰਹਿਣ ਲੱਗ ਪਿਆ ਸੀ। ਉਸ ਵੇਲੇ ਗੁਰਦੇਵ ਪਾਸ ਸਿਰਫ਼ ਅੱਠ ਸੌ ਖ਼ਾਲਸਾ ਫ਼ੌਜ ਸੀ। ਅਜਮੇਰ ਚੰਦ ਤੇ ਉਸ ਦੇ ਹਮਾਇਤੀ ਰਾਜਿਆਂ ਨੇ ਦਸ ਹਜ਼ਾਰ ਫ਼ੌਜ ਨਾਲ ਅਨੰਦਪੁਰ ਉੱਤੇ ਧਾਵਾ ਬੋਲ ਦਿੱਤਾ। ਥੋੜ੍ਹੇ ਚਿਰ ਦੀ ਲੜਾਈ ਪਿਛੋਂ ਹੀ ਪਹਾੜੀਏ ਪਿੜ ਛੱਡ ਕੇ ਨੱਸ ਉੱਠੇ। ਸਿੱਖਾਂ ਨੇ ਫ਼ਤਹਿ ਦੇ ਜੈਕਾਰਿਆਂ ਨਾਲ ਪਹਾੜੀਆਂ ਕੰਬਾ ਦਿੱਤੀਆਂ। ਇਸ ਹਾਰ ਨਾਲ ਰਾਜਿਆਂ ਦੇ ਦਿਲ ਟੁੱਟ ਗਏ। ਉਹਨਾਂ ਫੇਰ ਔਰੰਗਜ਼ੇਬ ਦੀ ਸ਼ਰਨ ਲੈਣ ਦਾ ਫ਼ੈਸਲਾ ਕੀਤਾ।

## ਸੈਦ ਖ਼ਾਂ ਦੀ ਚੜ੍ਹਾਈ

ਰਾਜਿਆਂ ਦੀ ਬੇਨਤੀ ਮੰਨ ਕੇ ਮੁਗ਼ਲ ਬਾਦਸ਼ਾਹ ਨੇ ਗੁਰੂ ਜੀ ਦੇ ਵਿਰੁੱਧ ਸੈਦ ਖ਼ਾਂ ਜਰਨੈਲ ਨੂੰ ਚੜ੍ਹਾ ਭੇਜਿਆ।

ਸੈਦ ਖ਼ਾਂ ਦੇ ਨਾਲ ਦੂਸਰਾ ਨਾਮਵਰ ਜਰਨੈਲ ਰਮਜ਼ਾਨ ਖ਼ਾਂ ਸੀ। ਰਸਤੇ ਵਿਚ ਸੈਦ ਖ਼ਾਂ ਸਢੌਰਾ ਆਪਣੀ ਭੈਣ ਨਸੀਰਾਂ (ਸੱਯਦ ਬੁੱਧੂ ਸ਼ਾਹ ਦੀ ਪਤਨੀ) ਕੋਲ ਠਹਿਰਿਆ। ਬੀਬੀ ਨਸੀਰਾਂ ਤੇ ਪੀਰ ਬੁੱਧੂ ਸ਼ਾਹ ਨੇ ਸੈਦ ਖ਼ਾਂ ਨੂੰ ਬਹੁਤ ਸਮਝਾਇਆ। ਸੈਦ ਖ਼ਾਂ ਭੈਣ ਭਣਵਈਏ ਦਾ ਕਿਹਾ ਮੰਨ ਕੇ, ਲੜਾਈ ਤੋਂ ਰੁਕਿਆ ਤਾਂ ਨਾ, ਪਰ ਉਹਦੇ ਮਨ ਉੱਤੇ ਬੁੱਧੂ ਸ਼ਾਹ ਦੀਆਂ ਗੱਲਾਂ ਦਾ ਅਸਰ ਬਹੁਤ ਹੋਇਆ।

ਸ਼ਾਹੀ ਸੈਨਾ ਅਨੰਦਪੁਰ ਦੇ ਨੇੜੇ ਪਹੁੰਚੀ, ਤਾਂ ਪਹਾੜੀ ਰਾਜੇ ਵੀ ਆਪਣੀਆਂ ਫ਼ੌਜਾਂ ਲੈ ਕੇ ਆ ਮਿਲੇ। ਦੋਵੇਂ ਦਲ ਮਿਲ ਕੇ ਬੜੀ ਭਾਰੀ ਗਿਣਤੀ ਹੋ ਗਈ। ਦੂਸਰੇ ਪਾਸੇ ਗੁਰੂ ਮਹਾਰਾਜ ਪਾਸ ਕੇਵਲ ਪੰਜ ਸੌ ਸਿੰਘ ਸਨ। ਮਹੀਨਾ ਚੇਤ ਦਾ ਸੀ। ਬਹੁਤ ਸਾਰੇ ਸਿੱਖ ਕਾਰ ਵਿਹਾਰ ਵਾਸਤੇ ਘਰੋ ਘਰੀ ਗਏ ਹੋਏ ਸਨ। ਇਕ ਪਾਸੇ ਪੰਜ ਸੌ ਤੇ ਇਕ ਪਾਸੇ ਕਈ ਹਜ਼ਾਰ, ਬੜਾ ਬੇ-ਜੋੜ ਮੁਕਾਬਲਾ ਸੀ। ਫਿਰ ਵੀ ਸਿੱਖ ਅਦੁੱਤੀ ਬਹਾਦਰੀ ਨਾਲ ਲੜੇ। ਗੁਰੂ ਜੀ ਵੱਲੋਂ ਹੋ ਕੇ ਮੁਸਲਮਾਨ ਯੋਧੇ ਸਯਾਦ ਬੇਗ ਤੇ ਮੈਮੂੰ ਖ਼ਾਂ ਵੀ ਬੜੀ ਬਹਾਦਰੀ ਨਾਲ ਲੜੇ। ਮੁਸਲਮਾਨਾਂ ਨੂੰ ਗੁਰੂ ਵੱਲ ਹੋ ਕੇ ਸ਼ਾਹੀ ਫ਼ੌਜ ਨਾਲ ਲੜਦਿਆਂ ਵੇਖ ਸੈਦ ਖ਼ਾਂ ਬੜਾ ਹੈਰਾਨ ਹੋਇਆ। ਉਸ ਨੂੰ ਬੁੱਧੂ ਸ਼ਾਹ ਤੇ ਨਸੀਰਾਂ ਦੀਆਂ ਕਹੀਆਂ ਗੱਲਾਂ ਯਾਦ ਆ ਗਈਆਂ। ਸਯਾਦ ਬੇਗ ਦਾ ਪ੍ਰੇਰਿਆ ਸੈਦ ਖ਼ਾਂ† ਮਹਾਰਾਜ ਦੇ ਚਰਨਾਂ 'ਤੇ ਢਹਿ ਪਿਆ।

---

† ਸੈਦ ਖ਼ਾਂ ਸਰਕਾਰੀ ਨੌਕਰੀ ਛੱਡ ਕੇ ਫ਼ਕੀਰ ਹੋ ਗਿਆ। ਉਹਨੇ ਬੜੀ ਕਠਿਨ ਤਪੱਸਿਆ ਕੀਤੀ। ਲੋਕ ਉਸ ਨੂੰ ਸੈਦਾ ਫ਼ਕੀਰ, ਜਾਂ ਸਾਈਂ ਸੈਦੇ ਸ਼ਾਹ ਕਿਹਾ ਕਰਦੇ। ਜਦ ਮਹਾਰਾਜ ਨਾਂਦੇੜ ਨੂੰ ਜਾ ਰਹੇ ਸਨ, ਤਾਂ ਇਹੋ ਸੈਦਾ ਫ਼ਕੀਰ ਰਾਹ ਵਿਚ ਗੁਰੂ ਜੀ ਨੂੰ ਮਿਲਿਆ ਤੇ ਹਜ਼ੂਰ ਦੇ ਚਰਨੀਂ ਲੱਗਾ।

## ਗੁਰੂ ਜੀ ਅਨੰਦਪੁਰ ਖ਼ਾਲੀ ਕਰ ਗਏ

ਦੁਸ਼ਮਣ ਦਲ ਦੀ ਗਿਣਤੀ ਬਹੁਤ ਸੀ। ਮਹਾਰਾਜ ਅਨੰਦਪੁਰ ਛੱਡ ਕੇ ਪਹਾੜਾਂ ਦੀ ਓਟ ਵਿਚ ਪਿੱਛੇ ਹੱਟ ਗਏ। ਦੁਸ਼ਮਣ ਅਨੰਦਪੁਰ ਵਿਚ ਦਾਖ਼ਲ ਹੋ ਗਏ। ਉਹਨਾਂ ਦਿਲ ਖੋਲ੍ਹ ਕੇ ਸਾਰਾ ਸ਼ਹਿਰ ਲੁੱਟਿਆ। ਸ਼ਾਹੀ ਸੈਨਾ ਲੁੱਟ ਦਾ ਮਾਲ ਸੰਭਾਲ ਕੇ ਸਰਹਿੰਦ ਵੱਲ ਪਿੱਛੇ ਹੱਟ ਗਈ। ਰਾਤ ਉਹ ਬੜੀ ਬੇਫ਼ਿਕਰੀ ਨਾਲ ਸੁੱਤੇ। ਢਲੀ ਰਾਤ ਸਿੱਖ ਅਚਨਚੇਤ ਆ ਪਏ। ਬਹੁਤ ਸਾਰੀ ਸ਼ਾਹੀ ਸੈਨਾ ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਈ। ਫ਼ਤਹਿ ਦੇ ਵਾਜੇ ਵਜਾਉਂਦੇ ਸਿੱਖ ਫਿਰ ਅਨੰਦਪੁਰ ਆ ਦਾਖ਼ਲ ਹੋਏ। ਇਹ ਘਟਨਾ ੧੭੬੦ ਬਿ. ਦੇ ਆਖ਼ਰੀ ਦਿਨਾਂ (ਮਾਰਚ, ੧੭੦੪ ਈ.) ਦੀ ਹੈ।

# ਸੋਲ੍ਹਵਾਂ ਕਾਂਡ

## ਅਨੰਦਪੁਰ ਦਾ ਆਖ਼ਰੀ ਯੁੱਧ

### ਬਾਦਸ਼ਾਹ ਦਾ ਹੁਕਮ

ਸ਼ਾਹੀ ਅਫ਼ਸਰਾਂ ਦੀ ਰਿਪੋਰਟ ਦੇ ਨਾਲ ਹੀ ਪਹਾੜੀ ਰਾਜਿਆਂ ਵੱਲੋਂ ਦਰਖ਼ਾਸਤ ਲੈ ਕੇ ਉਹਨਾਂ ਦੇ ਨੁਮਾਇੰਦੇ ਵੀ ਬਾਦਸ਼ਾਹ ਕੋਲ ਜਾ ਪਹੁੰਚੇ। ਗੁੱਸੇ ਵਿਚ ਬਾਦਸ਼ਾਹ ਨੇ ਦਿੱਲੀ, ਸਰਹਿੰਦ ਤੇ ਲਾਹੌਰ ਆਦਿ ਦੇ ਸੂਬੇਦਾਰਾਂ ਨੂੰ ਸਖ਼ਤ ਹੁਕਮ ਭੇਜਿਆ ਕਿ ਉਹ ਸਾਰੀ ਤਾਕਤ ਲਾ ਕੇ ਅਨੰਦਪੁਰ ਵਿਚ ਗੁਰੂ ਨੂੰ ਖ਼ਤਮ ਕਰ ਦੇਣ।

### ਸ਼ਾਹੀ ਫ਼ੌਜ ਦੀ ਚੜ੍ਹਾਈ

ਦਿੱਲੀ ਦੇ ਸੂਬੇਦਾਰ ਨੇ ਅੱਗੇ ਸਰਹਿੰਦ ਤੇ ਲਾਹੌਰ ਨੂੰ ਹੁਕਮ ਭੇਜ ਦਿੱਤੇ। ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਤੇ ਜ਼ਬਰਦਸਤ ਖ਼ਾਂ ਸੂਬੇਦਾਰ ਲਾਹੌਰ ਆਪਣੀ ਸਾਰੀ ਤਾਕਤ ਨਾਲ ਅਨੰਦਪੁਰ ਵੱਲ ਤੁਰ ਪਏ। ਇਹ ਦੋਵੇਂ ਰੋਪੜ ਆ ਇਕੱਠੇ ਹੋਏ। ਇਥੇ ਹੀ ਉਹਨਾਂ ਨਾਲ ਪਹਾੜੀ ਰਾਜੇ ਆਪਣੀ ਫ਼ੌਜਾਂ ਲੈ ਕੇ ਆ ਮਿਲੇ। ਇਲਾਕੇ ਦੇ ਗੁੱਜਰ, ਰੰਘੜ ਤੇ ਹੋਰ ਮੁਸਲਮਾਨ ਵੀ ਸ਼ਾਮਿਲ ਹੋਏ। ਸਾਰੀ ਮੁਹਿੰਮ ਦੀ ਜ਼ਿੰਮੇਵਾਰੀ ਬਾਦਸ਼ਾਹ ਵੱਲੋਂ ਵਜ਼ੀਰ ਖ਼ਾਂ ਸੂਬੇਦਾਰ ਸਰਹਿੰਦ ਨੂੰ ਸੌਂਪੀ ਗਈ। ਉਹਨੇ ਇਸ ਜੰਗ ਨੂੰ ਮਜ਼੍ਹਬੀ ਰੰਗ ਦੇ ਕੇ ਬਹੁਤ ਸਾਰੇ ਗ਼ਾਜ਼ੀ ਵੀ ਇਕੱਠੇ ਕਰ ਲਏ। ਸਾਰਿਆਂ ਦੀ ਗਿਣਤੀ ਮਿਲ ਮਿਲਾ ਕੇ ਦਸ ਲੱਖ ਤੋਂ ਵੀ ਵਧੇਰੇ ਹੋ ਗਈ।

### ਦਸ ਹਜ਼ਾਰ ਸਿੱਖ ਅਨੰਦਪੁਰ ਵਿਚ

ਏਸ ਮਾਰੂ ਮੁਹਿੰਮ ਦੀਆਂ ਖ਼ਬਰਾਂ ਸਾਰੇ ਪੰਜਾਬ ਵਿਚ ਖਿੱਲਰ ਗਈਆਂ। ਸਿੱਖ ਵੀ ਹਾੜ੍ਹੀ ਦੀ ਫ਼ਸਲ ਸੰਭਾਲ ਕੇ ਅਨੰਦਪੁਰ ਨੂੰ ਤੁਰ ਪਏ। ਲੜਾਈ ਆਰੰਭ ਹੋਣ ਵੇਲੇ ਸਿੱਖ ਫ਼ੌਜ ਦੀ ਗਿਣਤੀ ਮਸਾਂ ਦਸ ਹਜ਼ਾਰ ਸੀ।*

### ਕਵੀ ਤੇ ਲੋਕਾਂ ਦੇ ਪਰਿਵਾਰ ਚਲੇ ਗਏ

ਗੁਰੂ ਮਹਾਰਾਜ ਵੀ ਸਮਝਦੇ ਸਨ ਕਿ ਇਹ ਲੜਾਈ ਕਿਸੇ ਫ਼ੈਸਲੇ 'ਤੇ ਪੁੱਜੇ ਬਿਨਾਂ ਖ਼ਤਮ ਨਹੀਂ ਹੋਣੀ। ਹਜ਼ੂਰ ਨੇ ਸਾਰੇ ਕਵੀ, ਲੇਖਕ ਤੇ ਹੋਰ ਵਿਦਵਾਨ ਅਨੰਦਪੁਰ ਤੋਂ ਵਿਦਿਆ ਕਰ ਦਿੱਤੇ। ਲਗਭਗ ਸਾਰੇ ਲੋਕਾਂ ਨੇ ਆਪਣੇ ਪਰਿਵਾਰ ਅਨੰਦਪੁਰ ਤੋਂ ਬਾਹਰ ਭੇਜ ਦਿੱਤੇ, ਪ੍ਰੰਤੂ ਗੁਰੂ ਮਹਾਰਾਜ ਨੇ ਆਪਣਾ ਪਰਿਵਾਰ ਬਾਹਰ ਨਹੀਂ ਭੇਜਿਆ।

### ਲੜਾਈ ਸ਼ੁਰੂ

ਵਜ਼ੀਰ ਖ਼ਾਂ ਦੀ ਸਰਦਾਰੀ ਹੇਠਾਂ ਸ਼ਾਹੀ ਫ਼ੌਜਾਂ ਹਮਲਾ ਕਰਨ ਵਾਸਤੇ ਅੱਗੇ

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੨੨੫

ਵਧੀਆਂ। ਦੋਵੇਂ ਦਲ ਆਹਮੋ-ਸਾਹਮਣੇ ਆ ਹੋਏ। ੨੨ ਜੇਠ, ੧੭੬੧ ਬਿ. (ਮਈ, ੧੭੦੪ ਈ.) ਨੂੰ ਲੜਾਈ ਸ਼ੁਰੂ ਹੋ ਗਈ।

## ਲੜਾਈ ਲੰਮੀ ਹੋ ਗਈ

ਬਹੁ-ਗਿਣਤੀ ਦੇ ਭਰੋਸੇ ਉੱਤੇ ਵੈਰੀ ਨੂੰ ਜੋ ਜਿੱਤ ਦੀ ਆਸ ਸੀ, ਜਾਂਦੀ ਰਹੀ। ਸਿੱਧੀ ਟੱਕਰ ਦੀ ਥਾਂ ਵੈਰੀ ਨੇ ਚੁਫੇਰੇ ਘੇਰਾ ਪੂਰਾ ਕਰ ਲਿਆ। ਲੜਾਈ ਲੰਮੀ ਹੋ ਗਈ।

## ਭਾਈ ਕਨ੍ਹਈਆ

ਇਸ ਲੜਾਈ ਵਿਚ ਕੁਝ ਘਟਨਾਵਾਂ ਕਦੇ ਨਾ ਭੁੱਲਣ ਵਾਲੀਆਂ ਵਾਪਰੀਆਂ। ਭਾਈ ਕਨ੍ਹਈਆ ਉਦਾਸੀ ਸਾਧੂ ਸੀ। ਉਹਦਾ ਕੰਮ ਸੀ ਮੋਢੇ 'ਤੇ ਪਾਣੀ ਦੀ ਮਸ਼ਕ ਪਾ ਕੇ ਲੋਕਾਂ ਨੂੰ ਪਾਣੀ ਪਿਆਉਂਦੇ ਫਿਰਨਾ। ਕਈ ਵਾਰ ਉਹ ਵਰ੍ਹਦੀਆਂ ਗੋਲੀਆਂ ਵਿਚ ਵੀ ਫੱਟੜਾਂ ਵਾਸਤੇ ਪਾਣੀ ਲੈ ਪਹੁੰਚਦਾ।

ਇਕ ਦਿਨ ਕੁਝ ਸਿੱਖਾਂ ਨੇ ਗੁਰੂ ਮਹਾਰਾਜ ਪਾਸ ਭਾਈ ਕਨ੍ਹਈਏ ਦੀ ਸ਼ਿਕਾਇਤ ਆ ਕੀਤੀ।

ਗੁਰਦੇਵ ਨੇ ਭਾਈ ਕਨ੍ਹਈਏ ਨੂੰ ਬੁਲਾ ਕੇ ਪੁੱਛਿਆ, ਤਾਂ ਉਸ ਨੇ ਹੱਥ ਜੋੜ ਕੇ ਕਿਹਾ, "ਸੱਚੇ ਪਾਤਸ਼ਾਹ! ਮੈਨੂੰ ਤਾਂ ਹਰ ਇਕ ਵਿਚ ਹਜ਼ੂਰ ਦਾ ਹੀ ਦੀਦਾਰ ਹੁੰਦਾ ਹੈ। ਨਾ ਮੈਂ ਕਿਸੇ ਆਪਣੇ ਨੂੰ ਤੇ ਨਾ ਕਿਸੇ ਦੁਸ਼ਮਣ ਨੂੰ, ਮੈਂ ਤਾਂ ਹਰ ਥਾਂ ਆਪ ਜੀ ਨੂੰ ਹੀ ਪਾਣੀ ਪਿਲਾਉਂਦਾ ਹਾਂ।"

ਗੁਰਦੇਵ ਨੇ ਖ਼ੁਸ਼ ਹੋ ਕੇ ਫ਼ੁਰਮਾਇਆ, "ਭਾਈ ਕਨ੍ਹਈਆ! ਆਹ ਲੈ ਮਲ੍ਹਮ ਦੀ ਡੱਬੀ। ਜਿਸ ਫੱਟੜ ਨੂੰ ਪਾਣੀ ਪਿਆਇਆ ਕਰੇਂ, ਉਸ ਦੇ ਜ਼ਖ਼ਮਾਂ ਉੱਤੇ ਮਲ੍ਹਮ ਵੀ ਲਾ ਦਿਆ ਕਰ।"

## ਸੇਵਾ ਪੰਥੀ

ਇਸ ਭਾਈ ਕਨ੍ਹਈਆ ਤੋਂ 'ਸੇਵਾ ਪੰਥੀ' (ਅੱਡਣ ਸ਼ਾਹੀ) ਸੰਸਥਾ ਚੱਲੀ। ਉਹਨਾਂ ਦਾ ਨਿਸ਼ਾਨਾ ਲੋੜਵੰਦਾਂ (ਖ਼ਾਸ ਕਰ ਫੱਟੜਾਂ ਤੇ ਰੋਗੀਆਂ) ਦੀ ਸੇਵਾ ਕਰਨਾ ਹੈ।

## ਕਰਾਮਾਤ ਨਹੀਂ, ਅਭਿਆਸ

ਵਜ਼ੀਰ ਖ਼ਾਨ ਤੇ ਜ਼ਬਰਦਸਤ ਖ਼ਾਨ ਇਕ ਬਿਛ ਦੀ ਛਾਵੇਂ ਪਲੰਘ 'ਤੇ ਬੈਠੇ ਸ਼ਤਰੰਜ ਖੇਡ ਰਹੇ ਸਨ। ਹਜ਼ੂਰ ਨੇ ਧਨੁੱਖ 'ਤੇ ਤੀਰ ਚੜ੍ਹਾ ਕੇ ਨਿਸ਼ਾਨਾ ਮਾਰਿਆ। ਤੀਰ ਪਲੰਘ ਦੇ ਪਾਵੇ ਵਿਚ ਜਾ ਧਸਿਆ। ਦੋਵੇਂ ਨਵਾਬ ਇਕੋ ਵਾਰ ਤ੍ਰਬਕ ਉੱਠੇ।

"ਯਾ ਅੱਲਾਹ!" ਦੋਹਾਂ ਦੇ ਮੂੰਹੋਂ ਇਕੋ ਵਾਰ ਨਿਕਲਿਆ। "ਜੇ ਇਹ ਤੀਰ ਕਿਸੇ ਦੇ ਸਿਰ ਵਿਚ ਆ ਲੱਗਦਾ ਤਾਂ।"

ਤੀਰ ਪਛਾਣ ਕੇ ਵਜ਼ੀਰ ਖ਼ਾਨ ਨੇ ਕਿਹਾ, "ਇਹ ਕਰਾਮਾਤ ਹੈ। ਕੋਈ ਇਨਸਾਨੀ ਸ਼ਕਤੀ ਨਾਲ ਏਨੀ ਦੂਰ ਤੀਰ ਨਹੀਂ ਘੱਲ ਸਕਦਾ।"

ਏਨੇ ਨੂੰ ਦੂਸਰਾ ਤੀਰ ਦਰੱਖ਼ਤ ਦੇ ਟਾਹਣ ਵਿਚ ਆ ਲੱਗਾ। ਉਸ ਦੇ ਨਾਲ ਇਕ ਚਿੱਠੀ ਬੱਧੀ ਹੋਈ ਸੀ। ਫ਼ਾਰਸੀ ਵਿਚ ਲਿਖਿਆ ਸੀ, "ਕਰਾਮਾਤ ਨਹੀਂ, ਇਹ ਅਭਿਆਸ ਹੈ ਤੇ ਤੁਸੀਂ ਖ਼ੁਦਾ ਦੀ ਮੇਹਰ ਨਾਲ ਨਹੀਂ ਬਚ ਗਏ, ਅਸੀਂ ਤੁਹਾਨੂੰ ਮਾਰਨਾ ਹੀ ਨਹੀਂ ਸਾਂ ਚਾਹੁੰਦੇ। ਅਸੀਂ ਯੁੱਧ ਵਿਚ ਲੜ ਰਹੇ ਦੁਸ਼ਮਣ ਉੱਤੇ ਵਾਰ ਕਰਦੇ ਹਾਂ, ਕਿਸੇ ਸ਼ਸਤਰਹੀਣ ਉੱਤੇ ਨਹੀਂ। ਨਹੀਂ ਤਾਂ ਜਿਹੜਾ ਆਦਮੀ ਪਾਵੇ ਵਿਚ ਨਿਸ਼ਾਨਾ ਮਾਰ ਸਕਦਾ ਹੈ, ਉਹ ਚਾਹੁੰਦਾ ਤਾਂ ਤੁਹਾਡੇ ਵਿਚੋਂ ਕਿਸੇ ਦੇ ਸਿਰ ਵਿਚ ਵੀ ਮਾਰ ਸਕਦਾ ਸੀ।"

## ਘੇਰੇ ਦੀਆਂ ਮੁਸੀਬਤਾਂ

ਲੜਾਈ ਲੰਮੀ ਹੋ ਗਈ। ਸਿੰਘਾਂ ਕੋਲੋਂ ਦਾਣਾ ਪੱਠਾ ਮੁੱਕ ਗਿਆ। ਖ਼ੁਰਾਕ ਤੇ ਪਾਣੀ ਦੀ ਥੁੜ੍ਹ ਕਾਰਨ ਪਰਸਾਦੀ ਹਾਥੀ ਵਰਗੇ ਕਈ ਕੀਮਤੀ ਜਾਨਵਰ ਮਰ ਗਏ। ਭੁੱਖ ਦੇ ਦੁੱਖੋਂ ਬੰਦੇ ਵੀ ਮਰਨ ਲੱਗ ਪਏ।

## ਘੇਰੇ ਨੂੰ ਸੱਤ ਮਹੀਨੇ ਹੋ ਗਏ

ਸੱਤ ਮਹੀਨੇ ਹੋ ਗਏ ਸਨ ਘੇਰਾ ਪਏ ਨੂੰ। ਸ਼ਾਹੀ ਜਰਨੈਲ ਵੀ ਘਬਰਾ ਗਏ ਸਨ। ਔਰੰਗਜ਼ੇਬ ਨੇ ਸਖ਼ਤ ਹੁਕਮ ਭੇਜਿਆ ਕਿ ਜਿਵੇਂ ਵੀ ਹੋਵੇ, ਲੜਾਈ ਖ਼ਤਮ ਕੀਤੀ ਜਾਵੇ।

ਬਾਦਸ਼ਾਹ ਦਾ ਹੁਕਮ ਲੈ ਕੇ ਖ਼ਵਾਜਾ ਮਹਿਮੂਦ ਅਲੀ ਅਨੰਦਪੁਰ ਆ ਪਹੁੰਚਾ। ਉਸ ਕੋਲ ਬਾਦਸ਼ਾਹ ਵੱਲੋਂ ਲਿਖੀ ਹੋਈ ਇਕ ਚਿੱਠੀ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਵੀ ਹੈ ਸੀ।

## ਸ਼ਾਹੀ ਜਰਨੈਲਾਂ ਤੇ ਰਾਜਿਆਂ ਦੀ ਚਿੱਠੀ ਗੁਰੂ ਜੀ ਵੱਲ

ਰਾਜਿਆਂ ਤੇ ਸ਼ਾਹੀ ਜਰਨੈਲਾਂ ਨੇ ਇਕ ਚਿੱਠੀ ਲਿਖ ਕੇ ਗੁਰੂ ਮਹਾਰਾਜ ਵੱਲ ਭੇਜੀ। ਚਿੱਠੀ ਲੈ ਕੇ ਇਕ ਪੰਡਤ ਤੇ ਇਕ ਸੱਯਦ ਗੁਰੂ ਜੀ ਪਾਸ ਪੁੱਜੇ। ਦੋਹਾਂ ਨੇ ਗਊ ਤੇ ਕੁਰਾਨ ਦੀ ਕਸਮ ਖਾ ਕੇ ਕਿਹਾ, ਕਿ ਗੁਰੂ ਜੀ ਅਨੰਦਪੁਰ ਖ਼ਾਲੀ ਕਰ ਦੇਣ ਤਾਂ ਸਰਕਾਰੀ ਅਫ਼ਸਰ ਰਾਹ ਵਿਚ ਰੁਕਾਵਟ ਨਹੀਂ ਪਾਉਣਗੇ। ਇਸ ਤਰ੍ਹਾਂ ਲੜਾਈ ਮੁੱਕ ਜਾਵੇਗੀ।

## ਸਿੱਖ ਅਨੰਦਪੁਰ ਛੱਡਣ ਦੇ ਹੱਕ ਵਿਚ

ਸਿੱਖਾਂ ਨੇ ਇਸ ਗੱਲ ਉੱਤੇ ਜ਼ੋਰ ਦਿੱਤਾ ਕਿ ਘੇਰੇ ਵਿਚ ਭੁੱਖ ਦੇ ਦੁੱਖੋਂ ਮਰਨ ਨਾਲੋਂ ਅਨੰਦਪੁਰ ਛੱਡ ਦੇਣਾ ਚਾਹੀਦਾ ਹੈ। ਮਹਾਰਾਜ ਨੇ ਕਿਹਾ, "ਤੁਸੀਂ ਵੈਰੀ ਦੀਆਂ ਕਸਮਾਂ ਉੱਤੇ ਵਿੱਸ ਗਏ ਹੋ ? ਲਓ, ਪਹਿਲਾਂ ਤੁਸੀਂ ਉਹਨਾਂ ਦੀਆਂ ਕਸਮਾਂ ਦੀ ਪਰਖ ਕਰ ਲਵੋ।"

## ਵੈਰੀ ਦਾ ਪਾਜ ਉੱਘੜ ਗਿਆ

ਹਜ਼ੂਰ ਨੇ ਦੂਤਾਂ ਨੂੰ ਕਿਹਾ, "ਅਸੀਂ ਅਨੰਦਪੁਰ ਖ਼ਾਲੀ ਕਰਨ ਵਾਸਤੇ ਤਿਆਰ ਹਾਂ। ਪਹਿਲਾਂ ਅਸੀਂ ਆਪਣਾ ਅਸਬਾਬ ਬਾਹਰ ਭੇਜਾਂਗੇ।"

ਗੁਰਦੇਵ ਨੇ ਟੁੱਟੀਆਂ ਭੱਜੀਆਂ ਕਾਠੀਆਂ, ਟੁੱਟੇ ਹੋਏ ਛਿੱਤਰ, ਪਾਟੇ ਪੁਰਾਣੇ ਕੱਪੜੇ ਤੇ ਹੋਰ ਏਹੋ ਜਿਹਾ ਨਿਕੰਮਾ ਪਿਆ ਸਾਮਾਨ ਲੱਦ ਕੇ ਰਾਤ ਖੱਚਰਾਂ ਬਾਹਰ ਨੂੰ ਤੋਰ ਦਿੱਤੀਆਂ। ਜਿਹੜੇ ਸਿੱਖ ਪਹਿਰੇ 'ਤੇ ਨਾਲ ਤੋਰੇ, ਉਹਨਾਂ ਨੂੰ ਗੁਰੂ ਜੀ ਨੇ ਆਪਣਾ ਮੰਤਵ ਸਮਝਾ ਦਿੱਤਾ।

ਦੁਸ਼ਮਣ ਸਾਰੀਆਂ ਕਸਮਾਂ ਛਿੱਕੇ ਟੰਗ ਕੇ ਮਾਲ ਲੁੱਟਣ ਵਾਸਤੇ ਆ ਪਏ। ਉਹਨਾਂ ਦੇ ਹੱਲਾ ਬੋਲਦਿਆਂ ਸਾਰ, ਮਿੱਥੀ ਹੋਈ ਵਿਉਂਤ ਅਨੁਸਾਰ ਸਿੱਖ ਛੱਡ ਕੇ ਵਾਪਸ ਕਿਲ੍ਹੇ ਵਿਚ ਆ ਵੜੇ। ਗੁਰੂ ਜੀ ਨੇ ਸਿੱਖਾਂ ਨੂੰ ਸਮਝਾਉਂਦਿਆਂ ਫ਼ੁਰਮਾਇਆ, "ਵੇਖ ਲਈਆਂ ਦੁਸ਼ਮਣ ਦੀਆਂ ਕਸਮਾਂ ? ਵੈਰੀ 'ਤੇ ਇਤਬਾਰ ਨਾ ਕਰੋ। ਅਕਾਲ ਪੁਰਖ 'ਤੇ ਭਰੋਸਾ ਕਰਕੇ ਕੁਝ ਸਮਾਂ ਹੋਰ ਡਟੇ ਰਹੋ।"

ਸਿੱਖਾਂ ਕੋਲ ਜਵਾਬ ਕੋਈ ਨਹੀਂ ਸੀ, ਪਰ ਉਹ ਭੁੱਖ ਦੀ ਜ਼ਿੰਦਗੀ ਨਾਲੋਂ ਹਰ ਤਰ੍ਹਾਂ ਦੀ ਮੌਤ ਮੁੱਲ ਲੈਣ ਵਾਸਤੇ ਤਿਆਰ ਸਨ।

## ਔਰੰਗਜ਼ੇਬ ਦੀ ਚਿੱਠੀ ਗੁਰੂ ਜੀ ਦੇ ਪੇਸ਼

ਅਗਲੇ ਦਿਨ ਵੈਰੀ ਦੇ ਦੂਤ ਫਿਰ ਆ ਹਾਜ਼ਰ ਹੋਏ। ਇਸ ਵਾਰ ਉਹਨਾਂ ਔਰੰਗਜ਼ੇਬ ਦੀ ਆਪਣੀ ਲਿਖੀ ਚਿੱਠੀ ਵੀ ਲਿਆ ਪੇਸ਼ ਕੀਤੀ। ਬਾਦਸ਼ਾਹ ਵੱਲੋਂ ਸਾਫ਼ ਲਿਖਿਆ ਸੀ, "ਆਪ ਕਿਲ੍ਹਾ ਖ਼ਾਲੀ ਕਰ ਕੇ ਮੇਰੇ ਪਾਸ ਚਲੇ ਆਓ। ਜ਼ੁਬਾਨੀ ਗੱਲਬਾਤ ਰਾਹੀਂ ਅਸੀਂ ਸਾਰੇ ਭੁਲੇਖੇ ਦੂਰ ਕਰ ਲਵਾਂਗੇ। ਆਪ ਮੇਰੇ ਪਾਸ ਨਾ ਆਉਣਾ ਚਾਹੋ, ਤਾਂ ਜਿਸ ਪਾਸੇ ਆਪ ਦੀ ਮਰਜ਼ੀ ਹੈ, ਜਾਉ। ਤੁਹਾਡਾ ਮੇਰਾ ਕੁਰਾਨ ਸ਼ਰੀਫ਼ ਜ਼ਾਮਨ ਹੈ। ਮੇਰੀਆਂ ਫ਼ੌਜਾਂ ਆਪ ਜੀ ਨੂੰ ਕੁਝ ਨਹੀਂ ਕਹਿਣਗੀਆਂ।"

ਆਉਣ ਵਾਲੇ ਪੰਡਤਾਂ ਤੇ ਮੌਲਵੀਆਂ ਨੇ ਪਹਿਲਾਂ ਤਾਂ ਉਹਨਾਂ ਲੋਕਾਂ ਨੂੰ ਬੁਰਾ ਭਲਾ ਕਿਹਾ, ਜਿਨ੍ਹਾਂ ਪਿਛਲੀ ਰਾਤ ਮਾਲ ਲੁੱਟਣ ਵਾਸਤੇ ਜਾ ਰਹੀਆਂ ਖੱਚਰਾਂ ਉੱਤੇ ਹਮਲਾ ਕੀਤਾ। ਫਿਰ ਉਹਨਾਂ ਇਕ ਇਕ ਸਾਹੇ ਸੌ ਸੌ ਕਸਮਾਂ ਖਾ ਕੇ ਕਿਲ੍ਹਾ ਛੱਡਣ ਵਾਸਤੇ ਬੇਨਤੀ ਕੀਤੀ। ਗੁਰੂ ਜੀ ਨਾ ਮੰਨੇ, ਤਾਂ ਉਹਨਾਂ ਮਾਤਾ ਗੁਜਰੀ ਜੀ ਤੇ ਹੋਰ ਨਾਮਵਰ ਸਿੱਖਾਂ ਪਾਸ ਵੀ ਬੇਨਤੀ ਕੀਤੀ। ਕਿਸੇ ਹੱਦ ਤੱਕ ਉਹ ਮਾਤਾ ਜੀ ਤੇ ਕੁਝ ਸਿੱਖਾਂ ਨੂੰ ਪ੍ਰੇਰਨ ਵਿਚ ਸਫ਼ਲ ਵੀ ਹੋ ਗਏ।

## ਸਿੱਖਾਂ ਦੇ ਜ਼ੋਰ ਦੇਣ 'ਤੇ ਗੁਰੂ ਜੀ ਅਨੰਦਪੁਰ ਛੱਡਣਾ ਮੰਨ ਗਏ

ਮਾਤਾ ਗੁਜਰੀ ਜੀ ਤੇ ਬਹੁਤ ਸਾਰੇ ਨਾਮਵਰ ਸਿੱਖਾਂ ਨੇ ਗੁਰੂ ਜੀ 'ਤੇ ਜ਼ੋਰ ਪਾਉਂਦਿਆਂ ਕਿਹਾ, "ਸੱਚੇ ਪਾਤਸ਼ਾਹ! ਆਪ ਜੀ ਨੇ ਪੰਥ ਨੂੰ ਸਾਰੇ ਹੀ ਅਧਿਕਾਰ ਸੌਂਪੇ ਹੋਏ ਹਨ। ਇਕ ਇਕ ਸਿੱਖ ਨਹੀਂ, ਅਸੀਂ ਸਾਰਾ ਪੰਥ ਮਿਲ ਕੇ ਜ਼ੋਰ ਦਿੰਦੇ ਹਾਂ ਕਿ ਕਿਲ੍ਹਾ ਛੱਡ ਦਿੱਤਾ ਜਾਵੇ।"

ਇਹ ਦੋ ਟੁੱਕ ਫ਼ੈਸਲਾ ਸੁਣ ਕੇ ਮਹਾਰਾਜ ਨੇ ਫ਼ੁਰਮਾਇਆ, "ਗੋਬਿੰਦ ਸਿੰਘ ਪੰਥ ਦਾ ਫ਼ੈਸਲਾ ਮੋੜ ਨਹੀਂ ਸਕਦਾ, ਪਰ ਯਾਦ ਰੱਖੋ, ਸਾਨੂੰ ਏਨਾ ਨੁਕਸਾਨ ਉਠਾਉਣਾ ਪਵੇਗਾ, ਜਿਸ ਬਾਰੇ ਆਪ ਸੋਚ ਵੀ ਨਹੀਂ ਸਕਦੇ। ਵੈਰੀ ਦਗ਼ਾ

ਕਰੇਗਾ। ਉਹ ਕਸਮਾਂ ਉੱਤੇ ਕਾਇਮ ਨਹੀਂ ਰਹੇਗਾ। ਤੁਸੀਂ ਕੁਝ ਦਿਨ ਹੋਰ ਇਹ ਤਕਲੀਫ਼ ਸਹਿ ਲੈਂਦੇ ਤਾਂ ਚੰਗਾ ਸੀ, ਪਰ ਤੁਹਾਡੀ ਮਰਜ਼ੀ। ਹੁਣ ਚੰਗੇ ਮਾੜੇ ਦੀ ਜ਼ਿੰਮੇਵਾਰੀ ਤੁਹਾਡੇ ਸਿਰ ਹੈ। ਦੁਸ਼ਮਣ ਦੇ ਦੂਤਾਂ ਨੂੰ ਕਹਿ ਦਿਓ ਕਿ ਅਸੀਂ ਦੋ ਚਾਰ ਦਿਨਾਂ ਵਿਚ ਅਨੰਦਪੁਰ ਖ਼ਾਲੀ ਕਰ ਜਾਵਾਂਗੇ ਤੇ ਤੁਸੀਂ ਤੁਰਨ ਦੀ ਤਿਆਰੀ ਕਰੋ।"

ਦੁਸ਼ਮਣ ਦੇ ਨੁਮਾਇੰਦੇ ਖ਼ੁਸ਼ੀ ਖ਼ੁਸ਼ੀ ਵਾਪਸ ਚਲੇ ਗਏ ਤੇ ਸਿੰਘ ਅਨੰਦਪੁਰ ਖ਼ਾਲੀ ਕਰਨ ਦੀ ਤਿਆਰੀ ਕਰਨ ਲੱਗੇ।

ਕੁਛ ਇਤਿਹਾਸਕਾਰਾਂ ਨੇ ਲਿਖਿਆ ਹੈ ਕਿ ਕੁਝ ਸਿੱਖ ਇਸ ਸਮੇਂ ਬੇਦਾਵਾ ਲਿਖ ਕੇ ਚਲੇ ਗਏ ਸਨ, ਪਰ ਮੇਰੀ ਰਾਏ ਹੈ ਕਿ ਬੇਦਾਵਾ ਦੇ ਕੇ ਕੋਈ ਸਿੱਖ ਨਹੀਂ ਗਿਆ। ਦੁਨੀ ਚੰਦ ਦੇ ਜਾਣ ਪਿਛੋਂ ਕਦੇ ਕੋਈ ਸਿੱਖ ਗੁਰੂ ਜੀ ਦਾ ਸਾਥ ਛੱਡ ਕੇ ਨਹੀਂ ਗਿਆ।*

ਲੜਾਈ ਸ਼ੁਰੂ ਹੋਣ ਵੇਲੇ ਮਹਾਰਾਜ ਪਾਸ ਦਸ ਹਜ਼ਾਰ ਸਿੰਘ ਸਨ। ਅਨੰਦਪੁਰ ਛੱਡਣ ਵੇਲੇ ਗੁਰਦੇਵ ਦੇ ਨਾਲ ਕੇਵਲ ਪੰਜ ਸੌ ਲੜਾਕੇ ਸਿੰਘ ਰਹਿ ਗਏ ਸਨ। ਉਹਨਾਂ ਵਿਚੋਂ ਵੀ ਬਹੁਤੇ ਜਵਾਨ ਭੁੱਖ ਦੇ ਦੁੱਖੋਂ ਮਰਨ ਕਿਨਾਰੇ ਪਹੁੰਚ ਚੁੱਕੇ ਸਨ। ਅੰਤ ਇਕ ਉਦਾਸੀ ਸਾਧੂ 'ਗੁਰਬਖ਼ਸ਼' ਨੂੰ ਗੁਰਦਵਾਰਿਆਂ ਦੀ ਸੇਵਾ ਵਾਸਤੇ ਛੱਡ ਕੇ, ਗੁਰੂ ਮਹਾਰਾਜ ਪੋਹ ਦੀ ਕਕਰੀਲੀ ਰਾਤ ਸਮੇਂ ਅਨੰਦਪੁਰ ਛੱਡ ਕੇ ਤੁਰ ਪਏ।

---

* ਵੇਖੋ, 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ', ਪੰਨੇ ੨੭੪ ਤੋਂ ੨੮੪

# ਸਤਾਰ੍ਹਵਾਂ ਕਾਂਡ

## ਅਨੰਦਪੁਰ ਛੱਡਣਾ ਤੇ ਚਮਕੌਰ ਦਾ ਯੁੱਧ

ਨਕਦ ਰਕਮ ਜੋ ਵੀ ਖ਼ਜ਼ਾਨੇ ਵਿਚ ਸੀ, ਗੁਰਦੇਵ ਨੇ ਸਭ ਸਿੱਖਾਂ ਵਿਚ ਵੰਡ ਦਿੱਤੀ। ਮਾਤਾ ਗੁਜਰੀ ਜੀ ਨੇ ਆਪਣੀ ਜਮ੍ਹਾਂ-ਪੂੰਜੀ ਇਕ ਖ਼ੁਰਜੀ ਵਿਚ ਪਾ ਲਈ। ਲਿਖਤੀ ਗ੍ਰੰਥ ਤੇ ਹੋਰ ਜ਼ਰੂਰੀ ਸਾਮਾਨ, ਜੋ ਉਠਾਇਆ ਜਾ ਸਕਦਾ ਸੀ, ਸਿੱਖਾਂ ਨੇ ਨਾਲ ਉਠਾ ਲਿਆ। ਬਰਤਨ ਤੇ ਹੋਰ ਧਾਤਾਂ ਦਾ ਸਾਮਾਨ ਧਰਤੀ ਵਿਚ ਦੱਬ ਦਿੱਤਾ। ਤੰਬੂ-ਕਨਾਤਾਂ ਆਦਿ ਜਲਾਇਆ ਜਾਣ ਵਾਲਾ ਸਾਮਾਨ ਅੱਗ ਲਾ ਕੇ ਸਾੜ ਦਿੱਤਾ ਗਿਆ।

## ਅਨੰਦਪੁਰ ਛੱਡ ਤੁਰੇ

ਛੇ ਪੋਹ ਦੀ ਕਕਰੀਲੀ ਰਾਤ, ਅਸਮਾਨ ਬੱਦਲਾਂ ਨਾਲ ਢੱਕਿਆ ਹੋਇਆ ਸੀ ਅਤੇ ਠੰਢੀ ਹਵਾ ਚੱਲ ਰਹੀ ਸੀ। ਅੱਧੀ ਰਾਤ ਤੋਂ ਕੁਝ ਚਿਰ ਪਹਿਲਾਂ ਗੁਰਦੇਵ ਨੇ ਅਨੰਦਪੁਰ ਤੋਂ ਕੂਚ ਕੀਤਾ। ਉਸ ਸਮੇਂ ਹਜ਼ੂਰ ਦੇ ਨਾਲ ਪੰਜ ਸੌ ਯੋਧੇ ਸਨ। ਦਇਆ ਸਿੰਘ, ਧਰਮ ਸਿੰਘ ਦੇ ਜੱਥੇ ਅੱਗੇ ਅੱਗੇ ਸਨ। ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਦੇ ਜੱਥੇ ਪਿੱਛੇ ਸਨ। ਕੁਝ ਯੋਧੇ ਖੱਬੇ ਸੱਜੇ ਚੱਲ ਰਹੇ ਸਨ। ਵਿਚਕਾਰ ਗੁਰਦੇਵ ਤੇ ਉਹਨਾਂ ਦਾ ਪਰਿਵਾਰ ਜਾ ਰਿਹਾ ਸੀ। ਰਾਤ ਦੇ ਸੰਘਣੇ ਹਨੇਰੇ ਵਿਚ, ਭੁੱਲੀਆਂ ਰੂਹਾਂ ਨੂੰ ਰੌਸ਼ਨੀ ਦੇਣ ਵਾਲਾ 'ਮਨੁੱਖਤਾ ਦਾ ਗੁਰੂ' ਚਲਿਆ ਜਾ ਰਿਹਾ ਸੀ।

## ਵੈਰੀ ਦਾ ਹਮਲਾ

ਗੁਰੂ ਮਹਾਰਾਜ ਕੀਰਤਪੁਰ ਤੋਂ ਅੱਗੇ ਰੋਪੜ ਵੱਲ ਵਧੇ। ਏਨੇ ਤੱਕ ਦੁਸ਼ਮਣ ਨੂੰ ਵੀ ਪਤਾ ਲੱਗ ਗਿਆ। ਉਹਨਾਂ ਸਾਰੀਆਂ ਕਸਮਾਂ ਭੁਲਾ ਕੇ ਪਿਛਲੇ ਪਾਸਿਉਂ ਧਾਵਾ ਬੋਲ ਦਿੱਤਾ। ਸ. ਉਦੇ ਸਿੰਘ ਤੇ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਫ਼ੌਜ ਨੇ ਪਿੱਛੇ ਪਰਤ ਕੇ ਅਜਿਹਾ ਜਵਾਬੀ ਹੱਲਾ ਕੀਤਾ ਕਿ ਦੁਸ਼ਮਣ ਦੇ ਪੈਰ ਉੱਖੜ ਗਏ।

ਵੈਰੀ ਦਸਤੇ ਬਦਲ ਬਦਲ ਕੇ ਸਿੱਖਾਂ ਉੱਤੇ ਵਾਰ ਕਰਦੇ, ਪਰ ਅੱਗੋਂ ਮੂੰਹ ਦੀ ਖਾ ਕੇ ਪਿੱਛੇ ਹਟਦੇ। ਸਿੰਘ ਪਿੱਛੇ ਨੂੰ ਮੂੰਹ ਕਰਕੇ ਤੀਰ ਗੋਲੀਆਂ ਚਲਾਉਂਦੇ ਆਪਣੀ ਮੰਜ਼ਿਲ ਵੱਲ ਅੱਗੇ ਵੱਧਦੇ ਜਾਂਦੇ।

## ਨਦੀ ਸਰਸਾ ਕੰਢੇ ਯੁੱਧ

ਦੋਵੇਂ ਧਿਰਾਂ ਲੜਦੇ ਭਿੜਦੇ ਸਰਸਾ ਨਦੀ ਦੇ ਕੰਢੇ ਪਹੁੰਚ ਗਏ। ਪਹਾੜਾਂ ਵਿਚ ਸਖ਼ਤ ਬਾਰਸ਼ ਹੋਣ ਦੇ ਕਾਰਨ ਸਰਸਾ ਵਿਚ ਚੋਖਾ ਚੜ੍ਹਾਅ ਆਇਆ

ਹੋਇਆ ਸੀ। ਸਿੱਖਾਂ ਕੋਲ ਚੜ੍ਹਾ ਦੇ ਉਤਰਨ ਦੀ ਉਡੀਕ ਕਰਨ ਦਾ ਸਮਾਂ ਨਹੀਂ ਸੀ। ਮੁਸੀਬਤ ਬੜੀ ਭਿਆਨਕ ਸੀ। ਘੁੱਪ ਹਨ੍ਹੇਰੀ ਰਾਤ, ਹੱਡਾਂ ਨੂੰ ਚੀਰਦਾ ਠੱਕਾ ਤੇ ਬੂੰਦਾ-ਬਾਂਦੀ ਹੋ ਰਹੀ ਸੀ।

ਗੁਰਦੇਵ ਨੇ ਹੁਕਮ ਦਿੱਤਾ, "ਭਾਈ ਉਦੇ ਸਿੰਘ ਤੇ ਅਜੀਤ ਸਿੰਘ ਦੇ ਜੱਥੇ ਵੈਰੀ ਦਲ ਨੂੰ ਰੋਕਣਗੇ। ਪਰਿਵਾਰ ਭਾਈ ਮਨੀ ਸਿੰਘ ਜੀ ਨਾਲ ਸਰਸਾ ਨਦੀ ਪਾਰ ਕਰਕੇ ਦਿੱਲੀ ਨੂੰ ਜਾਵੇਗਾ। ਅਸੀਂ ਇਥੋਂ ਰੋਪੜ ਵੱਲ ਵਧਾਂਗੇ। ਜਿਹੜੇ ਸਿੰਘ ਨਦੀ ਤੋਂ ਪਾਰ ਹੋ ਸਕਣ, ਸਾਡੇ ਨਾਲ ਮਿਲਣ ਦਾ ਯਤਨ ਕਰਨ।"

ਤਿੰਨ ਕੁ ਸੌ ਸਿੰਘ ਵੈਰੀ ਦੇ ਸਾਹਮਣੇ ਛਾਤੀਆਂ ਡਾਹ ਖੜ੍ਹੇ। ਭਾਈ ਦਇਆ ਸਿੰਘ ਨੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਦੇ ਨਦੀਓਂ ਪਾਰ ਲੰਘਣ ਦਾ ਪ੍ਰਬੰਧ ਕੀਤਾ। ਭਾਈ ਮਨੀ ਸਿੰਘ ਤੇ ਕੁਝ ਦਿੱਲੀ ਨਿਵਾਸੀ ਸਿੱਖ ਉਹਨਾਂ ਦੇ ਨਾਲ ਸਨ। ਹਜ਼ੂਰ ਦੇ ਦੋਵੇਂ ਮਹਿਲ ਰਾਹ ਦੀਆਂ ਮੁਸੀਬਤਾਂ ਝੱਲਦੇ ਦਿੱਲੀ ਪਹੁੰਚ ਗਏ। ਮਾਤਾ ਗੁਜਰੀ ਜੀ ਏਥੇ ਬਾਕੀ ਸਾਥ ਨਾਲੋਂ ਵਿਛੜ ਗਏ। ਛੋਟੇ ਦੋਵੇਂ ਸਾਹਿਬਜ਼ਾਦੇ ਉਹਨਾਂ ਦੇ ਨਾਲ ਸਨ। ਉਹਨਾਂ ਨਾਲ ਉਸ ਵੇਲੇ ਸਿਰਫ਼ ਘਰ ਦਾ ਰਸੋਈਆ ਨੌਕਰ ਗੰਗੂ ਬ੍ਰਾਹਮਣ ਸੀ। ਗੰਗੂ, ਮਾਤਾ ਜੀ ਨੂੰ ਆਪਣੇ ਪਿੰਡ 'ਖੇੜੀ' ਲੈ ਗਿਆ।

## ਭਾਈ ਉਦੇ ਸਿੰਘ ਸ਼ਹੀਦ

ਸਰਸਾ ਦੇ ਕੰਢੇ ਬੜੀ ਸਖ਼ਤ ਲੜਾਈ ਹੋਈ। ਗੁਰਦੇਵ ਦਾ ਨਿਰਭੈ ਯੋਧਾ ਭਾਈ ਉਦੇ ਸਿੰਘ ਏਥੇ ਸ਼ਹੀਦ ਹੋਇਆ। ਸਾਹਿਬਜ਼ਾਦਾ ਅਜੀਤ ਸਿੰਘ ਦੁਸ਼ਮਣ ਦੇ ਘੇਰ ਵਿਚ ਆ ਚੱਲਿਆ ਸੀ ਪਰ ਉਹਦੀ ਮਦਦ ਵਾਸਤੇ ਭਾਈ ਜੀਵਨ ਸਿੰਘ ਆਪਣਾ ਜੱਥਾ ਲੈ ਕੇ ਪਹੁੰਚ ਗਿਆ। ਉਹਨੇ ਆਉਂਦਿਆਂ ਸਾਹਿਬ ਅਜੀਤ ਸਿੰਘ ਨੂੰ ਕਿਹਾ, "ਗੁਰਦੇਵ ਨਦੀ ਤੋਂ ਪਾਰ ਹੋ ਗਏ ਹਨ। ਸਾਹਿਬ ਜੁਝਾਰ ਸਿੰਘ ਜੀ ਪਾਰ ਹੋ ਰਹੇ ਹਨ। ਆਪ ਵੀ ਆਪਣੇ ਜੱਥੇ ਸਮੇਤ ਨਦੀ ਪਾਰ ਕਰਕੇ ਗੁਰਦੇਵ ਨਾਲ ਜਾ ਮਿਲੋ।"

## ਪਰਿਵਾਰ ਵਿਛੜ ਗਿਆ

ਮਹਾਰਾਜ ਦਾ ਹੁਕਮ ਮਿਲਣ 'ਤੇ ਸਿੰਘ ਸਰਸਾ ਵਿਚ ਠਿੱਲ੍ਹ ਪਏ। ਕੁਝ ਤਰ ਕੇ ਪਾਰ ਹੋ ਗਏ, ਕੁਝ ਰੁੜ ਗਏ ਅਤੇ ਕੁਝ ਪਾਣੀ ਦੇ ਵਹਿਣ ਵਿਚ ਪਏ ਦੂਰ ਜਾ ਲੱਗੇ। ਇਸ ਤਰ੍ਹਾਂ ਸਾਰਾ ਜੱਥਾ ਖੇਰੂੰ-ਖੇਰੂੰ ਹੋ ਗਿਆ। ਦੋਵੇਂ ਮਹਿਲ (ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ) ਭਾਈ ਮਨੀ ਸਿੰਘ ਜੀ ਦੇ ਨਾਲ ਇਕ ਰਾਤ ਰੋਪੜ ਗੁਜ਼ਾਰ ਕੇ ਦਿੱਲੀ ਭਾਈ ਜਵਾਹਰ ਸਿੰਘ ਦੇ ਘਰ ਚਲੇ ਗਏ। ਛੋਟੇ ਸਾਹਿਬਜ਼ਾਦੇ ਤੇ ਮਾਤਾ ਗੁਜਰੀ ਜੀ, ਗੰਗੂ ਬ੍ਰਾਹਮਣ ਨਾਲ ਖੇੜੀ ਪੁੱਜ ਗਏ। ਗੁਰੂ ਮਹਾਰਾਜ, ਵੱਡੇ ਦੋਵੇਂ ਸਾਹਿਬਜ਼ਾਦੇ ਤੇ ਛੱਤੀ ਸਿੰਘ ਹੋਰ ਸਰਸਾ ਪਾਰ ਹੋ ਕੇ ਰੋਪੜ

ਵੱਲ ਹੋ ਤੁਰੇ। ਰੋਪੜ ਤੋਂ ਅੱਗੇ ਲੰਘ ਕੇ ਗੁਰੂ ਮਹਾਰਾਜ ਨਾਲ ਪੰਜ ਸਿੰਘ ਹੋਰ ਆ ਮਿਲੇ, ਜੋ ਸਰਸਾ ਕੰਢੇ ਵਿਛੜ ਗਏ ਸਨ।

## ਚਮਕੌਰ ਪੁੱਜੇ

ਸੱਤ ਪੋਹ ਦੀ ਸ਼ਾਮ ਹੁੰਦਿਆਂ ਤੱਕ ਮਹਾਰਾਜ ਪਿੰਡ 'ਚਮਕੌਰ' ਦੇ ਬਾਹਰ ਇਕ ਬਾਗ਼ ਵਿਚ ਜਾ ਉਤਰੇ। ਉਸ ਵੇਲੇ ਮਹਾਰਾਜ ਦੇ ਨਾਲ ਵੱਡੇ ਦੋਵੇਂ ਸਾਹਿਬਜ਼ਾਦੇ ਤੇ ਇਕਤਾਲੀ ਸਿੰਘ ਹੋਰ ਸਨ।

ਚਮਕੌਰ ਦੇ ਇਕ ਪਾਸੇ ਜ਼ਿਮੀਂਦਾਰ ਦੀ ਵਾਹਵਾ ਖੁੱਲ੍ਹੀ ਹਵੇਲੀ ਸੀ। ਉਸ ਵਿਚ ਏਨੇ ਕੁ ਘੋੜਿਆਂ ਤੇ ਆਦਮੀਆਂ ਜੋਗੀ ਜਗ੍ਹਾ ਹੈ ਸੀ। ਮਾਲਕ ਜ਼ਿਮੀਂਦਾਰ ਗੁਰਦੇਵ ਨੂੰ ਆਪਣੀ ਹਵੇਲੀ ਵਿਚ ਲੈ ਗਿਆ।* ਆਪ ਉਹ ਪਿੰਡ ਦੇ ਵਿਚਾਲੇ ਪੁਰਾਣੇ ਘਰ ਵਿਚ ਚਲਾ ਗਿਆ। ਹਵੇਲੀ ਵਿਚ ਮਾਲ ਡੰਗਰ ਵਾਸਤੇ ਕੁਝ ਕਮਰੇ ਤੇ ਇਕ ਚੁਬਾਰਾ ਵੀ ਸੀ। ਇਥੇ (ਕਈ ਦਿਨਾਂ ਪਿਛੋਂ) ਸਿੱਖਾਂ ਨੇ ਰੱਜਵਾਂ ਭੋਜਨ ਛਕਿਆ।

ਦਿਨ ਚੜ੍ਹਦੇ ਤੱਕ ਨਦੀ ਦਾ ਚੜ੍ਹਾ ਅਸਲੋਂ ਉਤਰ ਗਿਆ। ਵੈਰੀ ਨਦੀ ਪਾਰ ਕਰਕੇ ਮਹਾਰਾਜ ਦੇ ਮਗਰ ਲੱਗ ਤੁਰਿਆ। ਸੱਤ ਤੇ ਅੱਠ ਪੋਹ ਦੀ ਦਰਮਿਆਨੀ ਰਾਤ ਵੈਰੀ ਦਲ ਨੇ ਚਮਕੌਰ ਨੂੰ ਆ ਘੇਰਾ ਪਾਇਆ।

## ਚਮਕੌਰ ਯੁੱਧ

ਚਮਕੌਰ ਦਾ ਯੁੱਧ ਦੁਨੀਆ ਭਰ ਦੇ ਇਤਿਹਾਸ ਵਿਚੋਂ ਅਨੋਖਾ ਘਮਸਾਨ ਦਾ ਯੁੱਧ ਸੀ। ਇਕ ਪਾਸੇ ਦਸ ਲੱਖ ਤੇ ਇਕ ਪਾਸੇ ਚਾਲੀ-ਇਕਤਾਲੀ।

ਸਾਰੀ ਮੁਹਿੰਮ ਦੀ ਜ਼ਿੰਮੇਵਾਰੀ ਸੂਬੇਦਾਰ ਸਰਹਿੰਦ ਨਵਾਬ ਵਜ਼ੀਰ ਖ਼ਾਂ ਦੇ ਸਿਰ ਸੀ। ਅੱਠ ਪੋਹ ਦਾ ਸੂਰਜ ਚੜ੍ਹਦਿਆਂ ਹੀ ਉਹਨੇ ਚਮਕੌਰ ਦੀ ਉਸ ਕੱਚੀ ਹਵੇਲੀ ਉੱਤੇ ਧਾਵਾ ਬੋਲ ਦਿੱਤਾ।

ਵੈਰੀ ਮਾਰ ਦੇ ਹੇਠ ਆਇਆ, ਤਾਂ ਅੱਗੋਂ ਚੁਤਾਲੀ ਯੋਧਿਆਂ ਨੇ ਦੁਸ਼ਮਣ-ਦਲ ਦਾ ਤੀਰਾਂ ਗੋਲੀਆਂ ਨਾਲ ਸਵਾਗਤ ਕੀਤਾ।

ਇਹ ਟਾਕਰਾ ਵੈਰੀ ਦੇ ਕਿਆਸ ਦੇ ਉਲਟ ਸੀ। ਵਜ਼ੀਰ ਖ਼ਾਂ ਦਾ ਖ਼ਿਆਲ ਸੀ ਕਿ ਏਨੀ ਘੱਟ ਗਿਣਤੀ ਅੱਗੋਂ ਹੱਥ ਹੀ ਨਹੀਂ ਉਠਾਵੇਗੀ। ਪਰ ਜਿਸ ਦਲੇਰੀ ਨਾਲ ਅੱਗੋਂ ਸਿੰਘਾਂ ਨੇ ਟਾਕਰਾ ਕੀਤਾ, ਵੇਖ ਕੇ ਵੈਰੀ ਘਬਰਾ ਗਿਆ। ਦੁਪਹਿਰ ਤੱਕ ਤੀਰਾਂ ਗੋਲੀਆਂ ਦਾ ਤਬਾਦਲਾ ਹੁੰਦਾ ਰਿਹਾ। ਵਜ਼ੀਰ ਖ਼ਾਂ ਦਾ ਕਾਫ਼ੀ ਨੁਕਸਾਨ ਹੋਇਆ।

## ਨਾਹਰ ਖ਼ਾਂ ਦਾ ਹਵੇਲੀ 'ਤੇ ਹਮਲਾ

ਮਲੇਰਕੋਟਲੀਏ ਕੁਝ ਸੱਜਰ-ਸਾਹ ਫ਼ੌਜ ਲੈ ਕੇ ਹੁਣੇ ਹੁਣੇ ਆਏ ਸਨ। ਉਹ ਵਜ਼ੀਰ ਖ਼ਾਂ ਦੇ ਲਲਕਾਰੇ ਹੋਏ ਹਵੇਲੀ ਵੱਲ ਅੱਗੇ ਵਧੇ। ਨਾਹਰ ਖ਼ਾਂ ਬੜਾ ਦਲੇਰ

* ਸ੍ਰੀ ਗੁਰ ਸੋਭਾ, ਪੰਨਾ ੬੫

ਜਵਾਨ ਸੀ। ਉਹ ਪੌੜੀ ਲਾ ਕੇ ਕੰਧ ਤੋਂ ਜ਼ਰਾ ਉੱਚਾ ਹੋਇਆ ਹੀ ਸੀ ਕਿ ਗੁਰੂ ਮਹਾਰਾਜ ਦਾ ਤੀਰ ਉਹਦੀ ਛਾਤੀ ਵਿਚਦੀ ਨਿਕਲ ਗਿਆ। ਨਾਲ ਦੀ ਪੌੜੀ ਉੱਤੇ ਉਸ ਦੇ ਬਰਾਬਰ ਗ਼ਨੀ ਖ਼ਾਂ ਨੇ ਸਿਰ ਕੱਢਿਆ, ਤਾਂ ਗੁਰਦੇਵ ਦਾ ਦੂਸਰਾ ਤੀਰ ਉਸ ਨੂੰ ਆ ਲੱਗਾ। ਦੋਵੇਂ ਜਵਾਨ ਪ੍ਰਾਣ ਤਿਆਗ ਕੇ ਧਰਤੀ 'ਤੇ ਆ ਡਿੱਗੇ। ਉਹਨਾਂ ਦੇ ਨਾਲ ਤੀਸਰਾ ਖ਼ਵਾਜਾ ਮਹਿਮੂਦ ਅਲੀ (ਮੁਹੰਮਦ ਅਲੀ) ਪੌੜੀ ਚੜ੍ਹ ਰਿਹਾ ਸੀ। ਸਾਥੀਆਂ ਨੂੰ ਡਿਗਦਿਆਂ ਵੇਖ ਕੇ ਉਹ ਬਿਨਾਂ ਤੀਰ ਖਾਧੇ ਹੀ ਕੰਧ ਉਹਲੇ ਹੋ ਕੇ ਜਾਨ ਬਚਾ ਗਿਆ। ਗੁਰੂ ਮਹਾਰਾਜ ਉਸ ਨੂੰ 'ਜ਼ਫ਼ਰਨਾਮਾ' ਵਿਚ 'ਖ਼੍ਵਾਜਾ ਮਰਦੂਦ' ਲਿਖਦੇ ਹਨ।

ਦੋ ਨਾਮਵਰ ਸਰਦਾਰਾਂ ਦੇ ਮਾਰੇ ਜਾਣ ਪਿਛੋਂ, ਫਿਰ ਕਿਸੇ ਦਾ ਹੌਂਸਲਾ ਨਹੀਂ ਪਿਆ ਕਿ ਉਹ ਕੰਧਾਂ ਉੱਤੇ ਚੜ੍ਹਨ ਦੀ ਦਲੇਰੀ ਕਰੇ।

ਦਿਨ ਢਲਣਾ ਸ਼ੁਰੂ ਹੋ ਗਿਆ ਸੀ। ਵਜ਼ੀਰ ਖ਼ਾਂ ਦੇ ਸਾਹਮਣੇ ਇਕ ਹੋਰ ਚਿੰਤਾ ਆ ਖੜੀ ਹੋਈ। ਜੇ ਦਿਨ ਛਿਪਣ ਤੱਕ ਹਵੇਲੀ ਉੱਤੇ ਕਬਜ਼ਾ ਨਾ ਹੋਇਆ ਤਾਂ ਰਾਤ ਦੇ ਹਨੇਰੇ ਵਿਚ ਸਿੱਖਾਂ ਦੇ ਬਚ ਕੇ ਨਿਕਲ ਜਾਣ ਦਾ ਖ਼ਤਰਾ ਸੀ। ਵਜ਼ੀਰ ਖ਼ਾਂ ਨੇ ਹੁਕਮ ਦਿੱਤਾ, ਕਿ ਕੁਝ ਚੋਣਵੀਂ ਫ਼ੌਜ ਅੱਗੇ ਵਧ ਕੇ ਸਿੱਧੀ ਬੂਹੇ ਉੱਤੇ ਹਮਲਾ ਕਰੇ ਅਤੇ ਬੂਹਾ ਤੋੜ ਕੇ ਹਵੇਲੀ ਵਿਚ ਦਾਖ਼ਲ ਹੋ ਕੇ ਸਣੇ ਸਿੱਖਾਂ ਗੁਰੂ ਨੂੰ ਜਿਊਂਦਿਆਂ ਫੜ ਲਵੋ।

## ਹਿੰਮਤ ਸਿੰਘ 'ਪਿਆਰੇ' ਦੀ ਸ਼ਹੀਦੀ

ਇਸ ਇਰਾਦੇ ਨਾਲ ਵੈਰੀ ਦਾ ਸੱਜਰ-ਸਾਹ ਦਲ ਨਗਾਰੇ ਖੜਕਾਉਂਦਾ ਅੱਗੇ ਵਧਿਆ। ਓਧਰ ਮਹਾਰਾਜ ਦਾ ਹੁਕਮ ਪਾ ਕੇ ਭਾਈ ਹਿੰਮਤ ਸਿੰਘ 'ਪਿਆਰਾ' ਚਾਰ ਸਿੰਘ ਹੋਰ ਨਾਲ ਲੈ ਕੇ ਹਵੇਲੀ ਤੋਂ ਬਾਹਰ ਨਿਕਲ ਕੇ ਵੈਰੀ ਦੇ ਗਲ ਜਾ ਪਿਆ। ਉਹ ਪੰਜੇ ਯੋਧੇ ਕਈਆਂ ਨੂੰ ਮਾਰ ਕੇ ਸ਼ਹੀਦੀ ਪਾ ਗਏ।

ਉਹਨਾਂ ਤੋਂ ਪਿਛੋਂ ਛੇ-ਛੇ ਸਿੰਘਾਂ ਦੇ ਦੋ ਜੱਥੇ ਹੋਰ ਬਾਹਰ ਨਿਕਲ ਕੇ ਸ਼ਹੀਦ ਹੋ ਗਏ।

## ਸਾਹਿਬ ਅਜੀਤ ਸਿੰਘ ਜੀ ਦੀ ਸ਼ਹੀਦੀ

ਹਵੇਲੀ ਵਿਚਲੇ ਚੁਤਾਲੀ ਯੋਧਿਆਂ ਵਿਚੋਂ ਸਤਾਰਾਂ ਸ਼ਹੀਦ ਹੋ ਗਏ ਸਨ। ਵੈਰੀ ਫਿਰ ਲਲਕਾਰੇ ਮਾਰਦਾ ਅੱਗੇ ਵਧ ਰਿਹਾ ਸੀ। ਐਨ ਇਸ ਵੇਲੇ ਅੱਠਾਂ ਸਿੰਘਾਂ ਨੂੰ ਨਾਲ ਲੈ ਕੇ ਵੱਡੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਜੀ ਗੁਰਦੇਵ ਦੇ ਸਾਹਮਣੇ ਆ ਖੜੇ ਹੋਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੀ ਉਮਰ ਉਸ ਵੇਲੇ ਸਤਾਰਾਂ ਸਾਲ, ਦਸ ਮਹੀਨੇ ਤੇ ਪੰਦਰਾਂ ਦਿਨ ਦੀ ਸੀ। ਉਹਨਾਂ ਦੇ ਨਾਲ ਸਨ ਪਿਆਰਾ ਮੁਹਕਮ ਸਿੰਘ, ਈਸ਼ਰ ਸਿੰਘ, ਦੇਵਾ ਸਿੰਘ, ਕੀਰਤੀ ਸਿੰਘ, ਮੋਹਰ ਸਿੰਘ, ਨੰਦ ਸਿੰਘ, ਲਾਲ ਸਿੰਘ ਤੇ ਕੇਸਰ ਸਿੰਘ।*

* ਤਵਾਰੀਖ਼ ਗੁਰੂ ਖ਼ਾਲਸਾ, ਗਿ. ਗਿਆਨ ਸਿੰਘ, ਪੰਨਾ ੧੨੬੯

ਇਸ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੇ ਹੌਸਲੇ ਨੂੰ ਸਮਝਣ ਦਾ ਯਤਨ ਕਰਨਾ ਚਾਹੀਦਾ ਹੈ। ਪੁੱਤਰ ਮੌਤ ਨਾਲ ਜੂਝਣ ਦੀ ਆਗਿਆ ਮੰਗ ਰਿਹਾ ਹੈ। ਅਜਿਹੇ ਵੇਲੇ ਵੱਡੇ ਵੱਡੇ ਪੀਰ, ਅਵਤਾਰ, ਪੈਗੰਬਰ, ਯੋਧੇ ਡੋਲ ਜਾਇਆ ਕਰਦੇ ਹਨ, ਪਰ ਧੰਨ ਹੈ ਜਿਗਰਾ ਗੁਰੂ ਗੋਬਿੰਦ ਸਿੰਘ ਜੀ ਦਾ। ਹਜ਼ੂਰ ਨੇ ਪੁੱਤਰ ਦਾ ਮੱਥਾ ਚੁੰਮ ਕੇ ਫ਼ੁਰਮਾਇਆ, "ਜਾਓ ਮੇਰੇ ਅਜੀਤ ਸਿੰਘ! ਯੁੱਧ ਦੀ ਮੌਤ ਸਭ ਤੋਂ ਉੱਤਮ ਹੁੰਦੀ ਹੈ। ਜਾਓ, ਸੂਰਮਿਆਂ ਵਾਂਗ ਮੌਤ 'ਤੇ ਫ਼ਤਹਿ ਪ੍ਰਾਪਤ ਕਰੋ।"

ਹਵੇਲੀਉਂ ਬਾਹਰ ਨਿਕਲਦਿਆਂ ਸਿੰਘਾਂ ਨੇ ਬੜੀ ਰੋਹਬ ਭਰੀ ਸੁਰ ਵਿਚ ਜੈਕਾਰਾ ਛੱਡਿਆ।

ਚੁਫੇਰਿਉਂ ਵੈਰੀ ਇਕੋ ਵਾਰ ਸਾਹਿਬਜ਼ਾਦੇ ਉੱਤੇ ਟੁੱਟ ਪਏ। ਅੱਗੋਂ ਉਹ ਨੌਂ ਯੋਧੇ ਵੀ ਇਕ ਏਕੜੀ ਕਰਨ ਦੀ ਧਾਰ ਕੇ ਆਏ ਸਨ। ਉਹਨਾਂ ਦੇ ਤਿੱਖੇ ਤੀਰਾਂ ਨੇ ਕਈਆਂ ਦੀਆਂ ਛਾਤੀਆਂ ਚੀਰ ਦਿੱਤੀਆਂ। ਸਿੰਘਾਂ ਕੋਲੋਂ ਤੀਰ ਗੋਲੀਆਂ ਮੁੱਕ ਗਏ ਤਾਂ ਉਹਨਾਂ ਤਲਵਾਰਾਂ ਸੰਭਾਲ ਲਈਆਂ। ਜਿਸ ਪਾਸੇ ਯੋਧੇ ਹੱਲਾ ਕਰਕੇ ਪੈਂਦੇ, ਵੈਰੀ ਦੇ ਸੱਥਰ ਵਿਛਾ ਦਿੰਦੇ। ਅੰਤ ਨੌਂ ਦੇ ਨੌਂ ਯੋਧੇ ਕਈ ਕਈ ਫੱਟ ਖਾ ਕੇ ਸ਼ਹੀਦੀਆਂ ਪ੍ਰਾਪਤ ਕਰ ਗਏ। ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਸ਼ਹੀਦ ਹੋਣ ਉੱਤੇ ਗੁਰੂ ਮਹਾਰਾਜ ਨੇ ਅਕਾਲ ਪੁਰਖ ਦਾ ਧੰਨਵਾਦ ਕੀਤਾ।

## ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦੀ ਸ਼ਹੀਦੀ

'ਯਾ ਅਲੀ' ਦੇ ਨਾਹਰੇ ਮਾਰਦੇ ਜੰਨਤ ਦੇ ਚਾਹਵਾਨ ਫਿਰ ਹਵੇਲੀ ਵੱਲ ਵਧੇ। ਐਨ ਉਸੇ ਵੇਲੇ ਛੋਟੇ ਸਾਹਿਬਜ਼ਾਦਾ ਬਾਬਾ ਜੁਝਾਰ ਸਿੰਘ ਜੀ ਮਹਾਰਾਜ ਦੇ ਸਾਹਮਣੇ ਆ ਖੜੇ ਹੋਏ। ਉਸ ਵੇਲੇ ਸਾਹਿਬ ਜੁਝਾਰ ਸਿੰਘ ਜੀ ਦੀ ਉਮਰ ਚੌਦਾਂ ਸਾਲ, ਅੱਠ ਮਹੀਨੇ ਤੇ ਸਤਾਰਾਂ ਦਿਨ ਦੀ ਸੀ। ਉਹਨਾਂ ਦੇ ਨਾਲ ਕੇਵਲ ਪੰਜ ਸਿੰਘ ਹੋਰ ਤਿਆਰ ਹੋਏ। ਸਾਹਿਬ ਜੁਝਾਰ ਸਿੰਘ ਜੀ ਨੇ ਹੱਥ ਜੋੜ ਕੇ ਕਿਹਾ, "ਗੁਰਦੇਵ ਪਿਤਾ ਜੀ! ਵੱਡੇ ਵੀਰ ਜੀ ਮੇਰਾ ਰਾਹ ਉਡੀਕ ਰਹੇ ਹਨ। ਆਗਿਆ ਬਖ਼ਸ਼ੋ, ਮੈਂ ਵੀ ਮੈਦਾਨ ਵਿਚ ਸੂਰਮਿਆਂ ਵਾਂਗ ਜੂਝ ਕੇ ਸ਼ਹੀਦ ਹੋਵਾਂ।"

ਚਾਰ ਪੁੱਤਰਾਂ ਦੇ ਪਿਤਾ ਦੀਆਂ ਅੱਖਾਂ ਸਾਹਮਣੇ ਉਸ ਵੇਲੇ ਇਕੋ ਹੀ ਰਹਿ ਗਿਆ ਸੀ। ਉਹ ਵੀ ਮੈਦਾਨ ਵਿਚ ਸ਼ਹੀਦ ਹੋਣ ਦੀ ਆਗਿਆ ਮੰਗ ਰਿਹਾ ਸੀ।

ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰਾਂ ਨਾਲ ਸਜੇ ਹੋਏ ਪੁੱਤਰ ਨੂੰ ਵੇਖ ਕੇ ਪੂਰੇ ਉਤਸ਼ਾਹ ਨਾਲ ਕਿਹਾ, "ਮੇਰੇ ਲਾਲ ਜੁਝਾਰ ਸਿੰਘ! ਤੂੰ ਸਿੱਖੀ ਨੂੰ ਉਹ ਕੁਝ ਦੇਣ ਵਾਸਤੇ ਆਇਆ ਹੈਂ, ਜੋ ਕਿਸੇ ਕੌਮ ਦੇ ਉਸਾਰੂ ਵੀ ਉਸ ਨੂੰ ਨਹੀਂ ਦੇ ਸਕੇ। ਤੈਨੂੰ ਆਵਾਜ਼ ਮਾਰ ਕੇ ਬੁਲਾਉਣਾ ਪੈਂਦਾ, ਤਾਂ ਕੌਮ ਵਿਚ ਕੁਝ ਕਮਜ਼ੋਰੀ ਆ ਜਾਣੀ ਸੀ ਪਰ ਤੂੰ ਆਪਣੇ ਆਪ ਨੂੰ ਖ਼ੁਸ਼ੀ ਨਾਲ ਪੇਸ਼ ਕਰਕੇ ਇਕ ਮਹਾਨ ਕਾਰਨਾਮਾ ਕੀਤਾ ਹੈ। ਭਵਿੱਖ ਵਿਚ ਜਦ ਵੀ ਕਦੇ ਕੌਮ ਉੱਤੇ ਔਖਾ ਸਮਾਂ ਆਇਆ ਕਰੇਗਾ ਤਾਂ ਤੈਨੂੰ ਯਾਦ ਕਰਕੇ ਹਜ਼ਾਰਾਂ ਜੁਝਾਰ ਸਿੰਘ ਬਿਨਾਂ ਬੁਲਾਇਆਂ ਕੁਰਬਾਨੀ ਦੇਣ

ਵਾਸਤੇ ਹਾਜ਼ਰ ਹੋ ਜਾਇਆ ਕਰਨਗੇ। ਜਾਉ*, ਸੂਰਮਿਆਂ ਦੀ ਮਰਿਆਦਾ ਨੂੰ ਕੁਝ ਹੋਰ ਅੱਗੇ ਵਧਾਓ। ਤੁਹਾਡੇ ਪਿੱਛੇ ਪਿੱਛੇ ਅਸੀਂ ਆਪ ਵੀ ਆ ਰਹੇ ਹਾਂ।"

ਗੁਰਦੇਵ ਦੀ ਆਗਿਆ ਪਾ ਕੇ ਸਾਹਿਬ ਜੁਝਾਰ ਸਿੰਘ ਜੀ ਤੇ ਉਹਨਾਂ ਦੇ ਪੰਜੇ ਸਾਥੀ, ਹਵੇਲੀ ਵਿਚੋਂ ਨਿਕਲ ਕੇ ਸ਼ੇਰਾਂ ਵਾਂਗ ਵੈਰੀਆਂ ਉੱਤੇ ਟੁੱਟ ਪਏ। ਸੁਹਲ ਸਰੀਰ, ਛੋਟੀ ਉਮਰ, ਅਜੇ ਮੱਸ ਫੁੱਟਣੀ ਵੀ ਸ਼ੁਰੂ ਨਹੀਂ ਸੀ ਹੋਈ ਤੇ ਲੜਾਈ ਸੀ ਤੀਰ ਤਲਵਾਰ ਦੀ। ਪਲਾਂ ਵਿਚ ਸਿੰਘਾਂ ਨੇ ਵੈਰੀ ਦਲ ਦੇ ਸੱਥਰ ਵਿਛਾ ਦਿੱਤੇ।

ਅੰਤ ਬਹੁਤਿਆਂ ਨਾਲ ਥੋੜ੍ਹਿਆਂ ਦਾ ਟਾਕਰਾ ਕਿੰਨਾ ਕੁ ਚਿਰ ਚੱਲ ਸਕਦਾ ਸੀ। ਸੈਂਕੜੇ ਵੈਰੀਆਂ ਨੂੰ ਤਲਵਾਰ ਦੀ ਧਾਰ 'ਚੋਂ ਲੰਘਾ ਕੇ ਉਹ ਛੀਏ ਯੋਧੇ ਸ਼ਹੀਦ ਹੋ ਗਏ।

ਗੁਰੂ ਮਹਾਰਾਜ ਹਵੇਲੀ ਦੇ ਚੁਬਾਰੇ ਵਿਚ ਖੜੇ ਸਾਹਿਬਜ਼ਾਦੇ ਨੂੰ ਰਣ ਵਿਚ ਜੂਝਦਿਆਂ ਵੇਖ ਰਹੇ ਸਨ। ਆਪਣੇ ਵੱਡੇ ਭਰਾ ਤੋਂ ਵੀ ਦੋ ਕਦਮ ਅੱਗੇ ਜਾ ਕੇ ਸਾਹਿਬ ਜੁਝਾਰ ਸਿੰਘ ਜੀ ਸ਼ਹੀਦ ਹੋ ਕੇ ਡਿੱਗ ਪਏ ਤਾਂ ਗੁਰਦੇਵ ਨੇ ਹੱਥ ਜੋੜ ਕੇ ਅਕਾਲ ਪੁਰਖ ਦਾ ਧੰਨਵਾਦ ਕਰਦਿਆਂ ਕਿਹਾ, "ਤੇਰੀ ਅਮਾਨਤ, ਤੇਰੇ ਹਵਾਲੇ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਕੁਰਬਾਨੀ ਦਾ ਸਦਕਾ ਲੋਕ ਮੈਨੂੰ 'ਸ਼ਹੀਦ ਦਾ ਪੁੱਤਰ' ਕਹਿੰਦੇ ਹਨ। ਅੱਜ ਇਹਨਾਂ ਯੋਧਿਆਂ ਦੀ ਕਰਨੀ ਸਦਕਾ ਮੈਂ 'ਸ਼ਹੀਦਾਂ ਦਾ ਪਿਤਾ' ਅਖਵਾਉਣ ਦਾ ਹੱਕਦਾਰ ਬਣਿਆ ਹਾਂ।"

ਉਸ ਵੇਲੇ ਦਿਨ ਛਿਪ ਚੁੱਕਾ ਸੀ। ਹਨੇਰਾ ਪੈਰੋ ਪੈਰ ਵੱਧ ਰਿਹਾ ਸੀ। ਗੁਰਦੇਵ ਸਿੰਘਾਸਣ ਤੋਂ ਉਠੇ ਤੇ ਮੈਦਾਨ ਵਿਚ ਜੂਝਣ ਦੀ ਤਿਆਰੀ ਕਰਨ ਲੱਗੇ। ਭਾਈ ਦਇਆ ਸਿੰਘ ਜੀ ਨੇ ਵੇਖ ਕੇ ਚਿੰਤਾ ਭਰੀ ਸੁਰ ਵਿਚ ਕਿਹਾ, "ਸੱਚੇ ਪਾਤਸ਼ਾਹ! ਆਪ ?"

"ਹਾਂ, ਪਿਆਰੇ ਦਇਆ ਸਿੰਘ! ਇਸ ਨਾਲੋਂ ਪਵਿੱਤਰ ਥਾਂ ਹੋਰ ਕੋਈ ਨਹੀਂ ਮਿਲੇਗੀ। ਜੀਵਨ ਦਾ ਆਖ਼ਰੀ ਸਿੱਟਾ ਹੈ, 'ਚੰਗੀ ਮੌਤ'। ਅਸੀਂ ਵੀ ਅੱਜ ਇਸੇ ਥਾਂ ਸ਼ਹੀਦੀ ਪ੍ਰਾਪਤ ਕਰਨਾ ਚਾਹੁੰਦੇ ਹਾਂ। ਇਸ ਤੋਂ ਪਹਿਲਾਂ ਅਸੀਂ ਇਕ ਰਸਮ ਪੂਰੀ ਕਰਨਾ ਚਾਹੁੰਦੇ ਹਾਂ। ਸਾਰੇ ਸਿੰਘ ਸਾਡੇ ਸਾਹਮਣੇ ਆਓ।"

## ਪੰਥ ਨੂੰ ਗੁਰਿਆਈ

ਉਸ ਵੇਲੇ ਹਵੇਲੀ ਵਿਚ ਗਿਆਰਾਂ ਸਿੰਘ ਬਾਕੀ ਰਹਿ ਗਏ ਸਨ। ਦੋਵੇਂ

---

* ਕੁਝ ਪ੍ਰਚਾਰਕ ਕਹਿੰਦੇ ਸੁਣੇ ਜਾਂਦੇ ਹਨ ਕਿ ਗੁਰਦੇਵ ਨੇ ਕਿਹਾ, 'ਤੂੰ ਅਜੇ ਛੋਟਾ ਹੈਂ, ਜੰਗ ਵਿਚ ਨਹੀਂ ਜਾ ਸਕਦਾ।' ਸਾਹਿਬਜ਼ਾਦਾ ਉੱਚੀ ਪੱਗ ਬੰਨ੍ਹ ਕੇ ਆ ਗਿਆ। ਫਿਰ ਲੜਦੇ-ਲੜਦੇ ਸਾਹਿਬ ਜੁਝਾਰ ਸਿੰਘ ਨੂੰ ਤੇਹ ਲੱਗ ਗਈ। ਉਹ ਪਾਣੀ ਮੰਗਣ ਆਇਆ, ਪਰ ਗੁਰਦੇਵ ਨੇ ਤਿਹਾਇਆ ਵਾਪਸ ਮੋੜ ਦਿੱਤਾ।
ਇਹ ਸਾਰੀਆਂ ਗੱਲਾਂ ਮਨ-ਘੜਤ ਤੇ ਝੂਠੀਆਂ ਹਨ, ਜੋ ਦਲੀਲ ਦੀ ਕਸਵੱਟੀ 'ਤੇ ਨਹੀਂ ਟਿਕਦੀਆਂ।

ਸਾਹਿਬਜ਼ਾਦੇ ਤੇ ਤੀਹ ਸਿੰਘ ਸ਼ਹੀਦ ਹੋ ਚੁੱਕੇ ਸਨ। ਸਾਰੇ ਸਿੰਘ ਗੁਰਦੇਵ ਦੇ ਸਾਹਮਣੇ ਆ ਹਾਜ਼ਰ ਹੋਏ।

"ਖ਼ਾਲਸਾ ਜੀ!" ਗੁਰਦੇਵ ਨੇ ਫਿਰ ਕਹਿਣਾ ਸ਼ੁਰੂ ਕੀਤਾ, "ਸਹੀ ਅਰਥਾਂ ਵਿਚ ਤਾਂ ਅਸਾਂ ਉਸ ਦਿਨ ਹੀ ਗੁਰਿਆਈ ਦਾ ਫ਼ੈਸਲਾ ਕਰ ਦਿੱਤਾ ਸੀ, ਜਦ ਆਪਣਾ ਉੱਤਰ-ਅਧਿਕਾਰੀ ਚੁਣਨ ਲੱਗਿਆਂ ਇਕ ਦੀ ਥਾਂ 'ਪੰਜਾਂ ਪਿਆਰਿਆਂ ਦੀ ਪੰਚਾਇਤ' ਚੁਣੀ ਸੀ। ਅੱਜ ਅਸੀਂ ਉਸ ਫ਼ੈਸਲੇ ਨੂੰ ਸਾਫ਼ ਸ਼ਬਦਾਂ ਵਿਚ ਦੁਹਰਾਉਂਦੇ ਹਾਂ। ਸਾਡੇ ਪਿਛੋਂ ਕੋਈ ਦੇਹਧਾਰੀ ਗੁਰੂ ਨਹੀਂ ਹੋਵੇਗਾ। ਆਦਿ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਪੰਥ ਹੀ ਗੁਰੂ ਹੈ ਤੇ ਪੰਥ ਦੀ ਨੁਮਾਇੰਦਗੀ, ਉਸ ਦੇ ਚੁਣੇ ਹੋਏ 'ਪੰਜ ਪਿਆਰੇ' ਕਰਿਆ ਕਰਨਗੇ।" ਇਹ ਕਹਿ ਕੇ ਗੁਰਦੇਵ ਨੇ ਸਿੰਘਾਂ ਦੇ ਸਾਹਮਣੇ ਸਿਰ ਝੁਕਾਅ ਦਿੱਤਾ। "ਹੁਣ ਸਾਨੂੰ ਆਗਿਆ ਬਖ਼ਸ਼ੋ, ਅਸੀਂ ਮੈਦਾਨ ਵਿਚ ਜਾ ਕੇ ਸ਼ਹੀਦ ਹੋਵਾਂਗੇ।"

## ਪੰਥ ਦਾ ਹੁਕਮ ਤੇ ਗੁਰੂ ਜੀ

"ਸੱਚੇ ਪਾਤਸ਼ਾਹ!" ਦਇਆ ਸਿੰਘ ਨੇ ਕੁਝ ਮਾਣ ਤੇ ਅਧਿਕਾਰ ਭਰੀ ਸੁਰ ਵਿਚ ਕਿਹਾ, "ਇਸ ਵੇਲੇ ਪੰਥ ਗੁਰੂ ਹੈ। ਸੋ ਆਪ ਜੀ ਨੂੰ ਵੀ ਪੰਥ ਦਾ ਹੁਕਮ ਮੰਨਣਾ ਪਵੇਗਾ, ਜਿਵੇਂ ਹੋਰ ਸਿੱਖ ਮੰਨਦੇ ਹਨ।"

"ਪਿਆਰੇ ਦਇਆ ਸਿੰਘ ਜੀ!" ਗੁਰਦੇਵ ਨੇ ਸਿਰ ਝੁਕਾਅ ਕੇ ਕਿਹਾ, "ਗੋਬਿੰਦ ਸਿੰਘ ਪੰਥ ਦੀ ਹਰ ਆਗਿਆ ਸਿਰ ਮੱਥੇ ਮੰਨੇਗਾ। ਹੁਕਮ ਕਰੋ।"

"ਸੱਚੇ ਪਾਤਸ਼ਾਹ"! ਦਇਆ ਸਿੰਘ ਨੇ ਸਤਿਕਾਰ ਵਜੋਂ ਸਿਰ ਝੁਕਾਅ ਕੇ ਕਿਹਾ, "ਇਹ ਦਇਆ ਸਿੰਘ ਬੇਨਤੀ ਨਹੀਂ ਕਰ ਰਿਹਾ, ਸਗੋਂ ਪੰਥ ਆਪ ਜੀ ਨੂੰ ਹੁਕਮ ਦਿੰਦਾ ਹੈ ਕਿ ਆਪ ਏਥੇ ਸ਼ਹੀਦ ਹੋਣ ਦੀ ਥਾਂ ਰਾਤ ਦੇ ਹਨੇਰੇ ਵਿਚ ਸਹੀ ਸਾਲਮਤ ਹਵੇਲੀ ਵਿਚੋਂ ਨਿਕਲ ਜਾਓ। ਕਿਸ ਢੰਗ ਨਾਲ ਨਿਕਲੋ ਤੇ ਹਜ਼ੂਰ ਦੇ ਨਾਲ ਕੌਣ ਜਾਵੇ, ਇਸ ਬਾਰੇ ਅਸੀਂ ਸਲਾਹ ਕਰਕੇ ਫ਼ੈਸਲਾ ਕਰਦੇ ਹਾਂ ਅਤੇ ਇਹ ਫ਼ੈਸਲਾ ਆਖ਼ਰੀ ਹੈ।"

ਰਾਤ ਪੈ ਚੁੱਕੀ ਸੀ। ਸ਼ਾਹੀ ਅਫ਼ਸਰਾਂ ਨੇ ਫ਼ੈਸਲਾ ਕੀਤਾ ਕਿ ਰਾਤ ਘੇਰਾ ਮੁਕੰਮਲ ਰੱਖਿਆ ਜਾਵੇ ਅਤੇ ਦਿਨੇ ਗੁਰੂ ਨੂੰ ਜਿਉਂਦੇ ਨੂੰ ਫੜ ਲਿਆ ਜਾਵੇਗਾ। ਗੁਰਦੇਵ ਨੂੰ ਜਿਉਂਦਿਆਂ ਫੜਨ ਵਿਚ ਹੀ ਵੈਰੀ ਆਪਣੀ ਪੂਰੀ ਜਿੱਤ ਸਮਝਦੇ ਸਨ।

## ਭਾਈ ਸੰਗਤ ਸਿੰਘ ਸਿਰ ਕਲ਼ਗੀ ਸਜਾਈ ਗਈ

ਅੱਧੀ ਕੁ ਰਾਤ ਦੇ ਕਰੀਬ ਗੁਰਦੇਵ ਦੇ ਹਵੇਲੀ ਵਿਚੋਂ ਨਿਕਲਣ ਦੀ ਤਿਆਰੀ ਹੋਈ। ਭਾਈ ਦਇਆ ਸਿੰਘ (ਪਿਆਰਾ), ਭਾਈ ਧਰਮ ਸਿੰਘ (ਪਿਆਰਾ)* ਤੇ ਭਾਈ ਮਾਨ ਸਿੰਘ, ਗੁਰੂ ਮਹਾਰਾਜ ਦੇ ਨਾਲ ਜਾਣ ਵਾਸਤੇ ਤਿਆਰ ਹੋਏ। ਇਹ

* ਬਾਕੀ ਤਿੰਨੇ ਪਿਆਰੇ ਏਸ ਯੁੱਧ ਵਿਚ ਸ਼ਹੀਦ ਹੋ ਗਏ ਸਨ।

ਵੀ ਜ਼ਰੂਰੀ ਸਮਝਿਆ ਗਿਆ ਕਿ ਗੁਰੂ ਜੀ ਦੇ ਹਵੇਲੀ ਵਿਚ ਮੌਜੂਦ ਹੋਣ ਦਾ ਭੁਲੇਖਾ ਵੈਰੀ ਦੇ ਦਿਲ ਵਿਚ ਕਾਇਮ ਰਹਿਣਾ ਚਾਹੀਦਾ ਹੈ। ਸੋ ਭਾਈ ਸੰਗਤ ਸਿੰਘ ਜੀ ਦੇ ਸਿਰ 'ਤੇ ਮਹਾਰਾਜ ਦੀ ਕਲਗ਼ੀ ਸਜਾ ਕੇ ਤੇ ਓਹਾ ਪੁਸ਼ਾਕ ਪਹਿਨਾ ਕੇ ਸਿੰਘਾਸਣ ਉੱਤੇ ਬਿਠਾ ਦਿੱਤਾ ਗਿਆ। ਭਾਈ ਸੰਗਤ ਸਿੰਘ ਜੀ ਦਾ ਹੁਲੀਆ ਤੇ ਕੱਦ ਹੂ-ਬ-ਹੂ ਗੁਰਦੇਵ ਨਾਲ ਮਿਲਦੇ ਸਨ।

## ਸੰਗਤ ਸਿੰਘ ਨਾਲ ਹੋਰ ਪਿਛੇ ਰਹੇ

ਭਾਈ ਸੰਗਤ ਸਿੰਘ ਜੀ ਪਾਸ ਉਸ ਵੇਲੇ ਸੱਤ ਸਿੰਘ (ਭਾਈ ਸੰਤ ਸਿੰਘ, ਰਾਮ ਸਿੰਘ, ਕਿਹਰ ਸਿੰਘ, ਸੰਤੋਖ ਸਿੰਘ, ਦੇਵਾ ਸਿੰਘ, ਜਿਊਣ ਸਿੰਘ ਤੇ ਕਾਠਾ ਸਿੰਘ) ਹੋਰ ਸਨ। ਗੁਰੂ ਜੀ ਨੇ ਹੁਕਮ ਦਿੱਤਾ, "ਇਹ ਅੱਠੇ ਸਿੰਘ ਹਵੇਲੀ ਵਿਚ ਪਿੱਛੇ ਰਹਿਣਗੇ। ਸਾਰੀ ਰਾਤ ਗੋਲੀ ਚਲਾਉਂਦੇ ਤੇ ਨਗਾਰਾ ਖੜਕਾਉਂਦੇ ਰਹਿਣਾ। ਭਲਕੇ ਦਿਨ ਚੜ੍ਹੇ ਇਕ ਇਕ ਸਿੰਘ ਨੇ ਮੈਦਾਨ ਵਿਚ ਲੜ ਕੇ ਸ਼ਹੀਦ ਹੋ ਜਾਣਾ। ਜਿਉਂਦੇ ਜੀ ਵੈਰੀ ਦੇ ਕਾਬੂ ਨਹੀਂ ਆਉਣਾ। ਅਸੀਂ ਏਥੇ ਸ਼ਹੀਦ ਹੋਣ ਵਾਲਿਆਂ ਨੂੰ 'ਮੁਕਤਿਆਂ' ਦਾ ਵਰ ਦਿੰਦੇ ਹਾਂ। ਪੰਥ ਸਦਾ ਇਹਨਾਂ ਨੂੰ 'ਮੁਕਤੇ'† ਕਹਿਕੇ ਯਾਦ ਕਰਿਆ ਕਰੇਗਾ।"

## ਗੁਰੂ ਜੀ ਨਾਲ ਤਿੰਨ ਸਿੰਘ ਨਿਕਲੇ

ਅਕਾਲ ਪੁਰਖ ਦੀ ਓਟ ਰੱਖ ਕੇ ਗੁਰੂ ਮਹਾਰਾਜ ਤਿੰਨ ਸਿੰਘਾਂ (ਭਾਈ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ) ਨੂੰ ਨਾਲ ਲੈ ਕੇ ਹਵੇਲੀ ਵਿਚੋਂ ਬਾਹਰ ਨਿਕਲੇ। ਮਿੱਥੀ ਵਿਉਂਤ ਅਨੁਸਾਰ ਚੌਹਾਂ ਨੇ ਵੱਖ-ਵੱਖ ਪਾਸਿਆਂ ਨੂੰ ਨਿਖੜ ਕੇ ਜਾਣਾ ਸੀ, ਤਾਂ ਕਿ ਵੈਰੀ ਨੂੰ ਭੁਲੇਖਾ ਪਾਇਆ ਜਾ ਸਕੇ। ਹਜ਼ੂਰ ਨੇ ਸਮਝਾ ਦਿੱਤਾ ਕਿ ਘੇਰੇ 'ਚੋਂ ਬਾਹਰ ਨਿਕਲ ਕੇ ਉਸ ਤਾਰੇ ਦੀ ਸੇਧ ਉੱਤੇ ਚੱਲਣਾ ਹੈ।

ਇਕ ਪਾਸੇ ਗੁਰੂ ਮਹਾਰਾਜ ਨੇ ਉੱਚੀ ਅਵਾਜ਼ ਵਿਚ ਕਿਹਾ, "ਸਿੱਖਾਂ ਦਾ ਗੁਰੂ ਜਾ ਰਿਹਾ ਹੈ। ਕਿਸੇ ਵਿਚ ਹਿੰਮਤ ਹੈ, ਤਾਂ ਰੋਕ ਲਵੇ।"

ਦੁਸ਼ਮਣ ਉਭੜਵਾਹੇ ਜਾਗ ਪਏ। ਦੂਸਰੇ ਪਾਸਿਉਂ ਭਾਈ ਦਇਆ ਸਿੰਘ ਦੀ ਅਵਾਜ਼ ਆਈ, "ਐਧਰ। ਗੁਰੂ ਐਧਰ ਜਾ ਰਿਹਾ ਜੇ।"

ਤੀਸਰੇ ਪਾਸਿਉਂ ਭਾਈ ਧਰਮ ਸਿੰਘ ਜੀ ਨੇ ਕਿਹਾ, "ਤਕੜੇ ਹੋਵੋ, ਸਿੱਖਾਂ ਦਾ ਗੁਰੂ ਤਾਂ ਇਸ ਪਾਸੇ ਜਾ ਰਿਹਾ ਹੈ।"

ਚੌਥੇ ਪਾਸਿਉਂ ਭਾਈ ਮਾਨ ਸਿੰਘ ਨੇ ਏਹਾ ਅਵਾਜ਼ ਉੱਚੀ ਕੀਤੀ। ਹਵੇਲੀ ਵਿਚੋਂ ਨਿਕਲਣ ਲੱਗਿਆਂ ਸਾਰਿਆਂ ਨੇ ਭੇਸ ਬਦਲ ਲਏ ਸਨ। ਤਿੰਨੇ ਸਿੰਘ ਵੱਖ-ਵੱਖ ਪਾਸਿਆਂ ਤੋਂ ਅਵਾਜ਼ਾਂ ਦੇ ਰਹੇ ਸਨ, ਕਿ ਗੁਰੂ ਇਸ ਪਾਸੇ ਜਾ ਰਿਹਾ ਹੈ।

ਉਧਰ ਹਵੇਲੀ ਵਿਚੋਂ ਨਗਾਰੇ ਦੀ ਗੂੰਜ ਦੇ ਨਾਲ ਇਕ ਸਿੰਘ ਦੀ ਅਵਾਜ਼ ਆਈ, "ਐਧਰ ਵੇਖੋ। ਗੁਰੂ ਹਵੇਲੀ ਵਿਚ ਬੈਠਾ ਹੈ।"

---

† ਅਰਦਾਸ ਵਾਲੇ 'ਚਾਲੀ ਮੁਕਤੇ' ਏਹਾ ਹਨ।

ਵੈਰੀਆਂ ਨੇ ਬਲਦੀਆਂ ਮਸਾਲਾਂ ਉੱਚੀਆਂ ਕਰਕੇ ਵੇਖਿਆ। ਚੁਬਾਰੇ ਦੇ ਖੁੱਲ੍ਹੇ ਬੂਹੇ ਦੇ ਅੰਦਰ ਭਾਈ ਸੰਗਤ ਸਿਘ ਜੀ ਕਲਗੀ ਜਿਗ੍ਹਾ ਸਜਾਈ ਸਿੰਘਾਸਣ 'ਤੇ ਬੈਠੇ ਤੀਰ ਚਲਾ ਰਹੇ ਸਨ।

ਦੁਸ਼ਮਣ ਦਲ ਵਿਚ ਹਲਚਲ ਮਚ ਗਈ। ਕਈ ਆਪਸ ਵਿਚ ਹੀ ਕੱਟ ਮਰੇ। ਘੇਰੇ 'ਤੇ ਖੜ੍ਹੇ ਦਸਤਿਆਂ ਦੀ ਤਰਤੀਬ ਟੁੱਟ ਗਈ। ਇਸ ਗੜਬੜ ਵਿਚ ਗੁਰੂ ਜੀ ਤੇ ਤਿੰਨੇ ਸਿੰਘ ਘੇਰੇ ਵਿਚੋਂ ਨਿਕਲ ਗਏ।

ਅਗਲੇ ਦਿਨ ਨੌਂ ਪੋਹ ਨੂੰ ਵੈਰੀ ਨੇ ਦਿਨ ਚੜ੍ਹਦੇ ਨਾਲ ਹੀ ਹਵੇਲੀ ਉੱਤੇ ਧਾਵਾ ਬੋਲ ਦਿੱਤਾ। ਅੰਦਰਲੇ ਅੱਠੇ ਸਿੰਘ ਹਵੇਲੀ 'ਚੋਂ ਬਾਹਰ ਨਿਕਲ ਕੇ ਮਰਦਾਂ ਵਾਂਗ ਲੜ ਕੇ ਸ਼ਹੀਦ ਹੋ ਗਏ। ਸ਼ਹੀਦ ਹੋਏ ਪਏ ਸੰਗਤ ਸਿੰਘ ਜੀ ਦਾ ਸਿਰ ਵੈਰੀ ਨੇ ਉਤਾਰ ਲਿਆ। ਗੁਰੂ ਜੀ ਵਾਲੀ ਪੁਸ਼ਾਕ ਤੇ ਸੀਸ ਉੱਤੇ ਕਲਗ਼ੀ ਵੇਖ ਕੇ ਦੁਸ਼ਮਣ ਭੁਲੇਖਾ ਖਾ ਗਿਆ ਤੇ ਸਾਰੀ ਫ਼ੌਜ ਵਿਚ ਰੌਲਾ ਪੈ ਗਿਆ ਕਿ ਗੁਰੂ ਜੀ ਸ਼ਹੀਦ ਹੋ ਗਏ ਹਨ। ਪਰ ਕੁਝ ਜਾਣੂਆਂ ਨੇ ਭਾਈ ਸੰਗਤ ਸਿੰਘ ਜੀ ਦਾ ਸਿਰ ਵੇਖ ਕੇ ਕਹਿ ਦਿੱਤਾ ਕਿ ਇਹ ਗੁਰੂ ਜੀ ਨਹੀਂ।

ਵਜ਼ੀਰ ਖ਼ਾਨ ਤੇ ਬਾਕੀ ਸ਼ਾਹੀ ਜਰਨੈਲਾਂ ਵਾਸਤੇ ਇਹ ਹਾਰ ਨਾਲੋਂ ਵੀ ਭੈੜੀ ਨਮੋਸ਼ੀ ਸੀ। ਉਹ ਨਿਰਾਸ਼ ਹੋਕੇ ਘਰਾਂ ਨੂੰ ਮੁੜ ਪਏ। ਵਜ਼ੀਰ ਖ਼ਾਨ ਨੇ ਕੁਝ ਗਸ਼ਤੀ ਦਸਤੇ ਗੁਰੂ ਜੀ ਦੀ ਭਾਲ ਵਾਸਤੇ ਇਲਾਕੇ ਵਿਚ ਖੋਜ ਕਰਨ ਲਈ ਨਿਯਤ ਕਰ ਦਿੱਤੇ।

# ਅਠਾਰ੍ਹਵਾਂ ਕਾਂਡ

## ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਗੁਰੂ ਜੀ ਨਾਲੋਂ ਵਿਛੜ ਗਏ

ਉਹ ਕਹਿਰ ਦੀ ਰਾਤ ਸੀ, ਜਦ ਸਿੱਖਾਂ ਨੇ ਸਰਸਾ ਨਦੀ ਪਾਰ ਕੀਤੀ। ਗੁਰਦੇਵ ਦਾ ਸਾਰਾ ਪਰਿਵਰ ਖੇਰੂੰ-ਖੇਰੂੰ ਹੋ ਗਿਆ। ਮਹਾਰਾਜ ਦੇ ਦੋਵੇਂ ਮਹਿਲ ਭਾਈ ਮਨੀ ਸਿੰਘ ਜੀ ਨਾਲ ਦਿੱਲੀ ਨੂੰ ਚਲੇ ਗਏ। ਮਾਤਾ ਗੁਜਰੀ ਜੀ ਤੇ ਛੋਟੇ ਸਾਹਿਬਜ਼ਾਦੇ ਬਾਕੀ ਸਾਰੇ ਸਾਥ ਨਾਲੋਂ ਵਿਛੜ ਗਏ। ਉਹਨਾਂ ਨਾਲ ਇਕੋ ਗੰਗਾ ਰਾਮ ਬ੍ਰਾਹਮਣ ਰਹਿ ਗਿਆ ਸੀ। ਸਿੱਖ ਘ੍ਰਿਣਾ ਨਾਲ ਉਹਨੂੰ 'ਗੰਗੂ' ਕਹਿ ਕੇ ਬੁਲਾਉਂਦੇ ਹਨ।

ਮਾਤਾ ਜੀ ਘੋੜੇ 'ਤੇ ਅਸਵਾਰ ਸਨ। ਛੋਟਾ ਪੋਤਰਾ ਉਹਨਾਂ ਦੇ ਅੱਗੇ ਤੇ ਵੱਡਾ ਪਿਛੇ ਬੈਠਾ ਸੀ। ਮਾਤਾ ਜੀ ਦੇ ਪਾਸ ਮੋਹਰਾਂ ਦੀ ਭਰੀ ਖੁਰਜੀ ਵੇਖ ਕੇ ਗੰਗੂ ਦਾ ਦਿਲ ਲਲਚਾ ਗਿਆ। ਉਹ ਮਾਤਾ ਜੀ ਨੂੰ ਆਪਣੇ ਘਰ, ਪਿੰਡ 'ਖੇੜੀ'† ਲੈ ਗਿਆ। ਗੰਗੂ ਨੇ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਭੋਜਨ ਛਕਾਇਆ ਤੇ ਘਰ ਦੇ ਪਿਛਲੇ ਕਮਰੇ ਵਿਚ ਆਰਾਮ ਕਰਨ ਵਾਸਤੇ ਥਾਂ ਦਿੱਤੀ। ਢਲੀ ਰਾਤ ਪਲ ਕੁ ਮਾਤਾ ਜੀ ਦੀ ਅੱਖ ਲੱਗ ਗਈ। ਗੰਗੂ ਨੇ ਮਾਤਾ ਜੀ ਦੇ ਸਰ੍ਹਾਣਿਉਂ ਮੋਹਰਾਂ ਵਾਲੀ ਖੁਰਜੀ ਚੁੱਕ ਲਈ। ਦਿਨ ਚੜ੍ਹੇ ਮੰਜੇ ਹੇਠਾਂ ਖੁਰਜੀ ਨਾ ਪਈ ਵੇਖ ਕੇ ਮਾਤਾ ਜੀ ਨੇ ਗੰਗੂ ਨੂੰ ਪੁੱਛਿਆ ਤਾਂ ਉਹ ਨਰਾਜ਼ ਹੋ ਕੇ ਮੋਰਿੰਡੇ ਦੇ ਹਾਕਮਾਂ—ਜਾਨੀ ਖ਼ਾਂ ਤੇ ਮਾਨੀ ਖ਼ਾਂ—ਨੂੰ ਚੜ੍ਹਾ ਲਿਆਇਆ। ਉਹ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫ਼ਤਾਰ ਕਰਕੇ ਲੈ ਤੁਰੇ। ਤੁਰਦੀ ਵਾਰ ਮਾਤਾ ਜੀ ਨੇ ਏਨਾ ਹੀ ਕਿਹਾ, "ਗੰਗਿਆ! ਜਿਸ ਧਨ ਬਦਲੇ ਇਹ ਧਰੋਹ ਕੀਤਾ ਈ, ਉਹ ਤੇਰੇ ਸਾਥ ਨਹੀਂ ਨਿਭੇਗਾ।"

## ਸਾਹਿਬਜ਼ਾਦੇ ਸਰਹਿੰਦ ਵਿਚ ਕੈਦ

ਦੋ ਦਿਨ ਸਾਹਿਬਜ਼ਾਦੇ ਮੋਰਿੰਡੇ ਵਿਚ ਕੈਦ ਰਹੇ। ਦਸ ਪੋਹ ਨੂੰ ਨਵਾਬ ਵਜ਼ੀਰ ਖ਼ਾਂ ਵਾਪਸ ਸਰਹਿੰਦ ਪੁੱਜਾ, ਤਾਂ ਮੋਰਿੰਡੇ ਵਾਲਿਆਂ ਮਾਤਾ ਜੀ ਤੇ ਸਾਹਿਬਜ਼ਾਦੇ ਉਥੇ ਜਾ ਪੇਸ਼ ਕੀਤੇ। ਚਮਕੌਰ ਵਿਚੋਂ ਗੁਰੂ ਜੀ ਦੇ ਬਚ ਕੇ ਨਿਕਲ ਜਾਣ ਨੂੰ ਵਜ਼ੀਰ ਖ਼ਾਂ ਆਪਣੀ ਬੜੀ ਵੱਡੀ ਹਾਰ ਤੇ ਨਮੋਸ਼ੀ ਸਮਝਦਾ ਸੀ। ਛੋਟੇ ਸਾਹਿਬਜ਼ਾਦਿਆਂ ਦੇ ਹੱਥ ਆ ਜਾਣ ਕਰਕੇ ਵਜ਼ੀਰ ਖ਼ਾਂ ਦੇ ਮਨ ਨੂੰ ਕੁਝ ਢਾਰਸ ਹੋਈ। ਉਹਨੇ ਮਾਤਾ ਜੀ

† ਹੁਣ ਇਸ ਪਿੰਡ ਨੂੰ 'ਸਹੇੜੀ' ਕਹਿੰਦੇ ਹਨ।

ਤੇ ਸਾਹਿਬਜ਼ਾਦਿਆਂ ਨੂੰ ਕਿਲ੍ਹੇ ਦੇ ਬੁਰਜ ਵਿਚ ਕੈਦ ਕਰ ਦਿੱਤਾ। ਲੱਗਭੱਗ ਅੱਠ ਪਹਿਰ ਦਾਦੀ ਪੋਤਰੇ ਭੁੱਖੇ ਤਿਹਾਏ ਰਹੇ। ਅਗਲੇ ਦਿਨ ਕਚਹਿਰੀ ਲੱਗੀ ਤਾਂ ਸਾਹਿਬਜ਼ਾਦਿਆਂ ਨੂੰ ਪੇਸ਼ ਕੀਤਾ ਗਿਆ।

ਭਰੀ ਕਚਹਿਰੀ ਵਿਚ ਸਾਹਿਬਜ਼ਾਦਿਆਂ ਨੇ ਨਿਰਭੈ ਹੋ ਕੇ ਗੱਜ ਕੇ ਫ਼ਤਹਿ ਬੁਲਾਈ। ਸਾਰੇ ਦਰਬਾਰੀ ਸੁਣ ਕੇ ਸੜ ਭੁੱਜ ਗਏ। ਸੁੱਚਾ ਨੰਦ ਨੇ ਸਾਹਿਬਜ਼ਾਦਿਆਂ ਨੂੰ ਡੁਲਾਉਣ ਦਾ ਬਥੇਰਾ ਯਤਨ ਕੀਤਾ, ਪਰ ਗੁਰੂ ਤੇਗ਼ ਬਹਾਦਰ ਜੀ ਦੇ ਪੋਤਰੇ ਅਡੋਲ ਰਹੇ। ਉਹ ਈਨ ਮੰਨਣ ਲਈ ਤਿਆਰ ਨਾ ਹੋਏ, ਤਾਂ ਮੌਤ ਦਾ ਹੁਕਮ ਸੁਣਾ ਦਿੱਤਾ ਗਿਆ।

ਵਜ਼ੀਰ ਖ਼ਾਨ ਨੇ ਮਲੇਰਕੋਟਲੇ ਵਾਲੇ ਸ਼ੇਰ ਮੁਹੰਮਦ ਖ਼ਾਨ ਨੂੰ ਕਿਹਾ, "ਗੁਰੂ ਜੀ ਨੇ ਚਮਕੌਰ ਵਿਚ ਤੁਹਾਡੇ ਭਾਈ ਨਾਹਰ ਖ਼ਾਨ ਨੂੰ ਕਤਲ ਕੀਤਾ ਸੀ। ਤੁਸੀਂ ਸਾਹਿਬਜ਼ਾਦਿਆਂ ਨੂੰ ਕਤਲ ਕਰਕੇ ਭਰਾ ਦਾ ਬਦਲਾ ਲੈ ਲਵੋ।"

ਸ਼ੇਰ ਮੁਹੰਮਦ ਖ਼ਾਂ ਨੇ ਉੱਤਰ ਦਿੱਤਾ, "ਮੇਰਾ ਭਾਈ ਮੈਦਾਨ ਵਿਚ ਲੜਦਾ ਮਾਰਿਆ ਗਿਆ ਸੀ। ਮੈਦਾਨ ਵਿਚ ਲੜ ਕੇ ਗੁਰੂ ਤੋਂ ਬਦਲਾ ਲੈਣਾ ਮੇਰਾ ਹੱਕ ਹੈ, ਪਰ ਇਹਨਾਂ ਮਾਸੂਮਾਂ ਨੂੰ ਮਾਰਨਾ ਪਾਪ ਹੈ। ਮੈਂ ਇਹ ਗੁਨਾਹ ਕਰਨ ਨੂੰ ਤਿਆਰ ਨਹੀਂ। ਇਹਨਾਂ ਨੂੰ ਛੱਡ ਦੇਣਾ ਚਾਹੀਦਾ ਹੈ।"

ਸੁੱਚਾ ਨੰਦ ਤੇ ਮੁਫ਼ਤੀ ਨੇ ਕੋਲੋਂ ਹੋਰ ਸਲਾਹ ਦਿੱਤੀ, "ਮੌਤ ਤੋਂ ਪਹਿਲਾਂ ਇਹਨਾਂ ਨੂੰ ਤਸੀਹੇ ਦੇ ਕੇ ਦੀਨ ਮਨਾਉਣ ਦਾ ਚਾਰਾ ਕਰਨਾ ਚਾਹੀਦਾ ਹੈ। ਸਾਡੀ ਸਹੀ ਜਿੱਤ ਇਹਨਾਂ ਨੂੰ ਮੁਸਲਮਾਨ ਬਣਾ ਲੈਣ ਵਿਚ ਹੈ।" ਮੁਫ਼ਤੀ ਨੇ ਦੀਵਾਰ ਵਿਚ ਚਿਣਨ ਦਾ ਹੁਕਮ ਦਿੱਤਾ।

ਗਿ. ਗਿਆਨ ਸਿੰਘ* ਲਿਖਦਾ ਹੈ ਕਿ ਗੋਡਿਆਂ ਤੱਕ ਕੰਧ ਆ ਗਈ ਤਾਂ ਕੰਧ ਫੱਟ ਗਈ ਤੇ ਸਾਹਿਬਜ਼ਾਦੇ ਬੇਹੋਸ਼ ਹੋ ਕੇ ਡਿੱਗ ਪਏ। ਸੂਬੇ ਦੇ ਹੁਕਮ ਨਾਲ ਉਹਨਾਂ ਨੂੰ ਹੋਸ਼ ਵਿਚ ਲਿਆਉਣ ਦਾ ਚਾਰਾ ਕੀਤਾ ਗਿਆ ਅਤੇ ਉਠਾ ਕੇ ਉਸੇ ਹਾਲਤ ਵਿਚ ਮਾਤਾ ਗੁਜਰੀ ਜੀ ਕੋਲ ਪਹੁੰਚਾ ਦਿੱਤੇ ਗਏ। ਕੁਝ ਅਫ਼ਸਰਾਂ ਨੇ ਮਾਤਾ ਜੀ ਨੂੰ ਸਮਝਾਉਣ ਦਾ ਯਤਨ ਕੀਤਾ ਕਿ ਉਹ ਇਸਲਾਮ ਕਬੂਲ ਕਰ ਕੇ ਬੱਚਿਆਂ ਦੀ ਜਾਨ ਬਚਾ ਲਵੇ।

ਜਦ ਉਹ ਫਿਰ ਵੀ ਧਰਮੋਂ ਨਾ ਡੋਲੇ ਤਾਂ ਅਗਲੇ ਦਿਨ (੧੩ ਪੋਹ, ੧੭੬੧ ਬਿ. ਨੂੰ) ਦੋਵੇਂ ਸਾਹਿਬਜ਼ਾਦੇ ਸ਼ਹੀਦ ਕਰਨ ਵਾਸਤੇ ਕਚਹਿਰੀ ਵਿਚ ਲਿਆਂਦੇ ਗਏ। ਉਸ ਵੇਲੇ ਬਾਬਾ ਜ਼ੋਰਾਵਰ ਸਿੰਘ ਦੀ ਉਮਰ ਸੱਤ ਸਾਲ, ਗਿਆਰਾਂ ਮਹੀਨੇ, ਅੱਠ ਦਿਨ ਦੀ ਸੀ ਤੇ ਬਾਬਾ ਫ਼ਤਹਿ ਸਿੰਘ ਦੀ ਉਮਰ ਪੰਜ ਸਾਲ, ਦਸ ਮਹੀਨੇ, ਦਸ

---

* ਪੰਥ ਪ੍ਰਕਾਸ਼, (੧੯੨੩ ਈ. ਦੀ ਛਪੀ ਐਡੀਸ਼ਨ) ਪੰਨੇ ੨੬੧-੬੯

ਦਿਨ ਦੀ ਸੀ। ਦੋਹਾਂ ਨੂੰ ਛੁਰੀ ਨਾਲ ਹਲਾਲ (ਜ਼ਿਬਹਾ) ਕਰਕੇ ਸ਼ਹੀਦ ਕਰਨ ਦਾ ਹੁਕਮ ਦਿੱਤਾ ਗਿਆ। ਸੇਰ ਮੁਹੰਮਦ ਖ਼ਾਂ ਇਹ ਅਤਿਆਚਾਰ ਹੁੰਦਾ ਵੇਖ ਕੇ ਸਹਾਰ ਨਾ ਸਕਿਆ। ਉਹ ਹਾਅ ਦਾ ਨਾਅਰਾ ਮਾਰ ਕੇ ਕਚਹਿਰੀ ਵਿਚੋਂ ਨਿਕਲ ਗਿਆ

ਗਿ. ਰਤਨ ਸਿੰਘ ਭੰਗੂ ਪ੍ਰਾਚੀਨ ਪੰਥ ਪ੍ਰਕਾਸ਼† ਵਿਚ ਲਿਖਦਾ ਹੈ :

"ਹਤੋ ਉਹਾਂ ਥੋ ਛੁਰਾ ਇਕ ਵਾਰੋ। ਦੈ ਗੋਡੇ ਹੇਠ ਕਰ ਜ਼ਿਬਹ ਡਾਰੋ।

ਤੜਫ਼ ਤੜਫ਼ ਗਈ ਜਿੰਦ ਉਡਾਇ। ਇਮ ਸ਼ੀਰਖੋਰ ਦੁਇ ਦਏ ਕਤਲਾਇ।"

ਅੰਤ ਸੂਬੇਦਾਰ ਦੇ ਹੁਕਮ ਨਾਲ ਸ਼ਾਸ਼ਲ ਬੇਗ ਤੇ ਬਾਸ਼ਲ ਬੇਗ ਜੱਲਾਦਾਂ ਨੇ ਦੋਹਾਂ ਸਾਹਿਬਜ਼ਾਦਿਆਂ ਦੀ ਛਾਤੀ ਉੱਤੇ ਗੋਡਾ ਰੱਖ ਕੇ ਬੱਕਰੇ ਵਾਂਗ ਛੁਰੀ ਨਾਲ ਜ਼ਿਬਹ ਕੀਤਾ। ਇਸ ਤਰ੍ਹਾਂ ਉਹ ਮਰਦ ਸ਼ਹੀਦੀ ਪਾ ਗਏ।

## ਮਾਤਾ ਗੁਜਰੀ ਜੀ ਸ਼ਹੀਦ

ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਖ਼ਬਰ ਮਾਤਾ ਗੁਜਰੀ ਜੀ ਨੂੰ ਪਹੁੰਚੀ ਤਾਂ ਉਹਨਾਂ ਗ਼ਮ ਨਾਲ ਹਉਕਾ ਭਰ ਕੇ ਪ੍ਰਾਣ ਤਿਆਗ ਦਿੱਤੇ।*

## ਟੋਡਰ ਮੱਲ ਨੇ ਸਸਕਾਰ ਕੀਤਾ

ਸਰਹਿੰਦ ਦੇ ਜੌਹਰੀ ਟੋਡਰ ਮੱਲ ਨੇ ਨਵਾਬ ਵਜ਼ੀਰ ਖ਼ਾਂ ਪਾਸੋਂ ਮੋਹਰਾਂ ਵਿਛਾ ਕੇ ਅੰਗੀਠੇ ਜੋਗੀ ਥਾਂ ਪ੍ਰਾਪਤ ਕੀਤੀ ਤੇ ਅਗਲੇ ਦਿਨ ਮਾਤਾ ਗੁਜਰੀ ਜੀ ਤੇ ਦੋਹਾਂ ਸਾਹਿਬਜ਼ਾਦਿਆਂ ਦਾ ਸਸਕਾਰ ਕੀਤਾ। ਉਸ ਥਾਂ 'ਤੇ ਗੁਰਦੁਆਰਾ 'ਜੋਤੀ ਸਰੂਪ' ਕਾਇਮ ਹੈ।

## ਗੰਗੂ ਕਿਵੇਂ ਮਰਿਆ

ਹੁਣ ਵਾਰੀ ਆ ਗਈ ਵਿਸ਼ਵਾਸਘਾਤੀ ਗੰਗੂ ਦੀ। ਜਿਸ ਧਨ ਦੇ ਲਾਲਚ ਵਿਚ ਉਸ ਨੇ ਐਡਾ ਵੱਡਾ ਪਾਪ ਕੀਤਾ ਸੀ, ਉਹ ਧਨ ਉਸ ਦੀ ਮੌਤ ਦਾ ਕਾਰਨ ਬਣਿਆ। ਵਜ਼ੀਰ ਖ਼ਾਂ ਨੇ ਉਹ ਰਕਮ ਸਰਕਾਰੀ ਖ਼ਜ਼ਾਨੇ ਵਿਚ ਜਮ੍ਹਾਂ ਕਰਾਉਣ ਵਾਸਤੇ ਕਿਹਾ। ਗੰਗੂ ਨੇ ਮੰਨਣ ਤੋਂ ਇਨਕਾਰ ਕੀਤਾ ਤਾਂ ਹਾਕਮਾਂ ਵੱਲੋਂ ਮਾਰ

---

† ਜੂਨ, ੧੯੩੯ ਈ. ਦੀ ਛਪੀ, ਪੰਨਾ ੪੯। ਇਥੋਂ ਤੱਕ ਕਿਸੇ ਇਤਿਹਾਸਕਾਰ ਨੇ ਨੀਹਾਂ ਦਾ ਜ਼ਿਕਰ ਨਹੀਂ ਕੀਤਾ। ਕਿਸੇ ਨੇ ਤਲਵਾਰ ਨਾਲ ਸੀਸ ਉਤਾਰੇ ਲਿਖਿਆ ਹੈ, ਕਿਸੇ ਨੇ ਪੇਟ ਚੀਰ ਕੇ ਤੇ ਕਿਸੇ ਨੇ ਛਾਤੀ ਚੀਰ ਕੇ ਸ਼ਹੀਦ ਕੀਤੇ ਲਿਖਿਆ ਹੈ। ਗਿ. ਗਿਆਨ ਸਿੰਘ ਵੀ ਕੰਧਾਂ ਵਿਚ ਚਿਣਨ ਤੋਂ ਅਗਲੇ ਦਿਨ ਤਲਵਾਰ ਨਾਲ ਸ਼ਹੀਦ ਕੀਤੇ ਮੰਨਦਾ ਹੈ। ਵਧੇਰੇ ਵਿਸਥਾਰ ਵਾਸਤੇ ਵੇਖੋ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ' ਪੰਨਾ ੩੨੧।

* ਜਦੋਂ ਮਾਤਾ ਗੁਜਰੀ ਜੀ ਨੇ ਸੁਣਿਆ ਕਿ ਬੱਚਿਆਂ ਨਾਲ ਕੀ ਬੀਤੀ ਹੈ, ਤਾਂ ਉਹ ਬੇਹੋਸ਼ ਹੋ ਕੇ ਡਿੱਗ ਪਏ ਤੇ ਫਿਰ ਕਦੇ ਨਾ ਉੱਠੇ। ਬੈਨਰਜੀ, ਦੂਸਰਾ ਹਿੱਸਾ, ਪੰਨਾ ੧੩੭ ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੯੯।

ਕੁਟਾਈ ਸ਼ੁਰੂ ਹੋ ਗਈ। ਸਿੱਟਾ ਇਹ ਨਿਕਲਿਆ ਕਿ ਗੰਗੂ ਸਰਕਾਰੀ ਬੰਦਿਆਂ ਹੱਥੋਂ ਕੁੱਟੀਂਦਾ ਕੁੱਟੀਂਦਾ ਹੀ ਮਰ ਗਿਆ।† ਪਿਛੋਂ (੧੮੨੦ ਬਿ. ਵਿਚ) ਸਿੰਘਾਂ ਨੇ ਪਿੰਡ ਖੇੜੀ ਉੱਤੇ ਹਮਲਾ ਕਰਕੇ ਗੰਗੂ ਦੇ ਪਰਿਵਾਰ ਦੇ ਬਹੁਤ ਸਾਰੇ ਬੰਦੇ ਮਾਰ ਦਿੱਤੇ ਤੇ ਘਰ ਉਜਾੜ ਦਿੱਤੇ।

## ਸ਼ਹੀਦੀ ਦਾ ਅਸਰ

ਠੀਕ ਕਹਿੰਦੇ ਹਨ, ਸ਼ਹੀਦ ਦੀ ਮੌਤ ਕੌਮ ਨੂੰ ਨਵਾਂ ਜੀਵਨ ਬਖ਼ਸ਼ਦੀ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਸ਼ਹੀਦੀ ਨਾਲ ਲੋਕਾਂ ਦੇ ਅੰਦਰ ਗ਼ੁੱਸੇ ਦੀ ਅੱਗ ਸੁਲਗਣ ਲੱਗ ਪਈ ਸੀ। ਪਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਨੇ ਤਾਂ ਉਸ ਨੂੰ ਭਾਂਬੜਾਂ ਵਿਚ ਬਦਲ ਦਿੱਤਾ। ਸਿੱਖ ਜਨਤਾ ਦੇ ਦਿਲਾਂ ਵਿਚ ਅਜਿਹੀ ਜਵਾਲਾ ਭੜਕੀ, ਜਿਸ ਨੇ ਮੁਗ਼ਲ ਰਾਜ ਨੂੰ ਸਾੜ ਕੇ ਸੁਆਹ ਕਰ ਦਿੱਤਾ।

---

† ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੧੯੯।
ਗੁਰ ਬਿਲਾਸ, ਪੰਨੇ ੨੨੬-੨੭।

# ਉਨ੍ਹੀਵਾਂ ਕਾਂਡ

## ਮਾਛੀਵਾੜੇ ਤੋਂ ਦੀਨੇ ਤੱਕ ਅਤੇ ਜ਼ਫ਼ਰਨਾਮਾ

ਚਮਕੌਰ ਦੇ ਘੇਰੇ ਵਿਚੋਂ ਨਿਕਲਦਿਆਂ ਮਹਾਰਾਜ ਦਾ ਜੋੜਾ ਰਾਹ ਵਿਚ ਹੀ ਰਹਿ ਗਿਆ ਸੀ। ਗੁਰਦੇਵ ਨੰਗੇ ਪੈਰੀਂ ਹੀ ਮਿੱਥੀ ਸੇਧ ਉੱਤੇ ਤੁਰੇ ਗਏ। ਕਿੜੀ ਪਿੰਡ ਕੋਲ ਦੋ ਗੁੱਜਰਾਂ ਅਲਫ਼ੂ ਤੇ ਗਾਮੂ ਨੇ ਗੁਰੂ ਜੀ ਨੂੰ ਵੇਖ ਕੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਗੁਰਦੇਵ ਨੇ ਉਹਨਾਂ ਦੋਹਾਂ ਨੂੰ ਮਾਰ ਦਿੱਤਾ।

### ਮਾਛੀਵਾੜੇ ਪੁੱਜੇ

ਪਿੰਡ ਬਹਿਲੋਲ ਤੱਕ ਪੁੱਜਦਿਆਂ ਚੰਗਾ ਚਾਨਣ ਹੋ ਗਿਆ। ਇਥੇ ਸੰਗਣੇ ਜੰਗਲ ਵਿਚ ਮਹਾਰਾਜ ਨੇ ਜੰਡ ਹੇਠ ਕੁਝ ਚਿਰ ਅਰਾਮ ਕੀਤਾ। (ਇਥੇ ਗੁਰਦੁਆਰਾ ਜੰਡ ਸਾਹਿਬ ਹੈ।) ਗੁਰਦੇਵ ਫਿਰ ਅੱਗੇ ਤੁਰ ਪਏ। ਨੰਗੇ ਪੈਰੀਂ ਚਲਦਿਆਂ ਚਲਦਿਆਂ ਛਾਲੇ ਪੈ ਗਏ। ਮਾਛੀਵਾੜੇ ਦੇ ਬਾਹਰ ਇਕ ਬਾਗ਼ ਵਿਚ ਗੁਰਦੇਵ ਖੂਹ 'ਤੇ ਜਾ ਅਟਕੇ। ਖੂਹ ਦੀ ਮਾਹਲ ਨਾਲੋਂ ਟਿੰਡ ਖੋਲ੍ਹ ਕੇ ਹਜ਼ੂਰ ਨੇ ਪਾਣੀ ਪੀਤਾ। ਓਹਾ ਸੱਖਣਾ ਟਿੰਡ ਸਰ੍ਹਾਣੇ ਰੱਖ ਕੇ ਗੁਰਦੇਵ ਸੌਂ ਗਏ। ਉਸ ਵੇਲੇ ਵੀ ਹਜ਼ੂਰ ਦਾ ਸੱਜਾ ਹੱਥ ਤਲਵਾਰ ਦੀ ਮੁੱਠ ਉੱਤੇ ਸੀ।

### ਤਿੰਨੇ ਸਿੰਘ ਮਿਲ ਗਏ

ਚਮਕੌਰ ਦੇ ਘੇਰੇ ਵਿਚੋਂ ਨਿਕਲਣ ਲੱਗਿਆਂ ਸਾਰੇ ਸਿੱਖ ਨਿੱਖੜ ਗਏ ਸਨ। ਦੱਸੇ ਹੋਏ ਤਾਰੇ ਦੀ ਸੇਧ ਉੱਤੇ ਚਲਦੇ ਚਲਦੇ ਉਹ ਤਿੰਨੇ ਆਪਸ ਵਿਚ ਮਿਲ ਪਏ। ਗੁਰਦੇਵ ਦੇ ਪਹੁੰਚਣ ਤੋਂ ਥੋੜ੍ਹਾ ਚਿਰ ਪਿਛੋਂ ਤਿੰਨੇ ਸਿੰਘ (ਭਾਈ ਦਇਆ ਸਿੰਘ, ਭਾਈ ਧਰਮ ਸਿੰਘ, ਭਾਈ ਮਾਨ ਸਿੰਘ) ਵੀ ਉਸੇ ਬਾਗ਼ ਵਿਚ ਪਹੁੰਚ ਗਏ। ਤਿੰਨੇ ਸਿੰਘ ਖੂਹ ਉੱਤੇ ਪਹੁੰਚੇ। ਅੱਗੇ ਗੁਰੂ ਮਹਾਰਾਜ ਟਿੰਡ ਸਰ੍ਹਾਣੇ ਰੱਖ ਕੇ ਸੁੱਤੇ ਪਏ ਸਨ।

### ਗੁਲਾਬੇ ਦੇ ਘਰ

ਗੁਲਾਬੇ ਮਸੰਦ ਨੂੰ ਪਤਾ ਲੱਗਾ ਤਾਂ ਉਹ ਮਹਾਰਾਜ ਨੂੰ ਘਰ ਲੈ ਗਿਆ। ਰਾਤ ਦੇ ਭੋਜਨ ਵਾਸਤੇ ਗੁਲਾਬੇ ਨੇ ਬੱਕਰਾ ਪੇਸ਼ ਕੀਤਾ। ਗੁਰਦੇਵ ਦੀ ਆਗਿਆ ਪਾ ਕੇ ਭਾਈ ਦਇਆ ਸਿੰਘ ਜੀ ਨੇ ਗੋਲੀ ਮਾਰ ਕੇ ਬੱਕਰਾ ਝਟਕਾਇਆ। ਪਰਸ਼ਾਦਾ ਛੱਕ ਕੇ ਗੁਰਦੇਵ ਤੇ ਤਿੰਨੇ ਸਿੰਘ ਬਿਰਾਜ ਗਏ। ਗੁਲਾਬਾ ਤੇ ਉਹਦਾ ਭਰਾ ਪੰਜਾਬਾ ਸਾਰੀ ਰਾਤ ਪਹਿਰਾ ਦਿੰਦੇ ਰਹੇ।

ਦਿਨ ਚੜ੍ਹੇ ਗੁਲਾਬੇ ਨੇ ਥਾਲ ਵਿਚ ਪੰਜ ਮੋਹਰਾਂ ਰੱਖ ਕੇ ਗੁਰਦੇਵ ਦੇ ਸਾਹਮਣੇ ਆ ਮੱਥਾ ਟੇਕਿਆ। ਗੁਰਦੇਵ ਨੇ ਬੜੇ ਧੀਰਜ ਨਾਲ ਕਿਹਾ, "ਗੁਲਾਬਿਆ! ਡਰਨ ਦੀ ਲੋੜ ਨਹੀਂ। ਅਸੀਂ ਵਿਦਿਆ ਹੋ ਜਾਂਦੇ ਹਾਂ।"

## ਨਬੀ ਖ਼ਾਂ ਤੇ ਗ਼ਨੀ ਖ਼ਾਂ

ਇਸੇ ਸਮੇਂ ਸ਼ੋਰ ਸੁਣ ਕੇ ਦੋ ਪਠਾਣ ਨਬੀ ਖ਼ਾਂ ਤੇ ਗ਼ਨੀ ਖ਼ਾਂ ਆ ਹਾਜ਼ਰ ਹੋਏ। ਉਹ ਦੋਵੇਂ ਮਹਾਰਾਜ ਦੇ ਸ਼ਰਧਾਲੂ ਸਨ। ਮਾਛੀਵਾੜੇ ਦੇ ਕੁਝ ਘਰਾਂ ਵਿਚ ਗੁਰੂ ਜੀ ਦੇ ਆਉਣ ਦੀ ਖ਼ਬਰ ਹੋ ਗਈ। ਨਿਹਾਲੇ ਖੱਤਰੀ ਦੀ ਬਿਰਧ ਮਾਈ ਗੁਰਦੇਈ* ਖੱਦਰ ਦਾ ਥਾਨ ਲੈ ਕੇ ਆ ਹਾਜ਼ਰ ਹੋਈ।

## ਉੱਚ ਦੇ ਪੀਰ

ਉਸ ਮਾਈ ਦਾ ਲਿਆਂਦਾ ਹੋਇਆ ਖੱਦਰ ਨੀਲਾ ਰੰਗ ਕੇ ਚਾਰ ਚੋਗ਼ੇ ਬਣਾ ਲਏ ਗਏ। ਸਮੇਂ ਦੀ ਨੀਤਕ ਲੋੜ ਅਨੁਸਾਰ ਗੁਰੂ ਮਹਾਰਾਜ ਤੇ ਤਿੰਨਾਂ ਸਿੱਖਾਂ ਨੇ ਨੀਲੇ ਬਸਤਰ ਪਹਿਨ ਲਏ। ਗੁਰਦੇਵ ਨੂੰ 'ਉੱਚ ਦਾ ਪੀਰ' ਬਣਾ ਕੇ ਉਹ ਪਠਾਣ ਸ਼ਰਧਾਲੂ ਲੈ ਤੁਰੇ। ਗੁਰੂ ਮਹਾਰਾਜ ਤੇ ਸਿੱਖਾਂ ਨੇ ਕੇਸ ਪਿੱਛੇ ਮੋਢਿਆਂ ਉੱਤੇ ਸੁੱਟ ਕੇ ਉਪਰ ਦਸਤਾਰੇ ਸਜਾ ਲਏ। ਬਦਲੇ ਹੋਏ ਭੇਸ ਵਿਚ ਉਹ ਮੁਸਲਮਾਨਾਂ ਦੇ ਪੀਰ ਹੀ ਜਾਪਦੇ। ਇਕ ਛੋਟੇ ਜਿਹੇ ਪਲੰਘ ਦੇ ਉਦਾਲੇ ਪਰਦੇ ਲਾ ਕੇ ਉਸ ਨੂੰ ਪਾਲਕੀ ਵਿਚ ਬਦਲ ਲਿਆ। ਗੁਰਦੇਵ ਪਾਲਕੀ ਵਿਚ ਬੈਠ ਗਏ। ਨਬੀ ਖ਼ਾਂ ਤੇ ਗ਼ਨੀ ਖ਼ਾਂ ਨੇ ਅਗਲੇ ਪਾਸਿਉਂ ਅਤੇ ਧਰਮ ਸਿੰਘ ਤੇ ਮਾਨ ਸਿੰਘ ਨੇ ਪਿਛਲੇ ਪਾਸਿਉਂ ਪਾਲਕੀ ਉਠਾ ਲਈ। ਭਾਈ ਦਇਆ ਸਿੰਘ ਜੀ ਮੋਰ ਦੇ ਖੰਭਾਂ ਦਾ ਚੌਰ ਕਰਦੇ ਹੋਏ ਪਾਲਕੀ ਦੇ ਮਗਰ ਮਗਰ ਤੁਰ ਪਏ। ਨਬੀ ਖ਼ਾਂ ਗ਼ਨੀ ਖ਼ਾਂ ਹਰ ਮਿਲਣ ਵਾਲੇ ਨੂੰ ਦੱਸਦੇ ਕਿ ਇਹ ਸਾਡੇ ਮੁਰਸ਼ਦ ਉੱਚ ਦੇ ਪੀਰ ਹਨ।*

ਮਾਛੀਵਾੜੇ ਤੋਂ ਘੁੰਘਰਾਲੀ ਦੇ ਰਸਤੇ ਗੁਰਦੇਵ ਪਿੰਡ ਲੱਲ੍ਹ ਕੋਲ ਪੁੱਜੇ, ਤਾਂ ਅੱਗੋਂ ਇਕ ਫ਼ੌਜੀ ਦਸਤੇ ਨੇ ਰੋਕ ਲਿਆ। ਗ਼ਨੀ ਖ਼ਾਂ ਤੇ ਨਬੀ ਖ਼ਾਂ ਨੇ ਬਥੇਰਾ ਭਰੋਸਾ ਦੁਆਇਆ, ਪਰ ਸ਼ਾਹੀ ਅਫ਼ਸਰ ਦੀ ਤਸੱਲੀ ਨਾ ਹੋਈ। ਅੰਤ ਸਲੋਹ ਵਾਲੇ ਕਾਜ਼ੀ ਪੀਰ ਮੁਹੰਮਦ ਨੂੰ ਬੁਲਾ ਕੇ ਪੁੱਛਿਆ ਗਿਆ। ਉਸ ਕੋਲੋਂ ਗੁਰਦੇਵ ਨੇ ਫ਼ਾਰਸੀ ਪੜ੍ਹੀ ਸੀ। ਕਾਜ਼ੀ ਪੀਰ ਮੁਹੰਦ ਨੇ ਝੁਕ ਕੇ ਸਲਾਮ ਕੀਤੀ ਤੇ ਸ਼ਾਹੀ ਅਫ਼ਸਰ ਦੀ ਤਸੱਲੀ ਕਰਾਉਣ ਵਾਸਤੇ ਗਿਹਾ, "ਹਾਂ, ਇਹ ਉੱਚ ਦੇ ਪੀਰ, ਪੀਰਾਂ ਦੇ ਵੀ ਪੀਰ ਹਨ। ਇਹੋ ਜਿਹੇ ਅੱਲਾਹ ਦੇ ਪਿਆਰਿਆਂ ਨੂੰ ਕਦੇ ਨਹੀਂ ਰੋਕਣਾ ਚਾਹੀਦਾ।" ਸ਼ਾਹੀ ਅਫ਼ਸਰ ਨੇ ਝੁਕ ਕੇ ਸਲਾਮ ਕੀਤੀ ਤੇ ਗੁਰਦੇਵ ਨੂੰ ਅੱਗੇ ਚਲੇ ਜਾਣ ਦਿੱਤਾ।

## ਨੰਬਰਦਾਰ ਫੱਤੇ ਦੀ ਮੌਤ

ਇਥੋਂ ਅੱਗੇ ਗੁਰਦੇਵ ਪਿੰਡ ਕਨੇਚ ਪੁੱਜੇ। ਪਿੰਡ ਦਾ ਨੰਬਰਦਾਰ 'ਫੱਤਾ' ਗੁਰਦੇਵ ਦੇ ਹਾਜ਼ਰ ਹੋਇਆ। ਉਹਨੇ ਮੱਥਾ ਟੇਕ ਕੇ ਰਸਮੀ ਤੌਰ 'ਤੇ ਸੇਵਾ ਪੁੱਛੀ, ਤਾਂ ਗੁਰਦੇਵ ਨੇ ਫ਼ੁਰਮਾਇਆ, "ਆਪਣੀ ਘੋੜੀ ਲਿਆ ਦੇਹ। ਹੇਹਰ ਪਿੰਡ ਤੋਂ

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੨੯੩।

* ਉੱਚ, ਰਿਆਸਤ ਬਹਾਵਲਪੁਰ ਵਿਚ ਹੈ, ਜਿਥੋਂ ਦੇ ਮੁਸਲਮਾਨ ਪੀਰ ਪਾਲਕੀਆਂ ਵਿਚ ਬਹਿ ਕੇ ਸਫ਼ਰ ਕਰਦੇ ਸਨ।

ਵਾਪਸ ਕਰ ਦਿਆਂਗੇ।" ਸਰਕਾਰ ਤੋਂ ਡਰਦਿਆਂ ਫੱਤੇ ਨੇ ਘੋੜੀ ਨਾ ਦਿੱਤੀ।

ਉਹ ਘਰ ਪੁੱਜਾ, ਤਾਂ ਘੋੜੀ ਦੀ ਸੱਪ ਲੜ ਕੇ ਮੌਤ ਹੋ ਚੁੱਕੀ ਸੀ। ਅਗਲੇ ਦਿਨ ਫੱਤੇ ਦੀ ਵੀ ਸਪ ਲੜਨ ਨਾਲ ਮੌਤ ਹੋ ਗਈ।†

## ਕਿਰਪਾਲ ਦਾਸ ਦੇ ਡੇਰੇ ਪੁੱਜੇ

ਗੁਰਦੇਵ ਚਲਦੇ ਚਲਦੇ ਪਿੰਡ ਹੇਹਰ, ਉਦਾਸੀ ਮਹੰਤ ਕਿਰਪਾਲ ਦਾਸ ਦੇ ਡੇਰੇ ਜਾ ਪੁੱਜੇ। ਇਥੋਂ ਗੁਰਦੇਵ ਨੇ ਗ਼ਨੀ ਖ਼ਾਂ ਨਬੀ ਖ਼ਾਂ ਨੂੰ ਹੁਕਮਨਾਮਾ ਦੇ ਕੇ ਵਿਦਿਆ ਕੀਤਾ। ਰਾਤ ਕਿਰਪਾਲ ਦਾਸ ਦੇ ਡੇਰੇ ਰਹੇ। ਮਹੰਤ ਨੇ ਸੇਵਾ ਕੀਤੀ, ਪਰ ਦਿਲੋਂ ਉਹ ਸਰਕਾਰ ਦੇ ਭੈਅ ਤੋਂ ਬਹੁਤ ਡਰ ਗਿਆ। ਉਹਨੇ ਅਗਲੇ ਦਿਨ ਤੜਕੇ ਹੀ ਗੁਰਦੇਵ ਅੱਗੇ ਭੇਟਾ ਧਰ ਕੇ ਕਿਹਾ, "ਸੱਚੇ ਪਾਤਸ਼ਾਹ! ਇਥੇ ਸਰਕਾਰੀ ਫ਼ੌਜ ਦੇ ਆ ਧਮਕਣ ਦਾ ਹਰ ਵੇਲੇ ਡਰ ਹੈ। ਆਪ ਲੰਮੇ ਜੱਟਪੁਰੇ ਜਾ ਰਹੋ।"

## ਨਗਾਹੀਆ ਸਿੰਘ ਦਾ ਮੇਲ

ਗੁਰਦੇਵ ਪਾਲਕੀ ਚੁਕਵਾ ਕੇ ਅੱਗੇ ਤੁਰ ਪਏ। ਹਜ਼ੂਰ ਆਲਮਗੀਰ ਪਿੰਡ ਕੋਲ ਪੁੱਜੇ ਤਾਂ ਅੱਗੋਂ ਭਾਈ ਨਗਾਹੀਆ ਸਿੰਘ ਮਿਲ ਪਿਆ। ਉਹਨੇ ਗੁਰੂ ਮਹਾਰਾਜ ਦੇ ਚਰਨ ਛੋਹੇ ਤੇ ਅਸਵਾਰੀ ਵਾਸਤੇ ਆਪਣਾ ਘੋੜਾ ਪੇਸ਼ ਕੀਤਾ। ਹਜ਼ੂਰ ਪਾਲਕੀ ਛੱਡ ਕੇ ਘੋੜੇ 'ਤੇ ਅਸਵਾਰ ਹੋ ਤੁਰੇ।

## ਰਾਏ ਕੱਲ੍ਹੇ ਦਾ ਮਿਲਾਪ

ਗੁਰੂ ਜੀ ਸੀਲੋਆਣੀ ਪਿੰਡ ਤੋਂ ਲੰਮੇ ਜੱਟਪੁਰੇ ਵੱਲ ਜਾ ਰਹੇ ਸਨ। ਰਾਹ ਵਿਚ ਰਾਏਕੋਟ ਵਾਲਾ ਮੁਸਲਮਾਨ ਚੌਧਰੀ 'ਰਾਏ ਕੱਲ੍ਹਾ' ਮਿਲ ਪਿਆ। ਮਹਾਰਾਜ ਨੂੰ ਮੁਸਲਮਾਨ ਪੀਰ ਸਮਝ ਕੇ ਉਹਨੇ ਸਲਾਮ ਕੀਤਾ। ਪਿਛੋਂ ਸਾਰੇ ਹਾਲਾਤ ਦਾ ਪਤਾ ਲੱਗਾ, ਤਾਂ ਰਾਏ ਕੱਲ੍ਹਾ, ਮਹਾਰਾਜ ਦੇ ਚਰਨਾਂ 'ਤੇ ਢਹਿ ਕੇ ਹੋਏ ਜ਼ੁਲਮ ਬਾਰੇ ਅਫ਼ਸੋਸ ਕਰਨ ਲੱਗਾ। ਰਾਏ ਕੱਲ੍ਹਾ, ਗੁਰਦੇਵ ਦੇ ਨਾਲ ਹੀ 'ਜੱਟਪੁਰੇ' ਜਾ ਠਹਿਰਿਆ।

"ਰਾਏ ਕੱਲ੍ਹਾ!" ਗੁਰਦੇਵ ਨੇ ਪਿਆਰ ਨਾਲ ਕਿਹਾ, "ਕਿਸੇ ਸਮਝਦਾਰ ਤੇ ਭਰੋਸੇਯੋਗ ਬੰਦੇ ਨੂੰ ਸਰਹਿੰਦ ਭੇਜੋ। ਰਸਤੇ ਵਿਚ ਅਫ਼ਵਾਹਾਂ ਸੁਣੀਆਂ ਹਨ। ਅਸੀਂ ਸਹੀ ਹਾਲ ਜਾਨਣਾ ਚਾਹੁੰਦੇ ਹਾਂ।"

## ਮਾਹੀ ਹਲਕਾਰਾ ਸਰਹਿੰਦੋਂ ਖ਼ਬਰ ਲਿਆਇਆ

ਰਾਏ ਕੱਲ੍ਹੇ ਨੇ ਉਸੇ ਵੇਲੇ ਆਪਣੇ ਹਲਕਾਰੇ 'ਮਾਹੀ' ਨੂੰ ਸਰਹਿੰਦ ਵੱਲ ਤੋਰ ਦਿੱਤਾ। ਸਰਹਿੰਦ ਜਾ ਕੇ ਮਾਹੀ ਨੇ ਜੋ ਕੁਝ ਸੁਣਿਆ, ਉਸ ਦੀ ਛਾਤੀ ਪਾਟ ਗਈ। ਉਥੋਂ ਵਾਪਸ ਆ ਕੇ ਉਹਨੇ ਸਾਰੀ ਵਾਰਤਾ ਕਹਿ ਸੁਣਾਈ। ਕਹਿੰਦੇ ਹਨ, ਗੁਰਦੇਵ ਉਸ ਵੇਲੇ ਖੇਤ ਦੀ ਵੱਟ 'ਤੇ ਬੈਠੇ ਕਰਦ ਨਾਲ ਇਕ ਦੱਭ ਦੇ ਬੂਟੇ ਨੂੰ

---

† ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੨੮੬

ਖੁਰਚ ਰਹੇ ਸਨ। ਮਹਾਰਾਜ ਸ਼ਾਂਤ ਸਨ, ਪਰ ਹੋਰ ਸਾਰੇ ਸੁਣਨ ਵਾਲੇ ਰੋ ਰਹੇ ਸਨ। ਮਾਹੀ ਨੇ ਦਰਦ-ਕਹਾਣੀ ਸਮਾਪਤ ਕੀਤੀ ਤੇ ਗੁਰਦੇਵ ਨੇ ਕਰਦ ਦੀ ਨੋਕ ਨਾਲ ਦੱਭ ਦੀ ਜੜ੍ਹ ਪੁੱਟ ਦਿੱਤੀ। ਰਾਏ ਕੱਲ੍ਹੇ ਨੇ ਇਹ ਕੌਤਕ ਵੇਖ ਕੇ ਪੁੱਛਿਆ, "ਸੱਚੇ ਪਾਤਸ਼ਾਹ! ਇਹ ਕੀ ?"

"ਰਾਏ ਕੱਲ੍ਹਾ!" ਹਜ਼ੂਰ ਨੇ ਉਸੇ ਤਰ੍ਹਾਂ ਗੰਭੀਰ ਸੁਰ ਵਿਚ ਕਿਹਾ, "ਜ਼ਾਲਮ ਸਰਕਾਰ ਦੀ ਜੜ੍ਹ ਪੁੱਟੀ ਗਈ ਹੈ।"

"ਮਹਾਰਾਜ! ਕੀ ਇਹ ਸਰਾਪ ਸਾਰੇ ਮੁਸਲਮਾਨਾਂ ਵਾਸਤੇ ਹੈ ?" ਰਾਏ ਕੱਲ੍ਹਾ ਹਜ਼ੂਰ ਦੇ ਵਾਕ ਸੁਣ ਕੇ ਕੰਬ ਉਠਿਆ।

"ਰਾਏ ਕੱਲ੍ਹਾ! ਤੂੰ ਸਾਡਾ ਸ਼ਰਧਾਲੂ ਹੈਂ। ਸਾਡਾ ਕਿਸੇ ਵੀ ਮੁਸਲਮਾਨ ਨਾਲ ਵੈਰ ਨਹੀਂ। ਅਸਾਂ ਸਰਕਾਰ ਦੀ ਗੱਲ ਕੀਤੀ ਹੈ ਤੇ ਉਹ ਵੀ ਸਰਾਪ ਨਹੀਂ, ਹਕੀਕਤ ਹੈ। ਜਿਸ ਸਰਕਾਰ ਦੇ ਅਹਿਦ ਵਿਚ ਅਜਿਹੇ ਅਤਿਆਚਾਰ ਹੋਣ, ਉਹ ਬਹੁਤਾ ਚਿਰ ਨਹੀਂ ਟਿਕ ਸਕਦੀ।" ਗੁਰਦੇਵ ਨੇ ਆਉਣ ਵਾਲੇ ਸਮੇਂ ਬਾਰੇ ਆਪਣੀ ਰਾਏ ਪੇਸ਼ ਕੀਤੀ।

## ਰਾਏ ਕੱਲ੍ਹੇ ਤੋਂ ਵਿਦਿਆ

ਗੁਰਦੇਵ ਪਿੰਡ ਦੀਨੇ ਨੂੰ ਰਵਾਨਾ ਹੋਣ ਲੱਗੇ, ਤਾਂ ਰਾਏ ਕੱਲ੍ਹੇ ਨੇ ਇਕ ਸੁੰਦਰ ਘੋੜਾ, ਢਾਲ, ਤਲਵਾਰ ਤੇ ਇਕ ਸੌ ਇਕ ਸੋਨੇ ਦੀ ਮੋਹਰ ਭੇਟਾ ਧਰੀ। ਮਹਾਰਾਜ ਨੇ ਸਿਰੋਪਾਉ ਵਜੋਂ ਉਸ ਨੂੰ ਇਕ ਤਲਵਾਰ ਬਖ਼ਸ਼ੀ।

## ਗੁਰਦੇਵ ਦੀਨੇ ਪੁੱਜੇ

ਮਹਾਰਾਜ ਦੀਨੇ ਪੁੱਜੇ ਤਾਂ ਰਾਏ ਜੋਧ ਦੇ ਪੋਤਰੇ ਚੌਧਰੀ ਲਖਮੀਰ, ਸ਼ਮੀਰ ਤੇ ਤਖ਼ਤ ਮੱਲ ਨੇ ਆ ਕੇ ਨਮਸਕਾਰ ਕੀਤੀ। ਰਾਏ ਜੋਧ ਗੁਰੂ ਹਰਿਗੋਬਿੰਦ ਸਾਹਿਬ ਦਾ ਸ਼ਰਧਾਲੂ ਸਿੱਖ ਸੀ। ਪਿੰਡ ਨਵਾਂ ਵਸਿਆ ਸੀ। ਪਿੰਡ ਦੇ ਤਰਖਾਣ ਸਿੱਖ ਭਾਈ 'ਦੇਸੂ' ਨੇ ਨਵਾਂ ਨਵਾਂ ਚੁਬਾਰਾ ਪਾਇਆ ਸੀ। ਗੁਰਦੇਵ ਦਾ ਉਤਾਰਾ ਉਸ ਚੁਬਾਰੇ ਵਿਚ ਕਰਾਇਆ ਗਿਆ। ਰਾਏ ਜੋਧ ਦਾ ਪਰਿਵਾਰ ਹਰ ਵੇਲੇ ਮਹਾਰਾਜ ਦੀ ਸੇਵਾ ਵਿਚ ਲੱਗਾ ਰਹਿੰਦਾ।

ਖ਼ਬਰ ਸੁਣ ਕੇ ਭਾਈ ਰੂਪੇ ਦੀ ਬੰਸ ਵਿਚੋਂ ਭਾਈ ਧਰਮ ਸਿੰਘ, ਪਰਮ ਸਿੰਘ ਵੀ ਹਾਜ਼ਰ ਹੋਏ। ਉਹਨਾਂ ਨਜ਼ਰਾਨੇ ਵਜੋਂ ਬਸਤਰ ਤੇ ਇਕ ਸੁੰਦਰ ਘੋੜਾ ਭੇਟ ਕੀਤਾ। ਮਹਾਰਾਜ ਨੇ ਉਹ ਘੋੜਾ ਤੇ ਬਸਤਰ ਸ਼ਮੀਰ ਨੂੰ ਬਖ਼ਸ਼ ਦਿੱਤੇ।

ਜਿਉਂ ਜਿਉਂ ਆਸ ਪਾਸ ਦੇ ਪਿੰਡਾਂ ਵਿਚ ਖ਼ਬਰ ਪਹੁੰਚਦੀ ਗਈ, ਸੰਗਤਾਂ ਨਜ਼ਰਾਨੇ ਲੈ ਕੇ ਹਾਜ਼ਰ ਹੋਣ ਲੱਗ ਪਈਆਂ।

## ਵਜ਼ੀਰ ਖ਼ਾਂ ਦੀ ਚਿੱਠੀ ਸ਼ਮੀਰ ਵੱਲ

ਗੁਰਦੇਵ ਦੇ ਦੀਨੇ ਟਿਕੇ ਹੋਣ ਦੀ ਖ਼ਬਰ, ਨਵਾਬ ਸਰਹਿੰਦ ਵਜ਼ੀਰ ਖ਼ਾਂ ਨੂੰ ਵੀ ਪਹੁੰਚ ਗਈ। ਉਹਨੇ ਬੜੀ ਤਾੜਨਾ ਭਰੀ ਚਿੱਠੀ ਲਿਖੀ ਸ਼ਮੀਰ ਵੱਲ ਕਿ ਉਹ ਗੁਰੂ

ਜੀ ਨੂੰ ਗ੍ਰਿਫ਼ਤਾਰ ਕਰਕੇ ਸਰਹਿੰਦ ਪੇਸ਼ ਕਰੇ। ਅੱਗੋਂ ਸ਼ਮੀਰ ਨੇ ਉੱਤਰ ਲਿਖਿਆ ਕਿ ਮਹਾਰਾਜ ਉਹਨਾਂ ਦੇ ਗੁਰੂ ਹਨ। ਸੋ ਆਪਣੇ ਗੁਰੂ ਦੀ ਸੇਵਾ ਕਰਨਾ ਉਹਨਾਂ ਦਾ ਫ਼ਰਜ਼ ਹੈ, ਭਾਵੇਂ ਇਸ ਬਦਲੇ ਕੁਝ ਵੀ ਸਹਿਣਾ ਪਵੇ।

ਸ਼ਮੀਰ ਨੇ ਇਹ ਸਾਰੀ ਵਾਰਤਾ ਮਹਾਰਾਜ ਨੂੰ ਕਹਿ ਸੁਣਾਈ। ਸਵੈ-ਰੱਖਿਆ ਵਾਸਤੇ ਗੁਰਦੇਵ ਨੇ ਵੀ ਕੁਝ ਸਿਪਾਹੀ ਭਰਤੀ ਕਰ ਲਏ।

ਏਥੇ (ਪਿੰਡ ਦੀਨੇ) ਬਹਿ ਕੇ ਗੁਰੂ ਮਹਾਰਾਜ ਨੇ 'ਜ਼ਫ਼ਰਨਾਮਾ' ਲਿਖਿਆ।

ਔਰੰਗਜ਼ੇਬ ਦੀ ਉਹ ਚਿੱਠੀ ਗੁਰਦੇਵ ਦੇ ਪਾਸ ਮੌਜੂਦ ਸੀ, ਜਿਸ ਵਿਚ ਬਾਦਸ਼ਾਹ ਨੇ ਕੁਰਾਨ ਦੀ ਕਸਮ ਖਾ ਕੇ ਕਿਹਾ ਸੀ ਕਿ ਤੁਸੀਂ ਅਨੰਦਪੁਰ ਛੱਡ ਦਿਓ, ਤਾਂ ਮੇਰੇ ਕਰਮਚਾਰੀ ਆਪ ਜੀ ਨੂੰ ਕੁਝ ਨਹੀਂ ਕਹਿਣਗੇ। 'ਜ਼ਫ਼ਰਨਾਮਾ' ਉਸੇ ਚਿੱਠੀ ਦੇ ਉੱਤਰ ਵਿਚ ਲਿਖਿਆ ਗਿਆ ਸੀ। 'ਜ਼ਫ਼ਰਨਾਮਾ' ਦਾ ਅਰਥ ਹੀ 'ਫ਼ਤਹਿ ਦੀ ਚਿੱਠੀ' ਹੈ।

ਇਹ ਚਿੱਠੀ ਦੇ ਕੇ ਗੁਰਦੇਵ ਨੇ ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਨੂੰ ਬਾਦਸ਼ਾਹ ਵੱਲ ਰਵਾਨਾ ਕੀਤਾ। ਦੋਵੇਂ ਸਿੰਘ, ਮੁਸਲਮਾਨ ਅਹਿਦੀਆਂ ਦਾ ਭੇਸ ਵਟਾ ਕੇ ਤੁਰ ਪਏ।

## ਔਰੰਗਜ਼ੇਬ ਨੂੰ ਜ਼ਫ਼ਰਨਾਮਾ ਮਿਲਿਆ

ਔਰੰਗਜ਼ੇਬ ਉਸ ਵੇਲੇ ਦੱਖਣ ਵਿਚ ਅਹਿਮਦ ਨਗਰ ਸੀ। ਭਾਈ ਦਇਆ ਸਿੰਘ ਤੇ ਧਰਮ ਸਿੰਘ ਅਹਿਮਦ ਨਗਰ ਪਹੁੰਚੇ। ਸ਼ਾਹੀ ਕਰਮਚਾਰੀਆਂ ਨਾਲ ਰਸੂਖ਼ ਪੈਦਾ ਕਰਕੇ ਭਾਈ ਦਇਆ ਸਿੰਘ ਨੇ ਚਿੱਠੀ ਸਿੱਧੀ ਬਾਦਸ਼ਾਹ ਦੇ ਹੱਥ ਦਿੱਤੀ।

ਬਾਦਸ਼ਾਹ ਦੱਖਣ ਦੀ ਲੰਮੀ ਮੁਹਿੰਮ ਤੋਂ ਤੰਗ ਪੈ ਚੁੱਕਾ ਸੀ। ਉਸ ਵੇਲੇ ਉਹਦੇ ਮਨ ਦੀ ਹਾਲਤ ਬਹੁਤ ਖ਼ਰਾਬ ਸੀ। ਉੱਤੋਂ ਗੁਰੂ ਮਹਾਰਾਜ ਦਾ ਮੁਰਾਸਲਾ ਪਹੁੰਚ ਗਿਆ। 'ਜ਼ਫ਼ਰਨਾਮਾ' ਪੜ੍ਹ ਕੇ ਬਾਦਸ਼ਾਹ ਸਿਰ ਤੋਂ ਪੈਰਾਂ ਤੱਕ ਕੰਬ ਉਠਿਆ। ਭੈਅ-ਰਹਿਤ ਸਚਾਈ ਨੇ ਉਹਦੇ ਮਨ 'ਤੇ ਬਹੁਤ ਅਸਰ ਕੀਤਾ। ਉਹਨੇ ਬੜੇ ਆਦਰ ਨਾਲ ਭਾਈ ਦਇਆ ਸਿੰਘ ਨੂੰ ਪਾਸ ਬਿਠਾ ਕੇ ਸਾਰੀ ਵਾਰਤਾ ਸੁਣੀ। ਛੋਟੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਦੀ ਕਹਾਣੀ ਸੁਣ ਕੇ ਬਾਦਸ਼ਾਹ ਦਾ ਮਨ ਭੈਅ ਨਾਲ ਕੰਬ ਉਠਿਆ। ਇਕ ਤਾਂ ਉਹਨੇ ਦਇਆ ਸਿੰਘ ਹੱਥ ਮਹਾਰਾਜ ਵਾਸਤੇ ਸੱਦਾ-ਪੱਤਰ ਭੇਜਿਆ, ਜਿਸ ਵਿਚ ਬੜੇ ਨਰਮ ਸ਼ਬਦਾਂ ਰਾਹੀਂ ਗੁਰੂ ਮਹਾਰਾਜ ਅੱਗੇ ਬੇਨਤੀ ਕੀਤੀ ਗਈ ਸੀ ਕਿ ਗੁਰਦੇਵ ਦੱਖਣ ਪਹੁੰਚ ਕੇ ਬਾਦਸ਼ਾਹ ਨੂੰ ਮਿਲਣ। ਨਾਲ ਹੀ ਬਾਦਸ਼ਾਹ ਨੇ ਦਇਆ ਸਿੰਘ ਧਰਮ ਸਿੰਘ ਨੂੰ ਰਾਹਦਾਰੀ ਪਰਵਾਨਾ ਦੇ ਦਿੱਤਾ, ਜਿਸ ਦਾ ਭਾਵ ਸੀ ਕਿ ਕੋਈ ਸਰਕਾਰੀ ਆਦਮੀ ਉਹਨਾਂ ਨੂੰ ਰਾਹ ਵਿਚ ਨਾ ਰੋਕੇ।

## ਔਰੰਗਜ਼ੇਬ ਦੀ ਮੌਤ

ਔਰੰਗਜ਼ੇਬ ਨੂੰ ਮਹਾਰਾਜ ਨਾਲ ਮੁਲਾਕਾਤ ਕਰਨ ਦਾ ਸਮਾਂ ਨਾ ਮਿਲਿਆ। ਉਹ ਦੋ ਮਾਰਚ, ੧੭੦੭ ਈ. ਨੂੰ ਅਹਿਮਦ ਨਗਰ ਵਿਚ ਮਰ ਗਿਆ।

## ਵੀਹਵਾਂ ਕਾਂਡ

### ਦੀਨੇ ਤੋਂ ਖਿਦਰਾਣੇ ਤੱਕ ਅਤੇ ਜੰਗ ਮੁਕਤਸਰ

ਗੁਰਦੇਵ ਜਾਣਦੇ ਸਨ ਕਿ ਵਜ਼ੀਰ ਖ਼ਾਨ ਅਮਨ ਨਾਲ ਨਹੀਂ ਬੈਠੇਗਾ। ਸੋ, ਹਜ਼ੂਰ ਵੀ ਸਵੈ-ਰੱਖਿਆ ਵਾਸਤੇ ਯਤਨ ਕਰ ਰਹੇ ਸਨ। ਦੀਨੇ ਤੋਂ ਉਠ ਕੇ ਹਜ਼ੂਰ ਨੇ ਨੇੜੇ ਤੇੜੇ ਦੇ ਪਿੰਡਾਂ ਵਿਚ ਚੱਕਰ ਲਾਇਆ। ਰੱਖ ਵਾਲਾ, ਜਲਾਲ, ਵਾਂਦਰ, ਬਰਗਾੜੀ, ਬਹਿਬਲ, ਸਿਉਰਾਮ ਆਦਿ ਪਿੰਡਾਂ ਵਿਚ ਪ੍ਰਚਾਰ ਕਰਕੇ ਮਹਾਰਾਜ ਫਿਰ 'ਦੀਨੇ' ਆ ਗਏ।

### ਕਪੂਰੇ ਨਾਲ ਮੇਲ

ਖ਼ਬਰਾਂ ਪਹੁੰਚੀਆਂ ਕਿ ਵਜ਼ੀਰ ਖ਼ਾਂ ਛੇਤੀ ਹੀ ਚੜ੍ਹਾਈ ਕਰਨ ਵਾਲਾ ਹੈ। ਹਜ਼ੂਰ 'ਦੀਨਾ' ਛੱਡ ਕੇ ਤੁਰ ਪਏ। ਮਹਾਰਾਜ ਦੇ ਨਾਲ ਉਸ ਵੇਲੇ ਥੋੜ੍ਹੇ ਹੀ ਸਿੰਘ ਸਨ। ਗੁਰਦੇਵ ਪਿੰਡ ਭਦੌੜ, ਭਗਤਾ, ਜੈਤੋ, ਲੰਭਾਂਵਾਲੀ ਹੁੰਦੇ ਹੋਏ ਕੋਟਕਪੂਰੇ ਦੇ ਨੇੜੇ ਆ ਉਤਰੇ। ਪਿੰਡ ਦਾ ਸਰਦਾਰ 'ਕਪੂਰਾ' ਹਜ਼ੂਰ ਦੇ ਦਰਸ਼ਨ ਵਾਸਤੇ ਆਇਆ। ਉਹਨੇ ਇਕ ਸੁੰਦਰ ਘੋੜਾ ਤੇ ਕੁਝ ਹੋਰ ਵਸਤਾਂ ਭੇਟਾ ਧਰ ਕੇ ਮੱਥਾ ਟੇਕਿਆ। ਕਪੂਰਾ ਉਸ ਵੇਲੇ ਚੁਰਾਸੀ ਪਿੰਡਾਂ ਦਾ ਮਾਲਕ ਸੀ। ਪਿੰਡ ਵਿਚ ਉਹਨੇ ਇਕ ਮਜ਼ਬੂਤ ਕਿਲ੍ਹਾ ਵੀ ਬਣਾਇਆ ਹੋਇਆ ਸੀ।

ਗੁਰਦੇਵ ਨੇ ਕਪੂਰੇ ਕੋਲੋਂ ਕਿਲ੍ਹਾ ਮੰਗਿਆ, ਜਿਸ ਵਿਚ ਬਹਿ ਕੇ ਹਜ਼ੂਰ ਵਜ਼ੀਰ ਖ਼ਾਂ ਦਾ ਟਾਕਰਾ ਕਰ ਸਕਣ। ਕਪੂਰਾ ਬੜੀ ਔਕੜ ਵਿਚ ਫਸ ਗਿਆ। ਉਹਦੇ ਮਨ ਵਿਚ ਗੁਰੂ ਮਹਾਰਾਜ ਵਾਸਤੇ ਸ਼ਰਧਾ ਸੀ, ਪਰ ਸਰਕਾਰ ਤੋਂ ਡਰਦਾ ਉਹ ਮਹਾਰਾਜ ਨੂੰ ਕਿਲ੍ਹਾ ਦੇਣ ਵਾਸਤੇ ਤਿਆਰ ਨਾ ਹੋਇਆ। ਮਹਾਰਾਜ ਉਸੇ ਵੇਲੇ ਕਪੂਰੇ ਦਾ ਪਿੰਡ ਛੱਡ ਕੇ 'ਢਿੱਲਵੀਂ' ਜਾ ਬੈਠੇ।

### ਸੋਢੀ ਕੌਲ ਕੋਲ ਨੀਲਾ ਬਾਣਾ ਉਤਾਰਿਆ

ਪ੍ਰਿਥੀ ਚੰਦ ਦੀ ਬੰਸ ਵਿਚੋਂ ਸੋਢੀ ਕੌਲ ਢਿੱਲਵੀਂ ਰਹਿੰਦਾ ਸੀ। ਉਹ ਗੁਰਦੇਵ ਦੇ ਚਰਨਾਂ ਵਿਚ ਹਾਜ਼ਰ ਹੋਇਆ। ਉਹਨੇ ਸਫ਼ੈਦ ਬਸਤਰ ਤੇ ਨਜ਼ਰਾਨਾ ਸਾਹਮਣੇ ਧਰ ਕੇ ਮੱਥਾ ਟੇਕਿਆ। ਨਾਲ ਹੀ ਉਹਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਦਾਸ ਦੀ ਬੇਨਤੀ ਪਰਵਾਨ ਹੋਵੇ। ਆਪ ਹੁਣ ਨੀਲੇ ਬਸਤਰ ਉਤਾਰ ਕੇ ਸਫ਼ੈਦ ਪਹਿਨ ਲਵੋ।"

ਗੁਰਦੇਵ ਨੇ ਸੋਢੀ ਕੌਲ ਦੀ ਬੇਨਤੀ ਮੰਨ ਕੇ ਨੀਲੇ ਬਸਤਰ ('ਉੱਚ ਦੇ ਪੀਰ' ਵਾਲਾ ਬਾਣਾ) ਉਤਾਰ ਕੇ ਸਫ਼ੈਦ ਪੁਸ਼ਾਕ ਪਹਿਨ ਲਈ। ਲਾਗੇ ਅੰਗੀਠਾ ਬਲ ਰਿਹਾ ਸੀ। ਨੀਲੇ ਕੱਪੜੇ ਪਾੜ ਪਾੜ ਕੇ ਗੁਰਦੇਵ ਉਸ ਅੰਗੀਠੇ ਵਿਚ ਸੁੱਟਦੇ

ਜਾਂਦੇ। ਹਵਾ ਨਾਲ ਉੱਡ ਕੇ ਇਕ ਨੀਲੀ ਲੀਰ ਅੰਗੀਠੇ ਤੋਂ ਬਾਹਰ ਜਾ ਪਈ। ਭਾਈ ਮਾਨ ਸਿੰਘ ਨੇ ਨਿਸ਼ਾਨੀ ਵਜੋਂ ਉਹ ਨੀਲੀ ਲੀਰ ਉਠਾ ਕੇ ਆਪਣੇ ਦਸਤਾਰੇ ਵਿਚ ਟੰਗ ਲਈ।

## ਕਪੂਰੇ ਦੇ ਪਰਿਵਾਰ ਨੇ ਅੰਮ੍ਰਿਤ ਛਕਿਆ

ਮਹਾਰਾਜ, ਕਪੂਰੇ ਨਾਲ ਨਾਰਾਜ਼ ਹੋ ਕੇ ਤੁਰ ਆਏ ਸਨ। ਕਪੂਰਾ ਆਪਣੇ ਸਾਥੀਆਂ ਤੇ ਪਰਿਵਾਰ ਨੂੰ ਨਾਲ ਲੈ ਕੇ ਢਿੱਲਵੀਂ ਗੁਰਦੇਵ ਦੇ ਚਰਨਾਂ 'ਤੇ ਆ ਡਿੱਗਾ। ਉਹਨੇ ਆਪਣੇ ਪੁੱਤਰਾਂ ਪੋਤਰਿਆਂ ਨੂੰ ਗੁਰਦੇਵ ਪਾਸੋਂ ਅੰਮ੍ਰਿਤ ਛਕਵਾਇਆ। ਗੁਰਦੇਵ ਨੇ ਪ੍ਰਸੰਨ ਹੋ ਕੇ ਕਪੂਰੇ ਨੂੰ ਖੰਡਾ ਤੇ ਢਾਲ ਬਖ਼ਸ਼ੇ।

ਸੋਢੀ ਕੌਲ ਦੀ ਬੇਨਤੀ ਮੰਨ ਕੇ ਮਹਾਰਾਜ ਨੇ ਉਸ ਦੇ ਪੋਤਰੇ ਅਭੈ ਚੰਦ ਨੂੰ ਅੰਮ੍ਰਿਤ ਛਕਾ ਕੇ ਅਭੈ ਸਿੰਘ ਬਣਾਇਆ। ਨਾਲ ਹੀ ਮਹਾਰਾਜ ਨੇ ਹੁਕਮ ਕੀਤਾ, "ਅਸੀਂ ਸਿੱਖਾਂ ਨੂੰ ਹੁਕਮ ਕੀਤਾ ਹੈ ਕਿ ਪ੍ਰਿਥੀਏ ਤੇ ਧੀਰ ਮੱਲ ਦੀ ਬੰਸ ਨਾਲ ਨਹੀਂ ਵਰਤਣਾ, ਪਰ ਜਿਹੜਾ ਉਹਨਾਂ ਵਿਚੋਂ ਅੰਮ੍ਰਿਤ ਛੱਕ ਕੇ ਸਿੰਘ ਸਜ ਜਾਵੇ, ਉਸ ਨਾਲ ਮੇਲ ਰੱਖਣ ਦੀ ਆਗਿਆ ਹੈ।"

ਗੁਰਦੇਵ ਇਥੋਂ ਰਵਾਨਾ ਹੋਏ, ਤਾਂ ਖ਼ਬਰ ਮਿਲੀ ਕਿ ਵਜ਼ੀਰ ਖ਼ਾਂ ਦੀਆਂ ਫ਼ੌਜਾਂ ਦੋ ਚਾਰ ਦਿਨ ਤੱਕ ਪਹੁੰਚਣ ਵਾਲੀਆਂ ਹਨ। ਕਪੂਰੇ ਨੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਸੰਘਣੇ ਜੰਗਲ ਵਿਚ 'ਖਿਦਰਾਣੇ ਦੀ ਢਾਬ' ਬੜੀ ਸੁਰੱਖਿਅਤ ਥਾਂ ਹੈ। ਆਪ ਉਥੇ ਪਹੁੰਚ ਜਾਓ, ਤਾਂ ਠੀਕ ਰਹੇਗਾ।"

ਕਪੂਰੇ ਨੇ ਆਪਣਾ ਭਰੋਸੇਯੋਗ ਆਦਮੀ 'ਖਾਨਾ ਬਰਾੜ' ਨਾਲ ਤੋਰਿਆ, ਜੋ ਗੁਰਦੇਵ ਨੂੰ 'ਖਿਦਰਾਣੇ ਦੀ ਢਾਬ' ਉੱਤੇ ਪਹੁੰਚਾ ਆਵੇ।

ਹਜ਼ੂਰ 'ਰਾਮਿਆਣੇ' ਪਿੰਡ ਤੋਂ ਅੱਗੇ ਤੁਰੇ ਹੀ ਸਨ ਜਾਂ ਭੋਰ ਪਿੰਡ ਦੇ ਰਹਿਣ ਵਾਲੇ ਭਾਈ ਗੁਰਬਖ਼ਸ਼ ਸਿੰਘ ਨੇ ਆ ਕੇ ਖ਼ਬਰ ਦਿੱਤੀ ਕਿ ਵਜ਼ੀਰ ਖ਼ਾਨ ਅੱਠ ਹਜ਼ਾਰ ਫ਼ੌਜ ਲਈ ਧਾਈ ਕੀਤੀ ਆ ਰਿਹਾ ਹੈ।

ਦੁਨੀ ਚੰਦ ਦੇ ਪੋਤਰੇ ਭਾਵੇਂ ਗੁਰੂ ਮਹਾਰਾਜ ਪਾਸੋਂ ਭੁੱਲ ਬਖ਼ਸ਼ਾ ਆਏ ਸਨ, ਪਰ ਤਾਂ ਵੀ ਲੋਕ ਦੁਨੀ ਚੰਦ ਦੇ ਨਾਲ ਅਨੰਦਪੁਰ ਛੱਡ ਆਉਣ ਵਾਲਿਆਂ ਨੂੰ ਇੱਜ਼ਤ ਨਾਲ ਨਹੀਂ ਸਨ ਵੇਖਦੇ। ਬਹੁਤ ਹੱਦ ਤੱਕ ਮਝੈਲ ਉਸ ਘਟਨਾ ਨੂੰ ਮਾਝੇ ਵਾਸਤੇ ਨਮੋਸ਼ੀ ਦਾ ਕਾਰਨ ਸਮਝਦੇ ਸਨ। ਇਹਨਾਂ ਸਾਰੇ ਖ਼ਿਆਲਾਂ ਦੇ ਪ੍ਰੇਰੇ ਹੋਏ ਬਹੁਤ ਸਾਰੇ ਸਿੱਖ ਮਾਝੇ ਤੋਂ ਗੁਰੂ ਜੀ ਦੀ ਭਾਲ ਵਿਚ ਤੁਰ ਪਏ, ਜੋ ਰਾਮਿਆਣੇ ਪਿੰਡ ਕੋਲ ਆ ਮਿਲੇ।

ਮਝੈਲ ਸਿੱਖਾਂ ਦੇ ਨਾਲ ਕੁਝ 'ਚੌਧਰੀ' ਤੇ 'ਮਸੰਦ' ਵੀ ਰਲ ਪਏ। ਉਹਨਾਂ ਦੂਸਰਿਆਂ ਨਾਲੋਂ ਵੀ ਵਧੇਰੇ ਝੁਕ ਕੇ ਗੁਰਦੇਵ ਦੇ ਚਰਨਾਂ 'ਤੇ ਮੱਥਾ ਟੇਕਿਆ। ਉਹਨਾਂ ਆਗੂ ਬਣਨ ਦੇ ਚਾਹਵਾਨਾਂ ਨੇ ਹੱਥ ਜੋੜ ਕੇ ਕਿਹਾ, "ਸੱਚੇ ਪਾਤਸ਼ਾਹ! ਅਸੀਂ ਸਾਰੇ ਮਾਝੇ ਵੱਲੋਂ ਆਏ ਹਾਂ। ਆਪ ਸਾਡੇ ਨਾਲ ਮਾਝੇ ਵਿਚ ਚੱਲ ਟਿਕੋ। ਉਥੇ

ਅਸੀਂ ਆਪੇ ਸਾਰੇ ਝਗੜੇ ਨਜਿੱਠ ਲਵਾਂਗੇ। ਲੋੜ ਪਈ ਤਾਂ ਅਸੀਂ ਹਾਕਮਾਂ ਨੂੰ ਸਮਝਾ ਕੇ ਬਾਦਸ਼ਾਹ ਨਾਲ ਸੁਲ੍ਹਾ ਵੀ ਕਰਾ ਦਿਆਂਗੇ।"

ਗੁਰਦੇਵ ਉਪਰੋਂ ਉਪਰੋਂ ਹਮਦਰਦੀ ਜਤਾਉਣ ਵਾਲਿਆਂ ਬਾਰੇ ਚੰਗੀ ਤਰ੍ਹਾਂ ਸਮਝਦੇ ਸਨ। ਹਜ਼ੂਰ ਨੇ ਜ਼ਰਾ ਰੋਹ ਨਾਲ ਕਿਹਾ, "ਤੁਸੀਂ ਸਿੱਖ ਬਣ ਕੇ ਆਏ ਹੋ ਜਾਂ ਗੁਰੂ ਬਣ ਕੇ ? ਸਿੱਖ ਦਾ ਕੰਮ ਗੁਰੂ ਦਾ ਹੁਕਮ ਮੰਨਣਾ ਹੁੰਦਾ ਹੈ, ਗੁਰੂ ਨੂੰ ਸਮਝਾਉਣਾ ਨਹੀਂ। ਦੂਸਰੀ ਗੱਲ, ਬਾਦਸ਼ਾਹ ਨਾਲ ਸੁਲ੍ਹਾ ਕਰਾ ਦੇਣ ਦੀ। ਤੁਹਾਡਾ ਬਾਦਸ਼ਾਹ ਉੱਤੇ ਐਨਾ ਹੀ ਅਸਰ ਹੈ ਤਾਂ ਇਹ ਅਸਰ ਰਸੂਖ਼ ਪਹਿਲਾਂ ਕਿਉਂ ਨਾ ਵਰਤਿਆ ? ਗੁਰੂ ਅਰਜਨ ਦੇਵ ਜੀ ਨੂੰ ਬਲਦੀ ਲੋਹ ਉੱਤੇ ਸਾੜਿਆ ਗਿਆ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਦਿੱਲੀ ਸ਼ਹੀਦ ਕੀਤਾ ਗਿਆ। ਫਿਰ ਕੱਲ੍ਹ ਦੀ ਗੱਲ ਹੈ, ਛੋਟੇ ਛੋਟੇ ਮਾਸੂਮ ਸਾਹਿਬਜ਼ਾਦੇ ਸਰਹਿੰਦ ਵਿਚ ਬੜੀ ਬੇ-ਕਿਰਕੀ ਨਾਲ ਸ਼ਹੀਦ ਕੀਤੇ ਗਏ। ਉਦੋਂ ਜ਼ਾਲਮ ਨੂੰ ਜ਼ੁਲਮ ਤੋਂ ਕਿਉਂ ਨਾ ਰੋਕ ਲਿਆ ? ਯਾਦ ਰੱਖੋ, ਜ਼ਾਲਮ ਸਮਝਾਇਆਂ ਤੇ ਤਰਲੇ ਕੀਤਿਆਂ ਜ਼ੁਲਮ ਤੋਂ ਕਦੇ ਬਾਜ਼ ਨਹੀਂ ਆਇਆ ਕਰਦਾ। ਉਸ ਦਾ ਇਲਾਜ ਤਾਂ ਤਲਵਾਰ ਹੈ। ਤੇ ਤੁਹਾਡੇ ਦਿਲ ਦੀ ਅਸਾਂ ਸਮਝ ਲਈ ਹੈ। ਤੁਸੀਂ ਜਾ ਸਕਦੇ ਹੋ।" ਇਹ ਕਹਿੰਦੇ ਹੋਏ ਗੁਰਦੇਵ ਰੋਹ ਵਿਚ ਅੱਗੇ ਤੁਰ ਪਏ।

ਪਿੱਛੇ ਰਹਿ ਗਏ ਮਝੈਲ। ਉਹਨਾਂ ਵਿਚ ਦੋ ਖ਼ਿਆਲਾਂ ਦੇ ਲੋਕ ਸਨ : ਇਕ ਉਹ, ਜੋ ਸ਼ਰਧਾ ਨਾਲ ਸ਼ਹੀਦ ਹੋਣ ਵਾਸਤੇ ਆਏ ਸਨ, ਤੇ ਦੂਸਰੇ ਗਿਣਤੀ ਦੇ ਬੰਦੇ 'ਚੌਧਰੀ'। ਚੌਧਰੀ ਤੇ 'ਮਸੰਦ' ਮਰਨ ਵਾਸਤੇ ਤਿਆਰ ਨਹੀਂ ਸਨ। ਉਹ ਗੁਰਦੇਵ ਦੀ ਨੀਤੀ ਦੇ ਵਿਰੁੱਧ ਦਲੀਲਾਂ ਦਿੰਦੇ ਹੋਏ ਵਾਪਸ ਮੁੜ ਗਏ ਤੇ ਸੱਚੇ ਸਿਦਕ ਵਾਲੇ ਸ਼ਹੀਦੀਆਂ ਪ੍ਰਾਪਤ ਕਰਨ ਵਾਸਤੇ ਗੁਰਦੇਵ ਦੇ ਮਗਰ ਖਿਦਰਾਣੇ ਦੀ ਢਾਬ ਵੱਲ ਤੁਰ ਪਏ।

## ਖਿਦਰਾਣੇ ਪੁੱਜੇ

ਗੁਰਦੇਵ ਖਿਦਰਾਣੇ ਦੀ ਢਾਬ ਉੱਤੇ ਪੁੱਜੇ। ਅੱਗੇ ਢਾਬ ਬਿਲਕੁਲ ਸੁੱਕੀ ਪਈ ਸੀ।* ਗੁਰਦੇਵ ਨੇ ਅੱਗੇ ਵੱਧ ਕੇ ਜੰਗਲ ਵਿਚ ਇਕ ਉੱਚੀ ਥਾਂ ਜਾ ਮੋਰਚੇ ਮੱਲੇ, ਜਿਥੇ ਅੱਜ ਕੱਲ੍ਹ ਗੁਰਦੁਆਰਾ 'ਟਿੱਬੀ ਸਾਹਿਬ' ਹੈ।

ਮਾਝੇ ਦੇ ਸਿੱਖ ਵੀ ਪਿੱਛੇ ਪਿੱਛੇ ਢਾਬ ਕੰਢੇ ਜਾ ਪੁੱਜੇ। ਬਸਤਰ ਸਿੰਘਾਂ ਨੇ ਝਾੜਾਂ ਉੱਤੇ ਪਾ ਦਿੱਤੇ, ਜੋ ਦੂਰੋਂ ਤੰਬੂਆਂ ਵਾਂਗ ਨਜ਼ਰ ਆਉਂਦੇ। ਆਪ ਸਾਰੇ ਮੋਰਚੇ ਮੱਲ ਕੇ ਬਹਿ ਗਏ।

ਵਜ਼ੀਰ ਖ਼ਾਂ ਅੱਠ ਹਜ਼ਾਰ ਫ਼ੌਜ ਸਣੇ ਕੋਟਕਪੂਰੇ ਦੇ ਨੇੜੇ ਪੁੱਜਾ, ਤਾਂ ਇਲਾਕੇ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੧੨ ਇੰਦੂ ਭੂਸ਼ਨ ਬੈਨਰਜੀ,
ਦੂਸਰਾ ਭਾਗ, ਪੰਨਾ ੧੩੮

ਦਾ ਜਾਗੀਰਦਾਰ ਹੋਣ ਦੀ ਹੈਸੀਅਤ ਵਿਚ ਕਪੂਰਾ ਹਾਜ਼ਰ ਜਾ ਹੋਇਆ। ਦਿਲੋਂ ਗੁਰੂ ਮਹਾਰਾਜ ਨਾਲ ਹਮਦਰਦੀ ਹੁੰਦਿਆਂ ਹੋਇਆਂ ਵੀ ਕਪੂਰਾ ਵਜ਼ੀਰ ਖ਼ਾਂ ਦੀ ਫ਼ੌਜ ਨਾਲ ਮਿਲ ਕੇ ਖਿਦਰਾਣੇ ਵੱਲ ਤੁਰ ਪਿਆ।

## ਜੰਗ ਮੁਕਤਸਰ

ਵਜ਼ੀਰ ਖ਼ਾਂ ਦੀ ਫ਼ੌਜ ਮਾਰ ਹੇਠਾਂ ਪਹੁੰਚੀ ਤਾਂ ਅੱਗੋਂ ਮੋਰਚਿਆਂ ਵਿਚ ਬੈਠੇ ਸਿੰਘਾਂ ਨੇ ਦੁਸ਼ਮਣ ਦਾ ਸਵਾਗਤ ਤੀਰਾਂ ਗੋਲੀਆਂ ਨਾਲ ਕੀਤਾ। ਕਈ ਜੰਨਤ ਦੇ ਚਾਹਵਾਨ ਮੌਤ ਦਾ ਸ਼ਿਕਾਰ ਹੋ ਗਏ। ਪਿਛਲਿਆਂ ਦੇ ਵੀ ਵਧਦੇ ਪੈਰ ਰੁਕ ਗਏ। ਸਾਹਮਣਿਓਂ ਆ ਰਹੇ ਤੀਰ ਗੋਲੀਆਂ ਸਾਬਤ ਕਰਦੇ ਸਨ ਕਿ ਟਾਕਰਾ ਕਰਨ ਵਾਲੇ ਕੁਝ ਸੈਂਕੜੇ ਜ਼ਰੂਰ ਹਨ। ਵਜ਼ੀਰ ਖ਼ਾਂ ਵੀ ਜ਼ਰਾ ਸੰਭਲ ਕੇ ਹੱਲੇ ਕਰਾਉਣ ਲੱਗਾ। ਤੀਰ ਗੋਲੀਆਂ ਮੁਕਣ 'ਤੇ ਆ ਗਏ, ਤਾਂ ਸਿੰਘਾਂ ਨੇ ਮੋਰਚਿਆਂ ਤੋਂ ਬਾਹਰ ਨਿਕਲ ਕੇ ਹੱਥੋ-ਹੱਥ ਜੂਝਣ ਦੀ ਧਾਰੀ। ਪੰਜ-ਪੰਜ, ਦਸ-ਦਸ ਸਿੰਘਾਂ ਦਾ ਜੱਥਾ ਮੋਰਚਿਆਂ 'ਚੋਂ ਬਾਹਰ ਨਿਕਲਦਾ ਤੇ ਤਲਵਾਰਾਂ ਧੂਹ ਕੇ ਦੁਸ਼ਮਣਾਂ ਉੱਤੇ ਸ਼ੇਰਾਂ ਵਾਂਗ ਟੁੱਟ ਪੈਂਦਾ।

ਮਝੈਲਾਂ ਨੂੰ ਏਸ ਤਰ੍ਹਾਂ ਜੂਝਦੇ ਵੇਖ ਕੇ, ਗੁਰਦੇਵ ਨੇ ਆਪਣੇ ਪਾਸੋਂ ਵੀ ਕੁਝ ਸਿੰਘ ਮਦਦ ਵਾਸਤੇ ਭੇਜ ਦਿੱਤੇ। ਮਲਵਈ ਸਿੰਘਾਂ ਦੀ ਮਦਦ ਪੁੱਜ ਜਾਣ 'ਤੇ ਮਝੈਲਾਂ ਦੇ ਹੌਂਸਲੇ ਵਧ ਗਏ। ਉਹ ਏਨੀ ਦਲੇਰੀ ਨਾਲ ਲੜੇ ਕਿ ਦੁਸ਼ਮਣ ਦਲ ਦੇ ਆਹੂ ਲਾਹ ਦਿੱਤੇ।

## ਵਜ਼ੀਰ ਖ਼ਾਂ ਨਿਰਾਸ਼ ਹੋ ਕੇ ਮੁੜਿਆ

ਢਾਬ ਕੰਢੇ ਲੜਨ ਵਾਲੇ ਲੱਗਭੱਗ ਸਾਰੇ ਸਿੰਘ ਸ਼ਹੀਦ ਹੋ ਗਏ। ਮੁਕਾਬਲੇ 'ਤੇ ਵਜ਼ੀਰ ਖ਼ਾਂ ਦੀ ਵੀ ਅੱਧੀ ਕੁ ਫ਼ੌਜ ਇਸ ਲੜਾਈ ਦੀ ਭੇਟਾ ਹੋ ਗਈ। ਵਜ਼ੀਰ ਖ਼ਾਂ ਦੇ ਖ਼ਿਆਲ ਅਨੁਸਾਰ ਗੁਰੂ ਮਹਾਰਾਜ ਵੀ ਢਾਬ ਕੰਢੇ ਜ਼ਰੂਰ ਸ਼ਹੀਦ ਹੋ ਗਏ ਹੋਣਗੇ ਪਰ ਜਦ ਸਾਰੇ ਸ਼ਹੀਦ ਹੋਏ ਪਏ ਸਿੱਖਾਂ ਨੂੰ ਵੇਖਣ ਉੱਤੇ ਵੀ ਗੁਰੂ ਮਹਾਰਾਜ ਦਾ ਸਰੀਰ ਨਾ ਮਿਲਿਆ ਤਾਂ ਵਜ਼ੀਰ ਖ਼ਾਂ ਦਾ ਦਿਲ ਟੁੱਟ ਗਿਆ। ਉਧਰੋਂ ਫ਼ੌਜ ਵਿਚ ਪਾਣੀ ਖੁਣੋਂ ਦੁਹਾਈ ਮੱਚ ਗਈ।

ਵਜ਼ੀਰ ਖ਼ਾਂ ਬਹੁਤ ਹੀ ਘਬਰਾ ਗਿਆ ਸੀ। ਇਥੋਂ ਤੱਕ ਕਿ ਉਹ ਆਪਣੇ ਫੱਟੜ ਸਿਪਾਹੀਆਂ ਨੂੰ ਵੀ ਮੁਰਦਿਆਂ ਦੇ ਨਾਲ ਹੀ ਪਏ ਛੱਡ ਕੇ ਵਾਪਸ ਮੁੜ ਗਿਆ।* ਇਹ ਘਟਨਾ ੨੧ ਵਿਸਾਖ ੧੭੬੨ ਬਿ. ਦੀ ਹੈ। ਇਸ ਲੜਾਈ ਵਿਚ ਵਜ਼ੀਰ ਖ਼ਾਂ ਦੀ ਪੂਰੀ ਹਾਰ ਹੋਈ ਸਮਝਣੀ ਚਾਹੀਦੀ ਹੈ।

## ਸ਼ਹੀਦਾਂ ਨੂੰ ਵਰ

ਲੜਾਈ ਖ਼ਤਮ ਹੋ ਗਈ। ਗੁਰੂ ਮਹਾਰਾਜ 'ਟਿੱਬੀ' ਤੋਂ ਚੱਲ ਕੇ ਜੰਗ ਦੇ

---

* ਮੈਕਾਲਿਫ਼, ਜਿਲਦ ਪੰਜਵੀਂ, ਪੰਨਾ ੨੧੪

ਮੈਦਾਨ ਵਿਚ ਆਏ। ਇਕ ਇਕ ਸ਼ਹੀਦ ਨੂੰ ਗੁਰੂ ਮਹਾਰਾਜ ਉਠਾ ਕੇ ਛਾਤੀ ਨਾਲ ਲਾਉਂਦੇ ਤੇ ਪ੍ਰਸੰਨ ਹੋ ਕੇ ਵਰ ਦਿੰਦੇ, 'ਇਹ ਸਾਡਾ ਪੰਜ-ਹਜ਼ਾਰੀ ਸਰਦਾਰ ਹੈ, ਇਹ ਦਸ-ਹਜ਼ਾਰੀ ਜਰਨੈਲ ਹੈ, ਇਹ ਵੀਹ-ਹਜ਼ਾਰੀ ਹੈ।"

ਗੁਰਦੇਵ ਚਲਦੇ-ਚਲਦੇ ਮਹਾਂ ਸਿੰਘ* ਪਾਸ ਪਹੁੰਚੇ। ਅੱਗੇ ਮਹਾਂ ਸਿੰਘ ਕੁਝ ਦਮਾਂ ਦਾ ਪ੍ਰਾਹੁਣਾ ਸੀ। ਹਜ਼ੂਰ ਮਹਾਂ ਸਿੰਘ ਦਾ ਸੀਸ ਗੋਦ ਵਿਚ ਲੈ ਕੇ ਬੈਠ ਗਏ। ਜ਼ਰਾ ਹੋਸ਼ ਆਈ, ਤਾਂ ਹਜ਼ੂਰ ਦਾ ਦਰਸ਼ਨ ਕਰਕੇ ਮਹਾਂ ਸਿੰਘ ਦੀਆਂ ਸਾਰੀਆਂ ਰੀਝਾਂ ਪੂਰੀਆਂ ਹੋ ਗਈਆਂ। ਗੁਰਦੇਵ ਨੇ ਪਿਆਰ ਨਾਲ ਮਹਾਂ ਸਿੰਘ ਦੇ ਸਿਰ 'ਤੇ ਹੱਥ ਫੇਰਦਿਆਂ ਪੁੱਛਿਆ, "ਬੇਟਾ ਮਹਾਂ ਸਿੰਘਾ! ਅਸੀਂ ਤੇਰੀ ਕੁਰਬਾਨੀ 'ਤੇ ਬਹੁਤ ਪ੍ਰਸੰਨ ਹਾਂ। ਮੰਗ, ਜੋ ਕੁਝ ਚਾਹੁੰਦਾ ਹੈਂ।"

"ਸੱਚੇ ਪਾਤਸ਼ਾਹ!" ਮਹਾਂ ਸਿੰਘ ਨੇ ਹੱਥ ਬੰਨ੍ਹ ਕੇ ਕਿਹਾ, "ਤੁੱਠੇ ਹੋ, ਤਾਂ ਮਝੈਲਾਂ ਦੀ ਉਹ ਭੁੱਲ ਮਾਫ਼ ਕਰ ਦਿਓ, ਜੋ ਉਹਨਾਂ ਦੁਨੀ ਚੰਦ ਦੇ ਮਗਰ ਲੱਗ ਕੇ ਕੀਤੀ ਸੀ। ਹੋਰ ਕਿਸੇ ਵਰ ਦੀ ਇੱਛਿਆ ਨਹੀਂ।"

"ਮੇਰੇ ਪਿਆਰੇ ਮਹਾਂ ਸਿੰਘਾ!" ਹਜ਼ੂਰ ਨੇ ਰੁਮਾਲ ਨਾਲ ਮਹਾਂ ਸਿੰਘ ਦਾ ਮੁੱਖ ਸਾਫ਼ ਕਰਦਿਆਂ ਕਿਹਾ, "ਭੁੱਲਾਂ ਤਾਂ ਸਭ ਮੈਂ ਉਦੋਂ ਹੀ ਮਾਫ਼ ਕਰ ਦਿੱਤੀਆਂ ਸਨ, ਜਦੋਂ ਤੁਸੀਂ ਮੇਰੇ ਨਾਲ ਤੁਰ ਪਏ ਸੀ।"†

ਗੁਰਦੇਵ ਨੇ ਪੁੱਤਰਾਂ ਵਾਂਗ ਮਹਾਂ ਸਿੰਘ ਨੂੰ ਆਪਣੀ ਛਾਤੀ ਨਾਲ ਘੁੱਟ ਲਿਆ। ਹਜ਼ੂਰ ਦੀ ਗੋਦ ਵਿਚ ਮਹਾਂ ਸਿੰਘ ਨੇ ਅੰਤਮ ਸਵਾਸ ਤਿਆਗਿਆ। ਹਜ਼ੂਰ ਨੇ ਸ਼ਹੀਦ ਹੋਣ ਵਾਲਿਆਂ ਦੀ ਕੁਰਬਾਨੀ ਦੀ ਵਡਿਆਈ ਕਰਦਿਆਂ ਫ਼ੁਰਮਾਇਆ, "ਧੰਨ ਹਨ ਮਹਾਂ ਸਿੰਘ ਤੇ ਉਹਦੇ ਸਾਥੀ। ਅਸੀਂ ਸਾਰਿਆਂ ਨੂੰ 'ਮੁਕਤ' ਕਰਦੇ ਹਾਂ। ਲੋਕ ਇਹਨਾਂ ਸ਼ਹੀਦਾਂ ਨੂੰ 'ਮੁਕਤੇ' ਤੇ ਇਸ ਢਾਬ ਨੂੰ 'ਮੁਕਤਸਰ' ਕਿਹਾ ਕਰਨਗੇ" ਗੁਰਦੇਵ ਦੇ ਵਰ ਨਾਲ ਅੱਜ ਉਹ ਜਗ੍ਹਾ 'ਮੁਕਤਸਰ' ਅਖਵਾਉਂਦੀ ਹੈ। ਸ਼ਹੀਦਾਂ ਦੀ ਯਾਦ ਵਿਚ ਉਥੇ ਮਾਘੀ ਵਾਲੇ ਦਿਨ ਮੇਲਾ ਲੱਗਦਾ ਹੈ।

ਜੱਥੇ ਨਾਲ ਪਿੰਡ ਝਬਾਲ ਦੇ ਭਾਈ ਲੰਗਾਹਾ ਦੇ ਭਰਾ ਪੈਰੋ ਸ਼ਾਹ ਦੀ ਸਪੁੱਤਰੀ ਮਾਈ ਭਾਗੋ ਵੀ ਸੀ। ਉਹ ਵੀ ਮਰਦਾਂ ਵਾਂਗ ਮੈਦਾਨ ਵਿਚ ਲੜੀ ਸੀ। ਉਸ ਨੂੰ ਫੱਟ ਕਾਫ਼ੀ ਲੱਗੇ ਸਨ, ਪਰ ਉਸ ਦੀ ਹਾਲਤ ਮਹਾਂ ਸਿੰਘ ਨਾਲੋਂ ਚੰਗੀ ਸੀ।

ਇਲਾਜ ਕਰਨ ਨਾਲ ਮਾਈ ਭਾਗੋ ਬਚ ਗਈ। ਉਹ ਹਜ਼ੂਰ ਦੇ ਨਾਲ ਹੀ

---

* ਮਹਾਂ ਸਿੰਘ ਦਾ ਜੱਦੀ ਪਿੰਡ 'ਸੁਰ ਸਿੰਘ' ਸੀ, ਪਰ ਉਹ ਆਪਣੇ ਨਾਨਕੇ ਪਿੰਡ 'ਰਾਟੌਲ' ਰਿਹਾ ਕਰਦਾ ਸੀ, ਇਸ ਵਾਸਤੇ ਮਹਾਂ ਸਿੰਘ ਰਾਟੌਲਾਂ ਦਾ ਪ੍ਰਸਿੱਧ ਹੋ ਗਿਆ, ਪਰ ਰਾਟੌਲ ਵਾਸੀ ਕਹਿੰਦੇ ਹਨ ਕਿ ਇਹ ਰਾਟੌਲ ਨਗਰ ਦਾ ਹੀ ਸੀ।

† ਜਿਹੜੇ ਲੇਖਕ 'ਬੇਦਾਵਾ' ਲਿਖਿਆ ਮੰਨਦੇ ਹਨ, ਉਹ ਲਿਖਦੇ ਹਨ ਕਿ ਮਹਾਰਾਜ ਨੇ ਮਹਾਂ ਸਿੰਘ ਦੀ ਬੇਨਤੀ ਮੰਨ ਕੇ ਬੇਦਾਵੇ ਦਾ ਕਾਗ਼ਜ਼ ਪਾੜ ਦਿੱਤਾ। ਪਰ ਮੇਰੀ ਰਾਏ ਹੈ ਕਿ ਬੇਦਾਵਾ ਕਦੇ ਨਹੀਂ ਲਿਖਿਆ ਗਿਆ।

ਨਾਂਦੇੜ ਚਲੀ ਗਈ। ਬਾਕੀ ਦਾ ਜੀਵਨ ਮਾਈ ਭਾਗੋ ਨੇ ਨਾਂਦੇੜ ਵਿਚ ਭਜਨ ਕਰਦਿਆਂ ਗੁਜ਼ਾਰਿਆ। ਉਥੇ ਹੀ ਉਹ ਸੁਰਗਵਾਸ ਹੋਏ ਤੇ ਉਥੇ ਹੀ ਉਹਨਾਂ ਦਾ ਅੰਤਿਮ ਦੇਹੁਰਾ ਹੈ।

ਉਸੇ ਵੇਲੇ ਮਹਾਰਾਜ ਨੇ ਮੁਸਲਮਾਨ ਫੱਟੜਾਂ ਦੇ ਫੱਟ ਬੰਨ੍ਹਣ ਦਾ ਹੁਕਮ ਦਿੱਤਾ। ਹੁਕਮ ਮੰਨ ਕੇ ਸਿੱਖਾਂ ਨੇ ਜ਼ਖ਼ਮੀ ਪਏ ਦੁਸ਼ਮਣ ਸਿਪਾਹੀਆਂ ਦੀ ਮਿੱਤਰਾਂ ਵਾਂਗ ਦੇਖ ਭਾਲ ਕੀਤੀ। ਅਗਲੇ ਦਿਨ ਮਹਾਰਾਜ ਨੇ ਸਿੱਖ ਸ਼ਹੀਦਾਂ ਦਾ ਆਪਣੇ ਹੱਥੀਂ ਸਸਕਾਰ ਕੀਤਾ।.ਮੁਸਲਮਾਨ ਮਰਨ ਵਾਲਿਆਂ ਨੂੰ ਦਫ਼ਨਾ ਦਿੱਤਾ ਗਿਆ।

ਅਗਲੇਰੇ ਦਿਨ ਗੁਰਦੇਵ ਨੇ ਉਥੋਂ ਕੂਚ ਕਰ ਦਿੱਤਾ।

# ਇੱਕੀਵਾਂ ਕਾਂਡ

## ਮਾਲਵੇ ਦਾ ਦੌਰਾ ਤੇ ਦਮਦਮਾ ਸਾਹਿਬ

ਮੁਕਤਸਰ ਦਾ ਜੰਗ ਜਿੱਤ ਕੇ ਗੁਰਦੇਵ ਨੇ ਮਾਲਵੇ ਦੇ ਪਿੰਡਾਂ ਵਿਚ ਚੋਖਾ ਦੌਰਾ ਕੀਤਾ। ਨਿਸ਼ਾਨਾ ਸੀ ਸਿੱਖੀ ਦਾ ਪ੍ਰਚਾਰ ਕਰਨਾ। ਪਹਿਲਾ ਪੜਾਅ ਹਜ਼ੂਰ ਨੇ ਪਿੰਡ 'ਨਾਂਗੇ ਦੀ ਸਰਾਂ' ਵਿਚ ਕੀਤਾ। ਉਥੋਂ ਅੱਗੇ ਨੌਥੇਹੇ, ਵਜ਼ੀਦਪੁਰ, ਰੁਪਾਣੇ, ਥੇਹੜੀ, ਭੂੰਦੜ, ਹਰੀਪੁਰ, ਕਾਲ ਝਰਾਣੀ, ਬੰਬੀਹਾ, ਛੱਤੇਆਣਾ ਆਦਿ ਵਿਚ ਥੋੜ੍ਹਾ-ਥੋੜ੍ਹਾ ਸਮਾਂ ਠਹਿਰੇ।

### ਬਰਾੜਾਂ ਤਨਖ਼ਾਹ ਮੰਗੀ

ਛੱਤੇਆਣਾ ਪਿੰਡ ਵਿਚ ਦੋ ਘਟਨਾਵਾਂ ਖ਼ਾਸ ਹੋਈਆਂ। ਮਹਾਰਾਜ ਨੇ ਕੁਝ ਬਰਾੜ ਨੌਕਰ ਭਰਤੀ ਕੀਤੇ ਹੋਏ ਸਨ। ਉਹ ਸਾਰੇ ਦਾਨੇ ਬਰਾੜ ਦੀ ਜੱਥੇਦਾਰੀ ਵਿਚ ਸਨ। ਮਹਾਰਾਜ ਸਮੇਂ ਸਿਰ ਤਨਖ਼ਾਹ ਨਾ ਦੇ ਸਕੇ। ਇਕ ਦਿਨ ਸਾਰੇ ਬਰਾੜ ਸਲਾਹ ਕਰਕੇ ਮਹਾਰਾਜ ਦੇ ਜਾ ਪੇਸ਼ ਹੋਏ। ਉਹਨਾਂ ਜ਼ੋਰ ਦੇ ਕੇ ਕਿਹਾ, "ਮਹਾਰਾਜ! ਪਿਛਲੀ ਤਨਖ਼ਾਹ ਦੇ ਦਿਓ, ਅਸੀਂ ਤਾਂ ਹੀ ਅਗਾਂਹ ਨਾਲ ਤੁਰਾਂਗੇ।" ਉਹਨਾਂ ਨੂੰ ਭਾਈ ਦਾਨਾ ਵੀ ਸਮਝਾ ਰਿਹਾ, ਗੁਰੂ ਮਹਾਰਾਜ ਵੀ ਕੁਝ ਸਮਾਂ ਉਡੀਕ ਕਰਨ ਵਾਸਤੇ ਕਹਿ ਰਹੇ, ਪਰ ਬਰਾੜ ਆਪਣੀ ਜ਼ਿੱਦ 'ਤੇ ਅੜੇ ਰਹੇ। ਇਸੇ ਸਮੇਂ ਕੁਝ ਸ਼ਰਧਾਲੂ ਸਿੱਖ ਦਰਸ਼ਨਾਂ ਵਾਸਤੇ ਆ ਪਹੁੰਚੇ। ਉਹਨਾਂ ਵਿਚੋਂ ਇਕ ਸਿੱਖ ਨੇ ਬਹੁਤ ਸਾਰੀ ਮਾਇਆ ਭੇਟਾ ਕੀਤੀ। ਹਜ਼ੂਰ ਨੇ ਉਸੇ ਵੇਲੇ ਸਾਰੇ ਸਿਪਾਹੀਆਂ ਦੀ ਤਨਖ਼ਾਹ ਤਾਰ ਦਿੱਤੀ। ਹਜ਼ੂਰ ਇਕ ਇਕ ਸਿੱਖ ਨੂੰ ਪੁੱਛਦੇ, "ਕਿਉਂ ਭਈ ਪੁਰਸ਼ਾ! ਬੋਲ, ਸਿੱਖੀ ਚਾਹੀਦੀ ਹੈ, ਜਾਂ ਤਨਖ਼ਾਹ ?"

ਅੱਗੋਂ ਬਰਾੜ ਸਿਪਾਹੀ ਉੱਤਰ ਦਿੰਦਾ, "ਮਹਾਰਾਜ! ਸਿੱਖ ਤਾਂ ਅਸੀਂ ਹਾਂ ਹੀ, ਪਰ ਇਸ ਵੇਲੇ ਤਾਂ ਤਨਖ਼ਾਹ ਦੀ ਲੋੜ ਹੈ।" ਤੇ ਉਹ ਤਨਖ਼ਾਹ ਵਾਸਤੇ ਝੋਲੀ ਅੱਗੇ ਡਾਹ ਦਿੰਦਾ।

ਅਖ਼ੀਰ 'ਤੇ ਗੁਰਦੇਵ ਨੇ ਬਰਾੜਾਂ ਦੇ ਜੱਥੇਦਾਰ ਦਾਨੇ ਨੂੰ ਕਿਹਾ, "ਆ ਭਾਈ! ਤੂੰ ਵੀ ਆਪਣੀ ਤਨਖ਼ਾਹ ਲੈ ਜਾ।"

ਦਾਨੇ ਨੇ ਅੱਗੋਂ ਹੱਥ ਜੋੜ ਕੇ ਬੇਨਤੀ ਕੀਤੀ, "ਸੱਚੇ ਪਾਤਸ਼ਾਹ! ਤਨਖ਼ਾਹ ਨਹੀਂ ਚਾਹੀਦੀ। ਆਪ ਤੁੱਠੇ ਹੋ, ਤਾਂ ਸਿੱਖੀ ਬਖ਼ਸ਼ੋ!"

"ਭਾਈ ਦਾਨਿਆ!" ਮਹਾਰਾਜ ਨੇ ਖ਼ੁਸ਼ ਹੋ ਕੇ ਕਿਹਾ, "ਅਸੀਂ ਤੇਰੇ 'ਤੇ ਬਹੁਤ ਖ਼ੁਸ਼ ਹਾਂ। ਮੰਗ ਜੋ ਇੱਛਿਆ ਹੈ।"

"ਦੀਨ ਦੁਨੀ ਦੇ ਮਾਲਕ!" ਦਾਨੇ ਨੇ ਹੱਥ ਜੋੜ ਕੇ ਕਿਹਾ, "ਮੇਹਰਾਂ ਦੇ ਘਰ

ਆਏ ਹੋ, ਤਾਂ ਇਹਨਾਂ ਮੇਰੇ ਸਾਥੀਆਂ ਦੀ ਭੁੱਲ ਬਖ਼ਸ਼ ਦਿਓ। ਨਹੀਂ ਤਾਂ ਬਰਾੜਾਂ ਸਿਰੋਂ ਇਹ ਉਲਾਮ੍ਹਾ ਨਹੀਂ ਲਹੇਗਾ।"

"ਭਾਈ ਦਾਨ ਸਿੰਘਾ!" ਹਜ਼ੂਰ ਨੇ ਉਸ ਨੂੰ 'ਸਿੰਘ' ਕਹਿ ਕੇ ਸੰਬੋਧਨ ਕੀਤਾ, "ਭਾਈ ਮਹਾਂ ਸਿੰਘ ਦੇ ਸਦਕਾ ਅਸੀਂ ਮਝੈਲਾਂ ਦੀਆਂ ਭੁੱਲਾਂ ਬਖ਼ਸ਼ ਦਿੱਤੀਆਂ ਸਨ। ਏਸੇ ਤਰ੍ਹਾਂ ਤੇਰੇ ਪਿਆਰ ਸਦਕਾ ਅਸਾਂ ਸਾਰੇ ਮਲਵਈਆਂ ਦੀਆਂ ਭੁੱਲਾਂ ਬਖ਼ਸ਼ ਦਿੱਤੀਆਂ। ਹੋਰ ਮੰਗ।"

"ਹੋਰ ਕੀ ਮੰਗਾਂ, ਮੇਰੇ ਦਾਤਾ! ਸਿੰਘ ਕਹਿ ਕੇ ਬੁਲਾਇਆ ਜੇ, ਤਾਂ ਦਾਨੇ ਤੋਂ ਦਾਨ ਸਿੰਘ ਬਣਾ ਲਵੋ।" ਦਾਨਾ ਸਣੇ ਪਰਿਵਾਰ ਅੰਮ੍ਰਿਤ ਛੱਕ ਕੇ ਦਾਨ ਸਿੰਘ ਬਣ ਗਿਆ।

ਇਸ ਘਟਨਾ ਦਾ ਇਕ ਅਸਰ ਜ਼ਰੂਰ ਹੋਇਆ। ਗੁਰਦੇਵ ਨੇ ਸਾਰੇ ਤਨਖ਼ਾਹਦਾਰਾਂ ਨੂੰ ਤਨਖ਼ਾਹ ਦੇ ਕੇ ਛੁੱਟੀ ਦੇ ਦਿੱਤੀ। ਗੁਰਦੇਵ ਦੇ ਨਾਲ ਸਿਰਫ਼ ਸ਼ਰਧਾਵਾਨ ਸਿੱਖ ਹੀ ਰਹਿ ਗਏ।

## ਇਬਰਾਹੀਮ ਤੋਂ ਅਜਮੇਰ ਸਿੰਘ

ਛੱਤੇਆਣਾ ਇਕ ਮੁਸਲਮਾਨ ਫ਼ਕੀਰ ਰਹਿੰਦਾ ਸੀ। ਉਸ ਦਾ ਨਾਮ ਤਾਂ ਇਬਰਾਹੀਮ ਸੀ, ਪਰ ਲੋਕ ਉਸ ਨੂੰ 'ਵਹਿਮੀ' ਕਹਿ ਕੇ ਪੁਕਾਰਿਆ ਕਰਦੇ। ਗੁਰਦੇਵ ਦੇ ਸ਼ਬਦ ਸੁਣ ਕੇ ਉਹ ਏਨਾ ਮੋਹਿਆ ਗਿਆ ਕਿ ਉਹਨੇ ਬੜੀ ਸ਼ਰਧਾ ਨਾਲ ਸਿੱਖੀ ਧਾਰਨ ਕੀਤੀ। ਅੰਮ੍ਰਿਤ ਛਕਾ ਕੇ ਗੁਰਦੇਵ ਨੇ ਉਸ ਦਾ ਨਾਮ ਅਜਮੇਰ ਸਿੰਘ ਰੱਖਿਆ, ਪਰ ਆਮ ਲੋਕ ਉਸਨੂੰ 'ਮਹਿਮਾ ਸਿੰਘ' ਕਿਹਾ ਕਰਦੇ।

## ਡੱਲੇ ਨਾਲ ਮੇਲ

ਛੱਤੇਆਣਾ ਤੋਂ ਚੱਲ ਕੇ ਗੁਰਦੇਵ 'ਬਾਜਕ' ਆਦਿ ਪਿੰਡਾਂ ਵਿਚ ਦੀ ਹੁੰਦੇ ਹੋਏ 'ਪੱਕੇ ਪਿੰਡ' ਪਹੁੰਚੇ। ਇਲਾਕੇ ਦਾ ਚੌਧਰੀ 'ਡੱਲਾ' ਗੁਰਦੇਵ ਨੂੰ ਏਥੇ ਆ ਮਿਲਿਆ। ਉਹਨੇ ਨਜ਼ਰਾਨਾ ਧਰ ਕੇ ਮੱਥਾ ਟੇਕਿਆ ਤੇ ਬੜੀ ਸ਼ਰਧਾ ਨਾਲ ਉਹ ਹਜ਼ੂਰ ਨੂੰ ਆਪਣੇ ਪਿੰਡ ਤਲਵੰਡੀ ਸਾਬੋ ਕੀ ਲੈ ਗਿਆ। ਇਥੇ ਗੁਰਦੇਵ ਕਾਫ਼ੀ ਸਮਾਂ ਟਿਕੇ। ਇਹ ਥਾਂ ਅੱਜਕੱਲ੍ਹ 'ਦਮਦਮਾ ਸਾਹਿਬ' ਅਖਵਾਉਂਦਾ ਹੈ।

ਗੁਰਦੇਵ ਡੱਲੇ ਦੇ ਘਰ ਪਰਸ਼ਾਦ ਛਕਣ ਗਏ ਤਾਂ ਡੱਲੇ ਨੇ ੧੦੧ ਰੁਪਿਆ ਤੇ ਦੁਸ਼ਾਲਾ ਸਾਹਮਣੇ ਧਰ ਕੇ ਮੱਥਾ ਟੇਕਿਆ। ਨਾਲ ਹੀ ਡੱਲੇ ਨੇ ਇਕ ਸੁੰਦਰ ਘੋੜਾ ਭੇਟਾ ਕੀਤਾ।

'ਦਮਦਮੇ' ਰੋਜ਼ ਦੀਵਾਨ ਲੱਗਦੇ ਤੇ ਕਥਾ-ਵਾਰਤਾ ਹੁੰਦੀ। ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਪ੍ਰਸੰਗ ਸੁਣ ਕੇ ਸਾਰੀ ਸੰਗਤ ਤ੍ਰਾਹ-ਤ੍ਰਾਹ ਕਰ ਉਠਦੀ। ਡੱਲਾ ਕਈ ਵਾਰ ਅਫ਼ਸੋਸ ਨਾਲ ਹੱਥ ਮਲਦਾ ਕਿਹਾ ਕਰਦਾ, "ਸੱਚੇ ਪਾਤਸ਼ਾਹ! ਉਸ ਵੇਲੇ ਹਜ਼ੂਰ ਮੈਨੂੰ ਯਾਦ ਕਰ ਲੈਂਦੇ ਤਾਂ ਇਹ ਭਾਣਾ ਕਿਉਂ ਵਰਤਦਾ। ਮੇਰੇ ਸ਼ੇਰਾਂ ਵਰਗੇ ਜਵਾਨ ਦੁਸ਼ਮਣਾਂ ਦਾ ਮੂੰਹ ਭੂੰਆਂ ਦਿੰਦੇ। ਸਾਹਿਬਜ਼ਾਦਿਆਂ ਦੀ ਥਾਂ ਅਸੀਂ ਆਪਣੀਆਂ ਜਾਨਾਂ ਵਾਰ ਦਿੰਦੇ।"

"ਭਾਈ ਡੱਲਾ!" ਗੁਰਦੇਵ ਬੜੀ ਸ਼ਾਂਤ ਸੁਰ ਵਿਚ ਉੱਤਰ ਦਿਆ ਕਰਦੇ, "ਬੀਤੀ ਉੱਤੇ ਅਫ਼ਸੋਸ ਨਹੀਂ ਕਰਨਾ ਚਾਹੀਦਾ। ਅਕਾਲ ਪੁਰਖ ਨੂੰ ਜੋ ਮਨਜ਼ੂਰ ਹੋਵੇ, ਉਹ ਹੋ ਕੇ ਰਹਿੰਦਾ ਹੈ।"

## ਬੰਦੂਕ ਪਰਖਣੀ

ਇਕ ਦਿਨ ਲਾਹੌਰ ਦੇ ਰਹਿਣ ਵਾਲਾ ਇਕ ਲੁਹਾਰ ਸਿੱਖ ਸੇਵਾ ਵਿਚ ਹਾਜ਼ਰ ਹੋਇਆ। ਉਹਨੇ ਦੋ ਤਲਵਾਰਾਂ, ਦੋ ਤਮੰਚੇ, ਦੋ ਕਟਾਰਾਂ ਤੇ ਇਕ ਬੰਦੂਕ ਭੇਟਾ ਕੀਤੀ। ਹਜ਼ੂਰ ਨੇ ਬੰਦੂਕ ਨੂੰ ਕਈ ਵਾਰ ਉਲਟ ਪੁਲਟ ਕੇ ਵੇਖਿਆ। ਫਿਰ ਮਹਾਰਾਜ ਸੰਗਤ ਵੱਲ ਤੱਕ ਕੇ ਬੋਲੇ, "ਬੰਦੂਕ ਬਹੁਤ ਸੁੰਦਰ ਹੈ, ਪਰ ਸ਼ਸਤਰ ਦੀ ਸੁੰਦਰਤਾ ਦਾ ਪਤਾ ਲੱਗਦਾ ਹੈ ਵਰਤੋਂ ਵਿਚ ਪੂਰਾ ਉਤਰਿਆਂ। ਭਾਈ ਡੱਲਾ!" ਗੁਰਦੇਵ ਨੇ ਉਚੇਚਾ ਡੱਲੇ ਵੱਲ ਸੰਬੋਧਿਤ ਹੋ ਕੇ ਕਿਹਾ, "ਸਾਡੀ ਇੱਛਿਆ ਹੈ ਕਿ ਪਹਿਲਾਂ ਬੰਦੂਕ ਦੀ ਪਰਖ ਕਰ ਲਈ ਜਾਵੇ। ਤੁਸੀਂ ਕੋਈ ਇਕ ਆਪਣਾ ਜਵਾਨ ਲੈ ਆਓ, ਜੋ ਇਸ ਦੀ ਗੋਲੀ ਦਾ ਨਿਸ਼ਾਨਾ ਬਣੇ।"

ਸੁਣਦੇ ਸਾਰ ਡੱਲੇ ਦਾ ਰੰਗ ਉੱਡ ਗਿਆ। ਫਿਰ ਵੀ ਉਹ ਆਪਣੇ ਆਪ 'ਤੇ ਕਾਬੂ ਪਾ ਕੇ ਆਪਣੀ ਫ਼ੌਜ ਵੱਲ ਤੁਰ ਗਿਆ। ਉਹਨੇ ਇਕ ਇਕ ਜਵਾਨ ਨੂੰ ਪੁੱਛਿਆ, ਇਨਾਮ ਤੇ ਜਾਗੀਰ ਦਾ ਲਾਲਚ ਦਿੱਤਾ, ਪਰ ਇਸ ਤਰ੍ਹਾਂ ਗੋਲੀ ਅੱਗੇ ਹਿੱਕ ਡਾਹੁਣ ਵਾਸਤੇ ਕੋਈ ਤਿਆਰ ਨਾ ਹੋਇਆ।

ਨਿਰਾਸ਼ ਹੋ ਕੇ ਡੱਲਾ, ਗੁਰਦੇਵ ਦੇ ਸਾਹਮਣੇ ਆ ਕੇ ਨੀਵੀਂ ਪਾ ਕੇ ਖਲੋ ਗਿਆ।

"ਕਿਉਂ ਭਾਈ ਡੱਲਾ! ਕੋਈ ਜਵਾਨ ਆਖੇ ਨਹੀਂ ਲੱਗਾ ?" ਗੁਰਦੇਵ ਨੇ ਬੜੀ ਸ਼ਾਂਤ ਸੁਰ ਵਿਚ ਪੁੱਛਿਆ।

"ਨਹੀਂ, ਸੱਚੇ ਪਾਤਸ਼ਾਹ! ਮੈਂ ਬੜਾ ਸ਼ਰਮਸਾਰ ਹਾਂ।" ਡੱਲਾ ਸੱਚਮੁੱਚ ਹੀ ਅਥਾਹ ਸ਼ਰਮ ਮਹਿਸੂਸ ਕਰ ਰਿਹਾ ਸੀ। "ਆਪ ਜੀ ਦਾ ਕੋਈ ਸਿੱਖ ਹੀ ਇਸ ਤਰ੍ਹਾਂ ਜਾਨ ਦੇ ਸਕਦਾ ਹੈ।"

"ਕੋਈ ਗੱਲ ਨਹੀਂ, ਡੱਲਿਆ! ਅਸੀਂ ਆਪਣੇ ਕਿਸੇ ਸਿੱਖ ਨੂੰ ਬੁਲਾ ਲੈਂਦੇ ਹਾਂ।" ਹਜ਼ੂਰ ਨੇ ਡੱਲੇ ਨੂੰ ਧੀਰਜ ਦਿੰਦਿਆਂ ਕਿਹਾ।

ਗੁਰਦੇਵ ਦਾ ਹੁਕਮ ਪਾ ਕੇ ਸੇਵਾਦਾਰ ਕਿਸੇ ਸਿੱਖ ਨੂੰ ਬੁਲਾਉਣ ਵਾਸਤੇ ਤੁਰ ਪਿਆ। ਦੋ ਰੰਘਰੇਟੇ (ਮਜ਼ਹਬੀ) ਸਿੱਖ ਇਕ ਦਰੱਖ਼ਤ ਦੀ ਛਾਵੇਂ ਬੈਠੇ ਸਨ। ਉਹਨਾਂ ਵਿਚੋਂ ਇਕ ਦਸਤਾਰ ਸਜਾ ਰਿਹਾ ਸੀ। ਗੁਰਦੇਵ ਦਾ ਹੁਕਮ ਸੁਣ ਕੇ ਦੋਵੇਂ ਦੌੜੇ ਆਏ। ਗੁਰਦੇਵ ਦੇ ਸਾਹਮਣੇ ਆ ਕੇ ਦੋਵੇਂ ਆਪਣਾ ਆਪਣਾ ਹੱਕ ਜਤਾਉਣ ਲੱਗੇ ਕਿ ਗੁਰਦੇਵ ਦੀ ਗੋਲੀ ਦਾ ਨਿਸ਼ਾਨਾ ਬਣਨਾ ਉਸੇ ਦਾ ਹੱਕ ਬਣਦਾ ਹੈ। ਅੰਤ ਗੁਰਦੇਵ ਨੇ ਦੋਹਾਂ ਨੂੰ ਸਾਹਮਣੇ ਖੜੇ ਹੋਣ ਦਾ ਹੁਕਮ ਦਿੱਤਾ। ਦੋਵੇਂ ਸ਼ਰਧਾਲੂ ਛਾਤੀਆਂ ਤਾਣ ਕੇ ਸਾਹਮਣੇ ਖਲੋ ਗਏ। ਗੁਰਦੇਵ ਨੇ ਗੋਲੀ ਦੋਹਾਂ ਦੇ ਸਿਰਾਂ ਉਤੋਂ ਦੀ ਚਲਾ ਦਿੱਤੀ।

"ਡੱਲਿਆ!" ਗੁਰਦੇਵ ਨੇ ਬੰਦੂਕ ਇਕ ਪਾਸੇ ਰੱਖਦਿਆਂ ਕਿਹਾ, "ਇਹੋ ਜਿਹੇ ਸਿਦਕੀ ਸਿੱਖ ਹਨ ਸਾਡੇ ਨਾਲ ਜੋ ਚਮਕੌਰ ਵਿਚ ਜੂਝ ਕੇ ਅਮਰ ਹੋ ਗਏ। ਤੇਰੇ ਸਾਥੀ ਨਾਲ ਹੁੰਦੇ, ਤਾਂ ਉਹ ਉਥੇ ਵੀ ਇਸੇ ਤਰ੍ਹਾਂ ਜਾਨ ਪਿਆਰੀ ਕਰ ਜਾਂਦੇ।"

## ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਹਾਜ਼ਰ

ਦਿੱਲੀ ਦੇ ਸਿੱਖਾਂ ਨੂੰ ਵੀ ਪਤਾ ਲੱਗਾ ਕਿ ਗੁਰਦੇਵ ਸਾਬੋ ਕੀ ਤਲਵੰਡੀ ਟਿਕੇ ਹੋਏ ਹਨ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ, ਭਾਈ ਮਨੀ ਸਿੰਘ ਤੇ ਕੁਝ ਹੋਰ ਸਿੱਖ ਸੇਵਕਾਂ ਨੂੰ ਨਾਲ ਲੈ ਕੇ ਤਲਵੰਡੀ ਆ ਪਹੁੰਚੇ। ਦੋਹਾਂ ਮਹਿਲਾਂ ਨੇ ਆ ਕੇ ਗੁਰਦੇਵ ਦੇ ਚਰਨ ਪਰਸੇ। ਸਾਹਿਬਜ਼ਾਦਿਆਂ ਦੇ ਸ਼ਹੀਦ ਹੋਣ ਦੀ ਖ਼ਬਰ ਉਹਨਾਂ ਨੂੰ ਪਹਿਲਾਂ ਮਿਲ ਚੁੱਕੀ ਸੀ, ਪਰ ਮਾਂ ਦਾ ਹਿਰਦਾ ਅਜੇ ਵੀ ਉਸ ਸਚਾਈ ਨੂੰ ਮੰਨਣ ਵਾਸਤੇ ਤਿਆਰ ਨਹੀਂ ਸੀ। ਮਾਤਾ ਸੁੰਦਰੀ ਜੀ ਨੇ ਗਲ ਵਿਚ ਪੱਲਾ ਪਾ ਕੇ ਪੁੱਛਿਆ, "ਸੱਚੇ ਪਾਤਸ਼ਾਹ! ਮੇਰੇ ਚਾਰੇ ਲਾਲ ਨਜ਼ਰ ਨਹੀਂ ਆਉਂਦੇ। ਦੱਸੋ, ਮੇਰੇ ਅਜੀਤ ਤੇ ਜੁਝਾਰ ਕਿੱਥੇ ਹਨ ?"

ਧੰਨ ਹੈ ਜੇਰਾ ਗੁਰੂ ਗੋਬਿੰਦ ਸਿੰਘ ਜੀ ਦਾ। ਹਜ਼ੂਰ ਨੇ ਸੰਗਤ ਵੱਲ ਹੱਥ ਕਰਕੇ ਕਿਹਾ, "ਸੁੰਦਰੀ ਜੀ! ਇਹ ਸਭ ਤੁਹਾਡੇ ਹੀ ਅਜੀਤ ਤੇ ਜੁਝਾਰ ਹਨ। ਅਸਾਂ ਇਕ ਸੌਦਾ ਕੀਤਾ ਹੈ। ਆਪਣੇ ਚਾਰੇ ਲਾਲ ਕੁਰਬਾਨ ਕਰਕੇ ਇਹ ਲੱਖਾਂ ਹਜ਼ਾਰਾਂ ਆਪਣੇ ਬਣਾ ਲਏ ਹਨ।"

ਮਾਤਾ ਸੁੰਦਰੀ ਜੀ ਨੇ ਭਾਣੇ ਅੱਗੇ ਸਿਰ ਝੁਕਾਅ ਦਿੱਤਾ, ਪਰ ਉਹਨਾਂ ਦੀ ਮਮਤਾ ਨੂੰ ਸ਼ਾਂਤੀ ਨਹੀਂ ਸੀ। ਸਾਹਿਬਜ਼ਾਦਾ ਅਜੀਤ ਸਿੰਘ ਜੀ ਮਾਤਾ ਸੁੰਦਰੀ ਜੀ ਦੀ ਕੁੱਖੋਂ ਸਨ। ਬਾਕੀ ਤਿੰਨੇ ਸਾਹਿਬਜ਼ਾਦੇ ਮਾਤਾ ਜੀਤੋ ਜੀ ਦੇ ਸਨ।

## ਵਜ਼ੀਰ ਖ਼ਾਂ ਦੀ ਚਿੱਠੀ ਡੱਲੇ ਵੱਲ

ਵਜ਼ੀਰ ਖ਼ਾਨ ਮੁਕਤਸਰ ਦੀ ਹਾਰ ਨੂੰ ਭੁੱਲਿਆ ਨਹੀਂ ਸੀ। ਉਹਨੇ ਡੱਲੇ ਦੇ ਨਾਮ ਬੜਾ ਸਖ਼ਤ ਹੁਕਮ ਭੇਜਿਆ ਕਿ ਉਹ ਗੁਰੂ ਜੀ ਨੂੰ ਗ੍ਰਿਫ਼ਤਾਰ ਕਰਕੇ ਫ਼ੌਰਨ ਸਰਹਿੰਦ ਪੁਚਾਵੇ।

## ਵਜ਼ੀਰ ਖ਼ਾਂ ਨੂੰ ਡੱਲੇ ਦਾ ਉੱਤਰ

ਡੱਲਾ ਗੁਰੂ ਜੀ ਦੇ ਪ੍ਰੇਮ ਵਿਚ ਰੰਗਿਆ ਜਾ ਚੁੱਕਾ ਸੀ। ਉਹਨੇ ਵਜ਼ੀਰ ਖ਼ਾਨ ਸੂਬੇਦਾਰ ਸਰਹਿੰਦ ਨੂੰ ਬੜਾ ਦਲੇਰੀ ਭਰਿਆ ਉੱਤਰ ਲਿਖਿਆ, "ਨਵਾਬ ਸਾਹਿਬ! ਗੁਰੂ ਮਹਾਰਾਜ ਮੇਰਾ ਜੀਵਨ ਹਨ, ਮੈਨੂੰ ਜਾਨ ਨਾਲੋਂ ਵੀ ਪਿਆਰੇ ਹਨ। ਉਹ ਮੇਰੇ ਪਾਸ ਹੀ ਰਹਿਣਗੇ। ਤੁਸਾਂ ਫ਼ੌਜ ਲੈ ਕੇ ਚੜ੍ਹਾਈ ਕਰਨ ਦੀ ਗ਼ਲਤੀ ਕੀਤੀ, ਤਾਂ ਅਸੀਂ ਡਟ ਕੇ ਟਾਕਰਾ ਕਰਾਂਗੇ। ਇਸ ਸੰਘਣੇ ਜੰਗਲ ਤੇ ਰੇਤਥਲੇ ਵਿਚੋਂ ਤੁਹਾਡੀ ਫ਼ੌਜ ਬਚ ਕੇ ਵਾਪਸ ਨਹੀਂ ਜਾ ਸਕੇਗੀ।"

ਵਜ਼ੀਰ ਖ਼ਾਂ ਦੰਦ ਪੀਹ ਕੇ ਰਹਿ ਗਿਆ। ਉਹਦੀ ਹਿੰਮਤ ਨਾ ਪਈ ਗੁਰਦੇਵ ਉੱਤੇ ਚੜ੍ਹਾਈ ਕਰਨ ਦੀ।

## ਡੱਲਾ ਸਿੰਘ ਨੇ ਅੰਮ੍ਰਿਤ ਛਕਿਆ

ਗੁਰਦੇਵ ਨੂੰ ਡੱਲੇ ਦੀ ਇਸ ਦਲੇਰੀ ਦਾ ਪਤਾ ਲੱਗਾ, ਤਾਂ ਹਜ਼ੂਰ ਨੇ ਪ੍ਰਸੰਨ ਹੋ ਕੇ ਕਿਹਾ, "ਡੱਲਿਆ! ਅਸੀਂ ਤੇਰੇ 'ਤੇ ਬਹੁਤ ਖ਼ੁਸ਼ ਹਾਂ। ਮੰਗ, ਜੋ ਇੱਛਿਆ ਹੈ।"

"ਸੱਚੇ ਪਾਤਸ਼ਾਹ! ਤੁੱਠੇ ਹੋ ਤਾਂ ਆਪਣੇ ਚਰਨਾਂ ਵਿਚ ਪੀੜ੍ਹੀ ਜਿੰਨੀ ਥਾਂ ਬਖ਼ਸ਼ ਦਿਉ।" ਡੱਲੇ ਨੇ ਸ਼ਰਧਾ ਨਾਲ ਹੱਥ ਜੋੜ ਕੇ ਕਿਹਾ।

"ਭਾਈ ਡੱਲਾ! ਏਨੀ ਥਾਂ ਦੀ ਕੀਮਤ ਹੈ, ਸਭ ਕੁਝ ਗੁਰੂ ਦੇ ਅਰਪਨ ਕਰ ਦੇਣਾ, ਸੋ ਅੰਮ੍ਰਿਤ ਛਕ ਕੇ ਗੁਰੂ ਦਾ ਰੂਪ ਬਣ ਜਾਓ।" ਗੁਰਦੇਵ ਸਾਰੇ ਸਿੱਖਾਂ ਨੂੰ 'ਖ਼ਾਲਸਾ' ਰੂਪ ਵਿਚ ਬਦਲ ਦੇਣਾ ਚਾਹੁੰਦੇ ਸਨ।

ਸਮੇਤ ਪਰਿਵਾਰ ਅੰਮ੍ਰਿਤ ਛਕ ਕੇ ਚੌਧਰੀ ਡੱਲਾ, ਡੱਲਾ ਸਿੰਘ ਬਣ ਗਿਆ। ਗੁਰਦੇਵ ਨੇ ਉਸ ਨੂੰ ਸਿਰੋਪਾਓ ਵਜੋਂ ਖੰਡਾ, ਢਾਲ ਤੇ ਆਪਣੇ ਹੱਥਾਂ ਵਿਚੋਂ ਉਤਾਰ ਕੇ ਦੋ ਹਜ਼ਾਰ ਦੇ ਜੜਾਊ ਕੜੇ ਬਖ਼ਸ਼ੇ। ਡੱਲਾ ਸਿੰਘ ਦੇ ਨਾਲ ਇਕ ਸੌ ਪੰਜ ਸਿੰਘਾਂ ਨੇ ਅੰਮ੍ਰਿਤ ਛਕਿਆ।

## ਰਾਮਾ, ਤਲੋਕਾ ਹਾਜ਼ਰ ਹੋਏ

ਏਸੇ ਸਮੇਂ ਫੂਲਕੀਆਂ ਰਿਆਸਤਾਂ ਦੇ ਬਜ਼ੁਰਗ ਭਾਈ ਰਾਮਾ ਤੇ ਤਲੋਕਾ ਵੀ ਦਰਸ਼ਨ ਵਾਸਤੇ ਆਏ। ਉਹਨਾਂ ਬਹੁਤ ਸਾਰੀ ਰਸਦ, ਇਕ ਸੁੰਦਰ ਘੋੜਾ, ਇਕ ਸੌ ਰੁਪਇਆ, ਸ਼ਸਤਰ, ਬਸਤਰ ਤੇ ਦੋਹਾਂ ਮਾਈਆਂ ਵਾਸਤੇ ਤਿਉਰ ਤੇ ਜ਼ੇਵਰ ਭੇਟਾ ਕੀਤੇ। ਉਹਨਾਂ ਚਮਕੌਰ ਦੇ ਸ਼ਹੀਦਾਂ ਦੀ ਸਸਕਾਰ ਕਰਨ ਦੀ ਸਾਖੀ ਵੀ ਸੁਣਾਈ।

## ਚਮਕੌਰ ਦੇ ਸ਼ਹੀਦਾਂ ਦਾ ਸਸਕਾਰ

ਰਾਮਾ ਤੇ ਤਲੋਕਾ ਸਰਹਿੰਦ ਮਾਮਲਾ ਤਾਰ ਕੇ ਵਾਪਸ ਆ ਰਹੇ ਸਨ ਜਾਂ ਉਹਨਾਂ ਚਮਕੌਰ ਦਾ ਸਾਕਾ ਸੁਣਿਆ। ਦੋਵੇਂ ਭਰਾ ਪਾਗ਼ਲਾਂ ਵਾਲਾ ਰੂਪ ਬਣਾ ਕੇ ਚਮਕੌਰ ਨੂੰ ਤੁਰ ਪਏ। ਉਹਨਾਂ ਯੁੱਧ ਖੇਤਰ ਵਿਚ ਪਹੁੰਚ ਕੇ ਵੇਖਿਆ ਕਿ ਸਾਰਾ ਮੈਦਾਨ ਲੋਥਾਂ ਨਾਲ ਭਰਿਆ ਪਿਆ ਸੀ। ਇਕ ਥਾਂ ਕੁਝ ਅੱਧ-ਸੜੀਆਂ ਲਾਸ਼ਾਂ ਨਜ਼ਰ ਆਈਆਂ। ਨੇੜੇ ਹੀ ਇਕ ਜਵਾਨ ਬੀਬੀ ਦੀ ਲਾਸ਼ ਪਈ ਸੀ। ਰਾਮੇ, ਤਲੋਕੇ ਨੇ ਅੰਦਾਜ਼ਾ ਲਾਇਆ ਕਿ ਉਹ ਕੋਈ ਸਿੱਖ ਬੀਬੀ ਸ਼ਹੀਦਾਂ ਦਾ ਸਸਕਾਰ ਕਰ ਰਹੀ ਹੋਵੇਗੀ, ਜਿਸ ਨੂੰ ਦੁਸ਼ਮਣਾਂ ਨੇ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਸੀ। ਵੇਖ ਕੇ ਰਾਮੇ ਤੇ ਤਲੋਕੇ ਦਾ ਦਿਲ ਭਰ ਆਇਆ। ਉਹਨਾਂ ਸਿੱਖਾਂ ਦੀਆਂ ਲੋਥਾਂ ਭਾਲ ਕੇ ਇਕੱਠੀਆਂ ਕੀਤੀਆਂ, ਚਿਖਾ ਵਿਚ ਉਹ ਅੱਧ-ਸੜੀਆਂ ਹੋਰ ਮਿਲੀਆਂ ਲਾਸ਼ਾਂ ਧਰੀਆਂ ਤੇ ਨਾਲ ਹੀ ਉਸ ਬੀਬੀ ਦੀ ਲਾਸ਼ ਧਰ ਕੇ ਸਸਕਾਰ ਕਰ ਦਿੱਤਾ।

ਸੁਣ ਕੇ ਗੁਰਦੇਵ ਨੇ ਫ਼ੁਰਮਾਇਆ, "ਭਾਈ ਰਾਮਾ ਤੇ ਤਲੋਕਾ! ਵਰ ਮੰਗੋ, ਜੋ ਇੱਛਿਆ ਹੈ।"

"ਸੱਚੇ ਪਾਤਸ਼ਾਹ! ਤੁੱਠੇ ਹੋ, ਤਾਂ ਜ਼ਮੀਨ ਦੀ ਮਾਲਕੀ ਬਖ਼ਸ਼ੋ। ਤੁਹਾਡੇ ਹਾਂ, ਪਰ ਧਰਤੀ ਦੇ ਮਾਲਕ ਨਹੀਂ ਹਾਂ।" ਦੋਹਾਂ ਭਰਾਵਾਂ ਨੇ ਹੱਥ ਬੰਨ੍ਹ ਕੇ ਕਿਹਾ।

"ਧਰਤੀ ਦੇ ਮਾਲਕ ਹੀ ਨਹੀਂ, ਤੁਸੀਂ ਕਈ ਪੀਹੜੀਆਂ ਤੱਕ ਇਲਾਕੇ ਉੱਤੇ ਰਾਜ ਵੀ ਕਰੋਗੇ।" ਗੁਰਦੇਵ ਨੇ ਪ੍ਰਸੰਨ ਹੋ ਕੇ ਵਰ ਦਿੱਤੇ।

ਇਸੇ ਰਾਮੇ ਤੇ ਤਲੋਕੇ ਦੀ ਬੰਸ (ਫੂਲਕਿਆਂ) ਨੇ ਨਾਭੇ, ਜੀਂਦ, ਪਟਿਆਲੇ ਉੱਤੇ ੧੯੪੭ ਈ. ਤੱਕ ਰਾਜ ਕੀਤਾ।

## ਰਾਮੇਂ, ਤਲੋਕੇ ਨੇ ਅੰਮ੍ਰਿਤ ਛਕਿਆ

ਗੁਰਦੇਵ ਦੇ ਹੁਕਮ ਦੀ ਪਾਲਣਾ ਕਰਦਿਆਂ ਹੋਇਆਂ ਰਾਮੇ, ਤਲੋਕੇ ਤੇ ਉਹਨਾਂ ਦੇ ਸਾਥੀਆਂ ਨੇ ਸਣੇ ਪਰਿਵਾਰ ਅੰਮ੍ਰਿਤ ਛਕਿਆ।

ਤਲਵੰਡੀ ਦੇ ਉਦਾਲੇ ਪੁਦਾਲੇ ਗੁਰਦੇਵ ਨੇ ਕਈ ਪਿੰਡਾਂ ਵਿਚ ਚੱਕਰ ਲਾਏ ਤੇ ਬਹੁਤ ਸਾਰੇ ਸਿੱਖਾਂ ਨੂੰ ਅੰਮ੍ਰਿਤ ਛਕਾਇਆ।

## ਗੁਰੂ ਸਰ ਤੇ ਗੁਰੂ ਕੀ ਕਾਸ਼ੀ

ਤਲਵੰਡੀ ਰਹਿੰਦਿਆਂ ਮਹਾਰਾਜ ਨੇ ਕਈ ਕੌਤਕ ਕੀਤੇ। ਅੰਮ੍ਰਿਤ ਦਾ ਕੜਾਹਿਆ ਤਿਆਰ ਕਰਵਾ ਕੇ ਹਜ਼ੂਰ ਨੇ ਤਲਾਅ ਵਿਚ ਪੁਆ ਦਿੱਤਾ ਤੇ ਉਸ ਦਾ ਨਾਮ 'ਗੁਰੂਸਰ' ਰੱਖਿਆ। ਇਕ ਦਿਨ ਬਹੁਤ ਸਾਰੀਆਂ ਕਾਨੇ ਦੀਆਂ ਕਲਮਾਂ ਘੜ ਕੇ ਹਜ਼ੂਰ ਨੇ ਝਾੜਾਂ ਵਿਚ ਸੁਟਾ ਦਿੱਤੀਆਂ ਤੇ ਹੁਕਮ ਕੀਤਾ, "ਇਹ 'ਗੁਰੂ ਕੀ ਕਾਂਸ਼ੀ' ਹੈ। ਇਥੇ ਬਹੁਤ ਸਿੱਖ ਵਿੱਦਿਆ ਪ੍ਰਾਪਤ ਕਰਕੇ ਮਹਾਨ ਵਿਦਵਾਨ ਬਣਨਗੇ।"

## ਆਦਿ ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ

ਸਭ ਤੋਂ ਮਹਾਨ ਕੰਮ ਕੀਤਾ ਗੁਰਦੇਵ ਨੇ ਆਦਿ ਗੁਰੂ ਗ੍ਰੰਥ ਸਾਹਿਬ ਸੰਪਾਦਤ ਕਰਨ ਦਾ।

ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਦੀ ਚਾਅ ਸੀ ਕਿ ਗੁਰੂ ਅਰਜਨ ਦੇਵ ਜੀ ਦੇ ਸੰਪਾਦਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਦਰਜ ਕਰ ਦਿੱਤੀ ਜਾਵੇ। ਏਸ ਮਨੋਰਥ ਵਾਸਤੇ ਗੁਰਦੇਵ ਨੇ ਧੀਰ ਮੱਲ ਕੋਲ ਕਰਤਾਰਪੁਰ ਕੁਝ ਸਿੱਖ ਭੇਜੇ, ਪਰ ਧੀਰ ਮੱਲ ਨੇ ਬੀੜ ਦੇਣ ਤੋਂ ਇਨਕਾਰ ਕਰ ਦਿੱਤਾ।

ਗੁਰੂ ਗੋਬਿੰਦ ਸਿੰਘ ਮਹਾਰਾਜ ਨੇ ਭਾਈ ਮਨੀ ਸਿੰਘ ਜੀ ਦੀ ਸੇਵਾ ਲਾਈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੂਰੇ ਜਾਂ ਨਾ-ਮੁਕੰਮਲ ਉਤਾਰੇ ਜੋ ਵੀ ਮਿਲ ਸਕਣ, ਇਕੱਠੇ ਕੀਤੇ ਜਾਣ। ਜੋ ਕੁਛ ਮਿਲ ਸਕਿਆ, ਉਸ ਦੇ ਆਧਾਰ 'ਤੇ, ਅਤੇ ਆਪਣੀ ਅਦਭੁੱਤ ਯਾਦ-ਸ਼ਕਤੀ ਦੇ ਭਰੋਸੇ ਹਜ਼ੂਰ ਨੇ ਇਹ ਮਹਾਨ ਕੰਮ ਆਰੰਭ ਦਿੱਤਾ। ਗੁਰੂ ਮਹਾਰਾਜ ਲਿਖਵਾਉਂਦੇ ਜਾਂਦੇ ਤੇ ਭਾਈ ਮਨੀ ਸਿੰਘ ਜੀ ਲਿਖਦੇ ਜਾਂਦੇ। ਬੜੀ ਕਠਨ ਮਿਹਨਤ ਦਾ ਫਲਸਰੂਪ ਬੀੜ ਤਿਆਰ ਹੋ ਗਈ, ਜਿਸ ਨੂੰ 'ਦਮਦਮਾ ਸਾਹਿਬ ਵਾਲੀ ਬੀੜ' ਕਹਿੰਦੇ ਹਨ। ਗੁਰੂ ਅਰਜਨ ਦੇਵ ਜੀ ਦੇ ਮਿੱਥੇ ਹੋਏ ਨਿਯਮਾਂ ਅਨੁਸਾਰ ਗੁਰੂ ਤੇਗ਼ ਬਹਾਦਰ ਸਾਹਿਬ ਦੀ ਬਾਣੀ ਥਾਂ ਪੁਰ ਥਾਂ ਰਾਗਾਂ

ਵਿਚ ਚੜ੍ਹਾਈ ਗਈ, ਪਰ ਦਸਵੇਂ ਗੁਰੂ ਜੀ ਨੇ ਆਪਣੀ ਬਾਣੀ ਨਹੀਂ ਚੜ੍ਹਾਈ। ਇਹ ਹਜ਼ੂਰ ਦੀ ਨਿਰਮਾਣਤਾ ਹੈ। ਉਸ ਬੀੜ ਦੇ ਅੱਗੇ ਕਈ ਉਤਾਰੇ ਹੋਏ।†

## ਦਮਦਮਾ ਸਾਹਿਬ ਕਿੰਨਾ ਚਿਰ ਰਹੇ

ਇਕ ਸਵਾਲ ਹੋਰ ਸੁਲਝਾਉਣ ਵਾਲਾ ਹੈ ਕਿ ਗੁਰਦੇਵ ਦਮਦਮਾ ਸਾਹਿਬ ਕਿੰਨਾ ਚਿਰ ਰਹੇ।

ਮੇਰਾ ਖ਼ਿਆਲ ਹੈ, ਗੁਰੂ ਮਹਾਰਾਜ ਲੱਗਭੱਗ ਡੇਢ ਸਾਲ (ਹਾੜ, ੧੭੬੨ ਬਿ. ਤੋਂ ਪੋਹ, ੧੭੬੩ ਬਿ. ਤੱਕ) ਦਮਦਮਾ ਸਾਹਿਬ ਰਹੇ ਹਨ।*

ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਨੂੰ ਭਾਈ ਮਨੀ ਸਿੰਘ ਜੀ ਦੇ ਨਾਲ, ਗੁਰਦੇਵ ਨੇ ਦਿੱਲੀ ਨੂੰ ਤੋਰ ਦਿੱਤਾ ਤੇ ਆਪ ਦੱਖਣ ਵੱਲ ਕੂਚ ਕਰ ਦਿੱਤਾ।

---

† ਉਹ ਅਸਲੀ ਬੀੜ ਹੁਣ ਨਹੀਂ ਮਿਲਦੀ। ਵੱਡੇ ਘੱਲੂਘਾਰੇ ਦੇ ਸਮੇਂ ਉਹ ਬੀੜ ਅਹਿਮਦ ਸ਼ਾਹ ਅਬਦਾਲੀ ਲੈ ਗਿਆ ਸੀ।

* ਵਧੇਰੇ ਵੇਰਵੇ ਵਾਸਤੇ ਵੇਖੋ 'ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ'

# ਬਾਈਵਾਂ ਕਾਂਡ

## ਦੱਖਣ-ਯਾਤਰਾ ਤੇ ਜੋਤੀ ਜੋਤ ਸਮਾਣਾ

### ਦੱਖਣ ਵੱਲ ਜਾਣ ਦੇ ਕਾਰਨ

ਗੁਰਦੇਵ ਦੇ ਦੱਖਣ ਵੱਲ ਜਾਣ ਦੇ ਕੀ ਕਾਰਨ ਸਨ ? ਇਹ ਗੁੰਝਲ ਅਜੇ ਸੁਲਝਾਈ ਨਹੀਂ ਜਾ ਸਕੀ। ਪਰ ਦੱਖਣ ਤੋਂ ਵਾਪਸ ਅਨੰਦਪੁਰ ਆਉਣ ਬਾਰੇ ਮਹਾਰਾਜ ਦਾ ਇਹ ਹੁਕਮਨਾਮਾ ਮਿਲ ਗਿਆ ਹੈ, ਧੌਲ (ਅਨੰਦਪੁਰ ਦੇ ਆਸ ਪਾਸ ਪਹਾੜੀ ਇਲਾਕਾ) ਦੀ ਸੰਗਤ ਦੇ ਨਾਮ ਹੈ।*

### ਦਮਦਮਾ ਸਾਹਿਬ ਤੋਂ ਰਵਾਨਗੀ

ਕਿਆਸ ਕੀਤਾ ਜਾਂਦਾ ਹੈ ਕਿ ਗੁਰੂ ਜੀ ਦਮਦਮੇ ਤੋਂ ਪੋਹ (੧੭੬੩ ਬਿ.) ਦੇ ਮਹੀਨੇ ਤੁਰੇ। ਪਹਿਲਾ ਪੜਾਅ ਗੁਰੂ ਜੀ ਨੇ 'ਕੇਵਲ' ਪਿੰਡ ਵਿਚ ਕੀਤਾ। ਅੱਗੇ ਹਜ਼ੂਰ ਝੋਰੜ, ਝੰਡਾ ਆਦਿ ਪਿੰਡਾਂ ਵਿਚ ਠਹਿਰਦੇ ਹੋਏ 'ਸਰਸਾ' ਜਾ ਪਹੁੰਚੇ। ਉਥੋਂ ਅੱਗੇ ਨੌਹਰ, ਭਾਂਦਰਾ ਆਦਿ ਪਿੰਡਾਂ ਵਿਚ ਦੀ ਮਹਾਰਾਜ 'ਸਹੇਵਾ' ਪੁੱਜੇ। ਉਥੇ ਕੁਝ ਦਿਨ ਰੁਕ ਕੇ ਗੁਰਦੇਵ ਫਿਰ ਅੱਗੇ ਚੱਲ ਪਏ। ਅਜਮੇਰ ਦੇ ਲਾਗੇ 'ਪੁਸ਼ਕਰ' ਤੀਰਥ ਉੱਤੇ ਮਹਾਰਾਜ ਫਿਰ ਥੋੜ੍ਹਾ ਸਮਾਂ ਠਹਿਰੇ। ਉਥੋਂ ਪੰਜਾਹ ਕੁ ਮੀਲ ਅੱਗੇ ਗੁਰਦੇਵ ਨਾਰਾਇਣਪੁਰ ਜਾ ਟਿਕੇ, ਜਿਥੇ 'ਦਾਦੂ ਪੰਥੀਆਂ' ਦਾ ਪ੍ਰਸਿੱਧ ਅਸਥਾਨ 'ਦਾਦੂ ਦਵਾਰਾ' ਹੈ। ਉਸ ਵੇਲੇ ਡੇਰੇ ਦਾ ਮਹੰਤ ਜੈਤ ਰਾਮ ਸੀ। ਉਹ ਬੜੇ ਸਤਿਕਾਰ ਨਾਲ ਗੁਰੂ ਜੀ ਨੂੰ ਮਿਲਿਆ ਤੇ ਕੁਝ ਵਾਰਤਾਲਾਪ ਵੀ ਹੋਇਆ।

### ਦਇਆ ਸਿੰਘ, ਧਰਮ ਸਿੰਘ ਆ ਮਿਲੇ

ਚਲਦੇ ਚਲਦੇ ਮਹਾਰਾਜ 'ਕੁਲਾਇਤ' ਪੁੱਜੇ। ਉਥੇ ਹਜ਼ੂਰ ਨੂੰ ਦੱਖਣ ਤੋਂ ਆ

---

* ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮਨਾਮਾ :

੧੦ ਸਤਿਗੁਰ ਜੀ

ਸ੍ਰਬ ਸੰਗਤ ਧਉਲ ਕੀ, ਤੁਸੀਂ ਮੇਰਾ ਖ਼ਾਲਸਾ ਹੋ ਗੁਰੂ ਰਖੇਗਾ। ਗੁਰੂ ਗੁਰੂ ਜਪਣਾ। ਜਨਮ ਸਵਰੈਗਾ। ਸ੍ਰਬ ਸੁਖ ਨਾਲ ਪਾਤਸ਼ਾਹ ਪਾਸਿ ਆਏ। ਸਿਰੋਪਾਓ ਅਰੁ ਸਠ ਹਜ਼ਾਰ ਕੀ ਧੁਖ ਧੁਖੀ ਜੜਾਊ ਇਨਾਮੁ ਹੋਈ। ਹੋਰ ਭੀ ਕੰਮੁ ਗੁਰੁ ਕਾ ਸਦਕਾ ਸਭ ਹੋਤੇ ਹੈਂ। ਅਸੀਂ ਭੀ ਥੋੜੇ ਹੀ ਦਿਨਾਂ ਨੋ ਆਵਤੇ ਹਾਂ। ਸ੍ਰਬਤਿ ਸੰਗਤ ਖਾਲਸੇ ਕੋ ਮੇਰਾ ਹੁਕਮ ਹੈ ਆਪਸ ਮੇਂ ਮੇਲੁ ਕਰਣਾ। ਜਦਿ ਅਸੀਂ ਕਹਿਲੂਰ ਆਵਤੇ ਤਦਿ ਸ੍ਰਬਤਿ ਖਾਲਸੇ ਹਥੀਯਾਰ ਬਨਿ ਕੈ ਹਜੂਰਿ ਆਵਣਾ।.......................

ਸੰਮਤ ੧੭੬੪, ਮਿਤੀ ਕਾਤਕੋ ੧ ਮਾ

(ਅਕਤੂਬਰ, ੧੭੦੭ ਈ.)

ਅਸਲ ਕਾਪੀ ਖ਼ਾਲਸਾ ਕਾਲਜ, ਅੰਮ੍ਰਿਤਸਰ ਵਿਚ ਹੈ।

ਰਹੇ ਭਾਈ ਦਇਆ ਸਿੰਘ ਤੇ ਧਰਮ ਸਿੰਘ ਜੀ ਮਿਲ ਪਏ। ਉਹਨਾਂ ਬਾਦਸ਼ਾਹ ਨਾਲ ਹੋਈ ਗੱਲਬਾਤ ਵੇਰਵੇ ਨਾਲ ਸੁਣਾਈ। ਗੁਰਦੇਵ ਨੇ ਸਫ਼ਰ ਜਾਰੀ ਰੱਖਿਆ। ਹਜ਼ੂਰ ਬਘੌਰ ਪੁੱਜੇ ਤਾਂ ਖ਼ਬਰ ਮਿਲੀ ਕਿ ਔਰੰਗਜ਼ੇਬ ਮਰ ਗਿਆ ਹੈ। ਗੁਰਦੇਵ ਉਥੇ ਹੀ ਰੁਕ ਗਏ।

## ਔਰੰਗਜ਼ੇਬ ਦੇ ਮਰਨ ਪਿੱਛੋਂ

ਔਰੰਗਜ਼ੇਬ ਦੋ ਮਾਰਚ, ੧੭੦੭ ਈ. ਨੂੰ ਮਰਿਆ। ਉਹਦਾ ਦੂਸਰਾ ਪੁੱਤਰ ਮੁਹੰਮਦ ਆਜ਼ਮ (ਏਸੇ ਨੂੰ ਤਾਰਾ ਆਜ਼ਮ ਕਹਿੰਦੇ ਸਨ) ਉਸ ਵੇਲੇ ਅਹਿਮਦ ਨਗਰ ਹੀ ਸੀ। ਉਹਨੇ ਹਿੰਦੁਸਤਾਨ ਦਾ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ। ਸਾਰੀ ਫ਼ੌਜ ਨੂੰ ਨਾਲ ਲੈ ਕੇ ਉਹ ਆਗਰੇ ਉੱਤੇ ਕਬਜ਼ਾ ਕਰਨ ਵਾਸਤੇ ਤੁਰ ਪਿਆ।

ਔਰੰਗਜ਼ੇਬ ਦਾ ਵੱਡਾ ਪੁੱਤਰ ਮੁਅੱਜ਼ਮ ਉਸ ਵੇਲੇ ਪਿਸ਼ਾਵਰ ਦੇ ਇਲਾਕੇ ਵਿਚ ਸੀ। ਉਹਨੇ ਪਿਤਾ ਦੇ ਮਰਨ ਦੀ ਖ਼ਬਰ ਜਮਰੌਦ ਸੁਣੀ। ਉਹ ਵੀ ਫ਼ੌਜ ਲੈ ਕੇ ਦਿੱਲੀ ਨੂੰ ਉੱਠ ਨੱਠਾ। ਲਾਹੌਰ ਦੇ ਨੇੜੇ ਪਹੁੰਚ ਕੇ ਉਹਨੇ ਬਹਾਦਰ ਸ਼ਾਹ ਲਕਬ ਧਾਰਨ ਕਰਕੇ ਹਿੰਦ ਦਾ ਬਾਦਸ਼ਾਹ ਹੋਣ ਦਾ ਐਲਾਨ ਕੀਤਾ।

ਔਰੰਗਜ਼ੇਬ ਦਾ ਤੀਸਰਾ ਪੁੱਤਰ ਕਾਮ ਬਖ਼ਸ਼ ਉਸ ਵੇਲੇ ਬੀਜਾਪੁਰ ਸੀ। ਉਹਨੇ ਉਥੇ ਹੀ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ।

ਅਸਲੀ ਟੱਕਰ ਮੁਹੰਮਦ ਆਜ਼ਮ ਤੇ ਬਹਾਦਰ ਸ਼ਾਹ ਦੀ ਸੀ। ਦੋਵੇਂ ਆਗਰੇ ਵੱਲ ਧਾਈ ਕਰੀ ਆ ਰਹੇ ਸਨ। ਬਹਾਦਰ ਸ਼ਾਹ ਪਹਿਲਾਂ ਪਹੁੰਚ ਗਿਆ ਤੇ ਉਹਨੇ ੧੨ ਜੂਨ (੧੭੦੭ ਈ.) ਨੂੰ ਅਗਰੇ ਉੱਤੇ ਕਬਜ਼ਾ ਕਰ ਲਿਆ।

## ਬਹਾਦਰ ਸ਼ਾਹ ਨੇ ਗੁਰੂ ਜੀ ਤੋਂ ਮਦਦ ਮੰਗੀ

ਬਹਾਦਰ ਸ਼ਾਹ ਨੇ ਪੰਜਾਬ ਵਿਚ ਦਾਖ਼ਲ ਹੁੰਦਿਆਂ ਹੀ ਭਾਈ ਨੰਦ ਲਾਲ ਤੇ ਦੀਵਾਨ ਹਾਕਮ ਰਾਏ ਨੂੰ ਗੁਰੂ ਜੀ ਵੱਲ ਤੋਰ ਦਿੱਤਾ। ਗੁਰੂ ਮਹਾਰਾਜ ਤੇ ਬਹਾਦਰ ਸ਼ਾਹ ਵਿਚ ਭਾਈ ਨੰਦ ਲਾਲ ਇਕ ਮੇਲ ਮਿਲਾਪ ਦੀ ਕੜੀ ਵਜੋਂ ਸੀ। ਉਹ ਗੁਰਦੇਵ ਨੂੰ ਬਘੌਰ ਜਾ ਮਿਲਿਆ। ਉਹਨੇ ਬਹਾਦਰ ਸ਼ਾਹ ਵੱਲੋਂ ਗੁਰਦੇਵ ਅੱਗੇ ਸਹਾਇਤਾ ਵਾਸਤੇ ਬੇਨਤੀ ਕੀਤੀ। ਸੋਚ ਵਿਚਾਰ ਪਿਛੋਂ ਗੁਰਦੇਵ ਨੇ ਬਹਾਦਰ ਸ਼ਾਹ ਦੀ ਮਦਦ ਕਰਨੀ ਮੰਨ ਲਈ। ਗੁਰਦੇਵ ਨੇ ਉਸੇ ਵੇਲੇ ਭਾਈ ਦਇਆ ਸਿੰਘ ਧਰਮ ਸਿੰਘ ਦੀ ਜੱਥੇਦਾਰੀ ਥੱਲੇ ਆਪਣੇ (ਤਿੰਨ ਕੁ ਸੌ?) ਸਿੰਘ, ਬਹਾਦਰ ਸ਼ਾਹ ਦੀ ਮਦਦ ਵਾਸਤੇ ਰਵਾਨਾ ਕਰ ਦਿੱਤੇ, ਜੋ ਬਹਾਦਰ ਸ਼ਾਹ ਨੂੰ ਮਥਰਾ ਆ ਮਿਲੇ। ਸਿੰਘਾਂ ਦੀ ਗਿਣਤੀ ਨਾਲੋਂ ਗੁਰਦੇਵ ਦੀ ਮਦਦ ਦਾ ਇਖ਼ਲਾਕੀ ਤੌਰ 'ਤੇ ਵਧੇਰੇ ਫ਼ਾਇਦਾ ਸੀ, ਕਿਉਂਕਿ ਪੰਜਾਬ ਦੇ ਜੱਟ ਤੇ ਰਾਜਸਥਾਨ ਦੇ ਰਾਜਪੂਤ ਗੁਰਦੇਵ ਦੇ ਸ਼ਰਧਾਲੂ ਸਨ।

## ਬਹਾਦਰ ਸ਼ਾਹ ਜਿੱਤ ਗਿਆ

ਅਠਾਰਾਂ ਜੂਨ ਨੂੰ 'ਜਾਜੋਂ' ਦੇ ਮੈਦਾਨ ਵਿਚ ਦੋਹਾਂ ਭਰਾਵਾਂ ਦੀ ਬੜੀ ਸਖ਼ਤ

ਲੜਾਈ ਹੋਈ, ਜਿਸ ਵਿਚ ਮੁਹੰਮਦ ਆਜ਼ਮ ਤੇ ਉਸ ਦਾ ਪੁੱਤਰ ਬੇਦਾਰ ਬਖ਼ਤ ਮਾਰੇ ਗਏ। ਬਹਾਦਰ ਸ਼ਾਹ ਫ਼ਤਹਿ ਦੇ ਵਾਜੇ ਵਜਾਉਂਦਾ ਆਗਰੇ ਵਾਪਸ ਆ ਗਿਆ।

## ਗੁਰੂਜੀ ਦਿੱਲੀ ਵਿਚ

ਦਿੱਲੀ ਵਿਚ ਗੁਰਦੇਵ ਨੇ ਜਮਨਾ ਦੇ ਕੰਢੇ ਡੇਰਾ ਲਾਇਆ। ਸੁਣ ਕੇ ਸੰਗਤਾਂ ਹੁੰਮ-ਹੁਮਾ ਕੇ ਗੁਰਦੇਵ ਦੇ ਦਰਸ਼ਨ ਵਾਸਤੇ ਆਈਆਂ। ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਦੇਵਾਂ ਜੀ ਨੇ ਵੀ ਜਾ ਕੇ ਚਰਨ ਪਰਸੇ। ਮਾਤਾ ਸੁੰਦਰੀ ਜੀ ਪੁੱਤਰ ਦੇ ਗ਼ਮ ਵਿਚ ਬਹੁਤ ਹੀ ਉਦਾਸ ਸਨ।

## ਮਾਤਾ ਸੁੰਦਰੀ ਜੀ ਨੇ ਬਾਲਕ ਗੋਦੀ ਲਿਆ

ਇਕ ਦਿਨ ਇਕ ਲੁਬਾਣਾ (ਸੁਨਿਆਰਾ?) ਸਿੱਖ ਗੁਰਦੇਵ ਦੇ ਦਰਸ਼ਨ ਕਰਨ ਆਇਆ। ਨਾਲ ਉਸ ਦਾ ਲੜਕਾ ਵੀ ਸੀ। ਬਾਲਕ 'ਤੇ ਨਜ਼ਰ ਪੈਂਦਿਆਂ ਮਾਤਾ ਸੁੰਦਰੀ ਜੀ ਇਕੋ ਵਾਰ ਪੁਕਾਰ ਉੱਠੇ, "ਸੱਚੇ ਪਾਤਸ਼ਾਹ! ਆਹ ਬਾਲਕ ਤਾਂ ਮੇਰੇ ਅਜੀਤ ਵਰਗਾ ਏ, ਨਿਰਾ ਪੁਰਾ ਮੇਰਾ ਅਜੀਤ ਸਿੰਘ, ਮੇਰਾ ਅਜੀਤ ਸਿੰਘ।"

ਹਜ਼ੂਰ ਨੇ ਬਾਲਕ ਦੀ ਬਾਂਹ ਫੜ ਕੇ ਸੁੰਦਰੀ ਜੀ ਦੇ ਹੱਥ ਦਿੰਦਿਆਂ ਕਿਹਾ, "ਲਓ, ਇਸੇ ਨੂੰ ਆਪਣਾ ਅਜੀਤ ਸਮਝ ਲਵੋ।"

ਮਾਤਾ ਸੁੰਦਰੀ ਜੀ ਨੇ ਬਾਲਕ ਨੂੰ ਚੁੱਕ ਕੇ ਹਿੱਕ ਨਾਲ ਲਾ ਲਿਆ। ਮਾਤਾ ਜੀ ਨੇ ਉਸ ਦਾ ਨਾਮ ਅਜੀਤ ਸਿੰਘ ਰੱਖਿਆ ਤੇ ਪੁੱਤਰਾਂ ਵਾਂਗ ਲਾਡ ਲਡਾ ਕੇ ਪਾਲਿਆ। ਪਰ ਅਫ਼ਸੋਸ, ਗੋਦ ਪਾਲਿਆ ਅਜੀਤ ਸਿੰਘ ਜਵਾਨ ਹੋ ਕੇ ਮਾਤਾ ਜੀ ਦਾ ਆਗਿਆਕਾਰ ਨਾ ਰਿਹਾ। ਅੰਤ ਤੰਗ ਆ ਕੇ ਮਾਤਾ ਸੁੰਦਰੀ ਜੀ ਨੇ ਉਹਦੇ ਨਾਲੋਂ ਸਾਰੇ ਸੰਬੰਧ ਤੋੜ ਲਏ।

## ਗੁਰੂ ਜੀ ਬਹਾਦਰ ਸ਼ਾਹ ਨੂੰ ਮਿਲਣ ਗਏ

ਬਹਾਦਰ ਸ਼ਾਹ ਦੇ ਸੱਦੇ ਉੱਤੇ ਗੁਰੂ ਜੀ ਆਗਰੇ ਨੂੰ ਤਿਆਰ ਹੋ ਪਏ। ਮਾਤਾ ਸਾਹਿਬ ਦੇਵਾਂ ਜੀ ਨਾਂਦੇੜ ਤੱਕ ਗੁਰਦੇਵ ਦੇ ਨਾਲ ਗਏ। ਮਥਰਾ, ਬ੍ਰਿੰਦਾਵਨ ਵਿਚ ਕੁਝ ਦਿਨ ਠਹਿਰਦੇ ਹੋਏ ਗੁਰਦੇਵ ਆਗਰੇ ਜਾ ਪਹੁੰਚੇ। ੨੪ ਜੁਲਾਈ, ੧੭੦੭ ਨੂੰ ਗੁਰਦੇਵ ਦੀ ਆਗਰੇ ਵਿਚ ਬਾਦਸ਼ਾਹ ਬਹਾਦਰ ਸ਼ਾਲ ਨਾਲ ਮੁਲਾਕਾਤ ਹੋਈ। ਲੜਾਈ ਵਿਚ ਸਹਾਇਤਾ ਕਰਨ ਬਦਲੇ ਬਹਾਦਰ ਸ਼ਾਹ ਨੇ ਗੁਰੂ ਮਹਾਰਾਜ ਦਾ ਧੰਨਵਾਦ ਕੀਤਾ, ਤੇ ਨਜ਼ਰਾਨੇ ਵਜੋਂ ਬੜੇ ਕੀਮਤੀ ਤੋਹਫ਼ੇ ਭੇਟਾ ਕੀਤੇ। ਬਾਕੀ ਜਰਨੈਲਾਂ ਦੇ ਬਰਾਬਰ ਬਾਦਸ਼ਾਹ ਨੇ ਸਿੱਖਾਂ ਨੂੰ ਉਸੇ ਸਤਿਕਾਰ ਨਾਲ ਇਨਾਮ ਦਿੱਤੇ। ਗੁਰਦੇਵ ਦਾ ਬਾਦਸ਼ਾਹ ਨੇ ਪੀਰਾਂ ਵਾਂਗ ਸਤਿਕਾਰ ਕੀਤਾ, ਚੰਦਨ ਦੀ ਚੌਂਕੀ ਉੱਤੇ ਬਿਠਾਇਆ। ਉਸ ਵੇਲੇ ਗੁਰੂ ਜੀ ਦੇ ਨਾਲ ਦੋ-ਤਿੰਨ ਸੌ ਅਸਵਾਰ ਤੇ ਕੁਝ ਪੈਦਲ ਸਿੱਖ ਸਨ।*

---

* ਖ਼ਾਫ਼ੀ ਖ਼ਾਂ

ਗੁਰਦੇਵ ਵੱਖਰੇ ਅਸਥਾਨ 'ਤੇ ਬਿਲਕੁਲ ਸੁਤੰਤਰ ਰਹਿੰਦੇ ਸਨ। ਦੂਜੇ ਚੌਥੇ ਦਿਨ ਬਾਦਸ਼ਾਹ ਦੇ ਸੱਦੇ ਉੱਤੇ ਗੁਰਦੇਵ ਉਸਨੂੰ ਮਿਲਣ ਜਾਂਦੇ।

### ਬਾਦਸ਼ਾਹ ਵੱਲੋਂ ਜੜਾਊ ਧੁਖਧੁਖੀ ਭੇਟਾ

ਆਗਰਾ ਛੱਡਣ ਤੋਂ ਪਹਿਲਾਂ ਬਾਦਸ਼ਾਹ ਨੇ ਆਮ ਦਰਬਾਰ ਕਰਕੇ ਆਪਣੇ ਕੁਝ ਜਰਨੈਲਾਂ ਨੂੰ ਸਿਰੋਪਾਉ (ਖ਼ਿਲਅੱਤ) ਤੇ ਇਨਾਮ ਦਿੱਤੇ। ਗੁਰੂ ਮਹਾਰਾਜ ਨੂੰ ਵੀ ਦਰਬਾਰ ਵਿਚ ਬੁਲਾ ਕੇ ਬਾਦਸ਼ਾਹ ਨੇ ਬੜਾ ਆਦਰ ਸਤਿਕਾਰ ਕੀਤਾ, ਪੀਰ ਸਮਝ ਕੇ ਸਿਰ ਝੁਕਾਇਆ, ਤੇ ਸੱਠ ਹਜ਼ਾਰ ਦੀ ਜੜਾਊ ਧੁਖਧੁਖੀ ਤੇ ਸਿਰੋਪਾਉ ਭੇਟ ਕੀਤਾ।◆ ਉਹ ਖ਼ਿਲਅਤ ਦੀ ਪੋਸ਼ਾਕ (ਸਿਰੋਪਾਉ) ਗੁਰੂ ਜੀ ਨੇ ਉਥੇ ਨਹੀਂ ਪਹਿਨੀ, ਸਗੋਂ ਇਕ ਸਿੱਖ ਨੂੰ ਹੁਕਮ ਦਿੱਤਾ ਕਿ ਉਹ ਉਠਾ ਕੇ ਡੇਰੇ ਲੈ ਜਾਏ।†

### ਰਾਜਪੂਤਾਨੇ ਵੱਲ ਕੂਚ

ਬਾਦਸ਼ਾਹ ਨੇ ਬੇਨਤੀ ਕੀਤੀ ਕਿ ਗੁਰਦੇਵ ਜੈਪੁਰ, ਜੋਧਪੁਰ ਆਦਿ ਅਸਥਾਨਾਂ ਦੀ ਸੈਰ ਵਾਸਤੇ ਉਸ ਦੇ ਨਾਲ ਚੱਲਣ। ਗੁਰਦੇਵ ਨੇ ਉਸ ਦੇ ਨਾਲ ਜਾਣਾ ਪਰਵਾਨ ਕਰ ਲਿਆ। ਬਾਦਸ਼ਾਹ ੧੨ ਨਵੰਬਰ ੧੭੦੭ ਈ. ਨੂੰ ਆਗਰੇ ਤੋਂ ਰਾਜਪੂਤਾਨੇ ਵੱਲ ਤੁਰਿਆ। ਗੁਰੂ ਮਹਾਰਾਜ ਵੀ ਸਮੇਤ ਸਿੱਖਾਂ ਉਸ ਦੇ ਨਾਲ ਹੋ ਤੁਰੇ।

### ਭਾਈ ਮਾਨ ਸਿੰਘ ਸ਼ਹੀਦ

ਗੁਰਦੇਵ, ਬਾਦਸ਼ਾਹ ਤੋਂ ਵੱਖਰਾ ਡੇਰਾ ਰੱਖਦੇ। ਦੂਸਰੇ ਚੌਥੇ ਦਿਨ ਕਦੇ ਮੇਲ ਮਿਲਾਪ ਹੋ ਜਾਂਦਾ। ਹਜ਼ੂਰ ਨੇ ਜੋਧਪੁਰ ਤੇ ਚਤੌੜ ਆਦਿ ਸ਼ਹਿਰ ਵੇਖੇ। ਦਰਿਆ ਨਰਬਦਾ ਦੇ ਕੰਢੇ ਗੁਰੂ ਜੀ ਤੇ ਬਾਦਸ਼ਾਹ ਦਾ ਡੇਰਾ ਕੋਲੋ ਕੋਲ ਸੀ। ਅਚਨਚੇਤ ਸਿੱਖਾਂ ਤੇ ਮੁਸਲਮਾਨ ਸਿਪਾਹੀਆਂ ਵਿਚ ਕੁਝ ਝਗੜਾ ਹੋ ਗਿਆ। ਭਾਈ ਮਾਨ ਸਿੰਘ ਜੀ (ਜੋ ਚਮਕੌਰ ਦੀ ਹਵੇਲੀ ਵਿਚੋਂ ਗੁਰੂ ਜੀ ਦੇ ਨਾਲ ਹੀ ਨਿਕਲੇ ਸਨ) ਨੂੰ ਵਿਸਾਹ ਕੇ ਪਾਸੇ ਤੋਂ ਇਕ ਮੁਸਲਮਾਨ ਸਿਪਾਹੀ ਨੇ ਗੋਲੀ ਮਾਰ ਦਿੱਤੀ। ਗੁਰਦੇਵ ਦੇ ਵਫ਼ਾਦਾਰ ਤੇ ਬਹਾਦਰ ਜਰਨੈਲ ਭਾਈ ਮਾਨ ਸਿੰਘ ਇਸ ਤਰ੍ਹਾਂ ਸ਼ਹੀਦ ਹੋ ਗਏ। ਬਾਦਸ਼ਾਹ ਨੂੰ ਪਤਾ ਲੱਗਾ ਤਾਂ ਉਹਨੇ ਕਾਤਲ ਨੂੰ ਫੜ ਕੇ ਗੁਰਦੇਵ ਦੇ ਹਵਾਲੇ ਕਰ ਦਿੱਤਾ। ਗੁਰੂ ਮਹਾਰਾਜ ਨੇ ਆਪਣੇ ਖੁੱਲ੍ਹੇ ਦਿਲ ਦਾ ਸਬੂਤ ਦਿੰਦਿਆਂ ਕਾਤਲ ਨੂੰ ਮੁਆਫ਼ ਕਰ ਦਿੱਤਾ।

### ਨਾਂਦੇੜ ਪੁੱਜੇ

੧੭ ਮਈ, ੧੭੦੮ ਈ. ਨੂੰ ਗੁਰੂ ਜੀ ਨੇ ਬਾਦਸ਼ਾਹ ਦੇ ਨਾਲ ਹੀ ਦਰਿਆ

---

* ਵੇਖੋ ਇਸ ਕਾਂਡ ਦੇ ਆਰੰਭ ਵਿਚ ਗੁਰੂ ਜੀ ਦਾ 'ਹੁਕਮਨਾਮਾ' ਧੌਲ ਦੀ ਸੰਗਤ ਦੇ ਨਾਮ।

◆ ਬਾਦਸ਼ਾਹ ਵੱਲੋਂ ਮਿਲੀ ਖ਼ਿਲਅਤ (ਪੋਸ਼ਾਕ) ਮੁਲਾਜ਼ਮਾਂ ਜਾਂ ਅਧੀਨ ਰਾਜਿਆਂ ਨੂੰ ਉਸੇ ਵੇਲੇ ਦਰਬਾਰ ਵਿਚ ਪਹਿਨਣੀ ਪੈਂਦੀ ਸੀ।

ਨਰਬਦਾ ਪਾਰ ਕੀਤਾ। ਇਥੋਂ ਅੱਗੇ ਚੱਲ ਕੇ ੧੩ ਅਗਸਤ ਨੂੰ ਬਾਦਸ਼ਾਹ ਨੇ ਨਦੀ ਬਨਗੰਗਾ ਪਾਰ ਕੀਤੀ। ਅੰਤ ਸਤੰਬਰ (੧੭੦੮ ਈ.) ਦੇ ਆਖ਼ਰੀ ਹਫ਼ਤੇ ਗੁਰਦੇਵ ਗੋਦਾਵਰੀ ਕੰਢੇ ਨਾਂਦੇੜ ਪੁੱਜੇ। ਬਾਦਸ਼ਾਹ ਦਾ ਡੇਰਾ ਜ਼ਰਾ ਹਟਵਾਂ ਸੀ। ਉਸ ਵੇਲੇ ਵੀ ਗੁਰਦੇਵ ਨਾਲ ਕੁਝ ਪੈਦਲ ਸਿੰਘ ਤੇ ਦੋ-ਤਿੰਨ ਸੌ ਅਸਵਾਰ ਸਨ।

ਨਾਂਦੇੜ ਵਿਚ ਇਕ ਨਾਮਵਰ ਬੈਰਾਗੀ ਸਾਧੂ ਮਾਧੋ ਦਾਸ ਰਹਿੰਦਾ ਸੀ। ਮਾਧੋ ਦਾਸ ਨੇ ਇਕ ਐਸਾ ਪਲੰਘ ਬਣਵਾਇਆ ਹੋਇਆ ਸੀ, ਜੋ ਉਸ ਦੇ ਇਸ਼ਾਰੇ ਨਾਲ ਦੂਰੋਂ ਹੀ ਉਲਟਾਇਆ ਜਾ ਸਕਦਾ ਸੀ। ਮਾਧੋ ਦਾਸ ਆਏ ਸਾਧੂ ਨੂੰ ਬੜੇ ਆਦਰ ਨਾਲ ਉਸ ਪਲੰਘ ਉੱਤੇ ਬਿਠਾਉਂਦਾ ਤੇ ਫਿਰ ਪਲੰਘ ਉਲਟਾ ਕੇ ਉਸ ਨੂੰ ਡੇਗ ਦਿੰਦਾ।

## ਮਾਧੋ ਦਾਸ ਨਾਲ ਮੇਲ

ਦੂਸਰੇ ਦਿਨ ਗੁਰਦੇਵ ਕੁਝ ਸਿੰਘਾਂ ਨੂੰ ਨਾਲ ਲੈ ਕੇ ਮਾਧੋ ਦਾਸ ਦੇ ਡੇਰੇ ਜਾ ਪੁੱਜੇ। ਹਜ਼ੂਰ ਰਵਾਂ ਰਵੀਂ ਉਸ ਪਲੰਘ ਉੱਤੇ ਜਾ ਬੈਠੇ। ਬੈਰਾਗੀ ਦੇ ਡੇਰੇ ਵਿਚ ਕੁਝ ਚੜ੍ਹਾਵੇ ਦੇ ਬੱਕਰੇ ਫਿਰ ਰਹੇ ਸਨ। ਗੁਰਦੇਵ ਦੀ ਆਗਿਆ ਪਾ ਕੇ ਸਿੰਘਾਂ ਨੇ ਇਕ ਬੱਕਰਾ ਝਟਕਾ ਕੇ ਰਿੱਝਣਾ ਧਰ ਦਿੱਤਾ। ਬੈਰਾਗੀ ਆਪ ਉਸ ਵੇਲੇ ਡੇਰੇ ਵਿਚ ਨਹੀਂ ਸੀ। ਉਸ ਦੇ ਕੁਝ ਚੇਲੇ ਦੌੜੇ ਦੌੜੇ ਬੈਰਾਗੀ ਕੋਲ ਪੁੱਜੇ ਤੇ ਸਾਰੀ ਹੋਈ ਬੀਤੀ ਕਹਿ ਸੁਣਾਈ। ਸੁਣ ਕੇ ਬੈਰਾਗੀ ਕ੍ਰੋਧ ਨਾਲ ਭਰਿਆ ਲੋਹਾ ਲਾਖਾ ਹੋਇਆ ਡੇਰੇ ਵਲ ਪਰਤਿਆ। ਉਹਨੇ ਆਉਂਦਿਆਂ ਹੀ ਪਲੰਘ ਉਲਟਾਉਣਾ ਚਾਹਿਆ, ਪਰ ਉਸ ਕਾਰਜ ਵਿਚ ਉਹ ਸਫਲ ਨਾ ਹੋਇਆ। ਸਾਹਮਣੇ ਹੋ ਕੇ ਉਹਨੇ ਗੁਰਦੇਵ ਦਾ ਜਲਾਲ ਭਰਿਆ ਚਿਹਰਾ ਵੇਖਿਆ ਤਾਂ ਮਨ ਮੋਹਿਆ ਗਿਆ। ਅੰਤ, ਮਾਧੋ ਦਾਸ ਹੱਥ ਜੋੜ ਕੇ ਗੁਰਦੇਵ ਦੇ ਸਾਹਮਣੇ ਆ ਖੜਾ ਹੋਇਆ। ਗੁਰਦੇਵ ਨੇ ਮੁਸਕਰਾਉਂਦਿਆਂ ਕਿਹਾ, "ਖ਼ੰਜਰ ਸੁੱਟੀ, ਕਮਾਨ ਤੋੜੀ, ਤੀਰਾਂ ਦੀਆਂ ਕਾਨੀਆਂ ਭੰਨੀਆਂ, ਪਰ ਅਜੇ ਸ਼ਿਕਾਰੀ ਸੁਭਾਉ ਨਾ ਬਦਲਿਆ।"

ਮਾਧੋ ਦਾਸ ਇਸ ਦਾ ਉੱਤਰ ਦੇਣ ਦੀ ਥਾਂ, ਮਹਾਰਾਜ ਦੇ ਚਰਨਾਂ 'ਤੇ ਆ ਡਿੱਗਾ। ਉਹਨੇ ਹੱਥ ਬੰਨ੍ਹ ਕੇ ਕਿਹਾ, "ਮੇਰੇ ਗੁਰਦੇਵ! ਮੈਂ ਤਾਂ ਆਪ ਜੀ ਦਾ ਬੰਦਾ ਹਾਂ।"

ਗੁਰੂ ਜੀ : "ਤਾਂ ਅਸੀਂ ਆਪਣੇ ਬੰਦੇ ਨੂੰ 'ਬੰਦਾ ਸਿੰਘ' ਬਣਾਉਂਦੇ ਹਾਂ।"

## ਅੰਮ੍ਰਿਤ ਛੱਕ ਕੇ ਬੰਦਾ ਸਿੰਘ ਬਣਿਆ

ਗੁਰਦੇਵ ਨੇ ਮਾਧੋ ਦਾਸ ਨੂੰ ਹੱਥੀਂ ਅੰਮ੍ਰਿਤ ਛਕਾਇਆ ਤੇ ਬੰਦਾ ਸਿੰਘ ਨਾਮ ਰੱਖ ਕੇ 'ਬਹਾਦਰ' ਦਾ ਖ਼ਿਤਾਬ ਦਿੱਤਾ।† ਪਰ ਆਮ ਲੋਕ ਉਸ ਨੂੰ 'ਬੰਦਾ ਬਹਾਦਰ' ਨਾਮ ਨਾਲ ਹੀ ਯਾਦ ਕਰਦੇ ਹਨ।

---

† ਵੇਖੋ ਏਸੇ ਲੇਖਕ ਦੀ ਪੁਸਤਕ 'ਬੰਦਾ ਸਿੰਘ ਸ਼ਹੀਦ'।

## ਵਜ਼ੀਰ ਖ਼ਾਂ ਦੇ ਭੇਜੇ ਪਠਾਣ ਨਾਂਦੇੜ ਆ ਪੁੱਜੇ

ਇਹਨਾਂ ਹੀ ਦਿਨਾਂ ਵਿਚ ਇਕ ਮਾਰੂ ਘਟਨਾ ਹੋ ਗਈ।

ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਦਾ ਮੇਲ ਮਿਲਾਪ ਦਿਨੋਂ ਦਿਨ ਵਧ ਰਿਹਾ ਸੀ। ਇਹਨਾਂ ਖ਼ਬਰਾਂ ਤੋਂ ਸੂਬੇਦਾਰ ਸਰਹਿੰਦ ਵਜ਼ੀਰ ਖ਼ਾਨ ਬਹੁਤ ਘਬਰਾ ਰਿਹਾ ਸੀ। ਉਹਨੂੰ ਹਰ ਵੇਲੇ ਭੈਅ ਲੱਗਾ ਰਹਿੰਦਾ ਸੀ ਕਿ ਕਿਤੇ ਗੁਰੂ ਜੀ ਬਾਦਸ਼ਾਹ 'ਤੇ ਅਸਰ ਪਾ ਕੇ ਉਸ ਦੀ ਗ੍ਰਿਫ਼ਤਾਰੀ ਦਾ ਹੁਕਮ ਜਾਰੀ ਨਾ ਕਰਵਾ ਦੇਣ। ਇਕ ਪਾਪ ਦੀ ਸਜ਼ਾ ਤੋਂ ਬਚਣ ਦੇ ਇਰਾਦੇ ਨਾਲ ਉਹਨੇ ਇਕ ਹੋਰ ਪਾਪ ਕਰਨ ਦੀ ਧਾਰ ਲਈ। ਉਹਨੇ ਆਪਣੇ ਵਫ਼ਾਦਾਰ ਨੌਕਰ ਦੋ ਪਠਾਣ ਅਤਾਉੱਲਾ ਖ਼ਾਂ* ਤੇ ਗੁਲ ਖ਼ਾਨ ਇਸ ਕਾਰਜ ਵਾਸਤੇ ਤਿਆਰ ਕਰ ਲਏ। ਵਜ਼ੀਰ ਖ਼ਾਨ ਨੇ ਦੋਹਾਂ ਨੂੰ ਖੁੱਲ੍ਹਾ ਧਨ ਦਿੱਤਾ ਤੇ ਮੂੰਹ ਮੰਗੇ ਇਨਾਮ ਦੇਣ ਦਾ ਲਾਰਾ ਲਾਇਆ, ਤਾਂ ਜੋ ਉਹ ਧੋਖੇ ਨਾਲ ਗੁਰੂ ਜੀ ਨੂੰ ਸ਼ਹੀਦ ਕਰ ਦੇਣ।

ਦੋਵੇਂ ਪਠਾਣ ਸਰਹਿੰਦ ਤੋਂ ਚੱਲ ਕੇ ਨਾਂਦੇੜ ਜਾ ਪਹੁੰਚੇ। ਉਹਨਾਂ ਦੋਹਾਂ ਨੇ ਗੁਰਦੇਵ ਅੱਗੇ ਨਜ਼ਰਾਨਾ ਧਰ ਕੇ ਮੱਥਾ ਟੇਕਿਆ ਤੇ ਬੜੀ ਸ਼ਰਧਾ ਜ਼ਾਹਰ ਕੀਤੀ। ਫਿਰ ਉਹ ਦੋਵੇਂ ਵੇਲੇ ਦੀਵਾਨ ਵਿਚ ਆਉਂਦੇ ਤੇ ਬੜੀ ਸ਼ਰਧਾ ਜ਼ਾਹਿਰ ਕਰਦੇ।

## ਮਾਤਾ ਸਾਹਿਬ ਦੇਵਾਂ ਜੀ ਦਿੱਲੀ ਨੂੰ ਰਵਾਨਾ

ਮਾਤਾ ਸਾਹਿਬ ਦੇਵਾਂ ਜੀ ਮਹਾਰਾਜ ਦੇ ਨਾਲ ਸਨ। ਗੁਰਦੇਵ ਨੇ ਭਾਈ ਮਨੀ ਸਿੰਘ ਜੀ ਦੇ ਨਾਲ ਮਾਤਾ ਸਾਹਿਬ ਦੇਵਾਂ ਜੀ† ਨੂੰ ਪੰਜਾਬ ਵੱਲ ਭੇਜ ਦਿੱਤਾ।

## ਗੁਰੂ ਜੀ ਉੱਤੇ ਪਠਾਣਾਂ ਵੱਲੋਂ ਵਾਰ

ਅਗਲੇਰੇ ਦਿਨ ਹੀ ਮਾਰੂ ਘਟਨਾ ਵਾਪਰ ਗਈ। ਰਹਰਾਸਿ ਦੇ ਪਾਠ ਪਿਛੋਂ ਗੁਰੂ ਮਹਾਰਾਜ ਆਪਣੇ ਬਿਸਰਾਮ ਕਰਨ ਵਾਲੇ ਤੰਬੂ ਵਿਚ ਪਲੰਘ 'ਤੇ ਜਾ ਲੇਟੇ। ਦੋਵੇਂ ਪਠਾਣ ਵੀ ਮਗਰ ਚਲੇ ਗਏ। ਅੰਤਾਉਲਾ ਖ਼ਾਂ ਬਾਹਰ ਬੂਹੇ ਅੱਗੇ ਖਲੋ ਗਿਆ ਤੇ ਗੁਲ ਖ਼ਾਨ ਤੰਬੂ ਵਿਚ ਦਾਖ਼ਲ ਹੋਇਆ। ਉਹ ਹਜ਼ੂਰ ਨੂੰ ਮੱਥਾ ਟੇਕ ਕੇ ਪਲੰਘ ਦੇ ਲਾਗੇ ਬਹਿ ਗਿਆ। ਮਹਾਰਾਜ ਪਲੰਘ ਉੱਤੇ ਲੇਟ ਗਏ। ਉਸ ਵੇਲੇ ਸੇਵਾਦਾਰ ਕੋਲ ਕੋਈ ਨਹੀਂ ਸੀ। ਮੌਕਾ ਤਾੜ ਕੇ ਗੁਲ ਖ਼ਾਨ ਨੇ ਖ਼ੰਜਰ ਗੁਰੂ ਜੀ ਦੀ ਛਾਤੀ ਵਿਚ ਖੋਭ ਦਿੱਤਾ। ਗੁਰਦੇਵ ਨੇ ਤਲਵਾਰ ਧੂਹ ਕੇ ਉਸ ਪਠਾਣ ਦਾ ਸਿਰ ਉਡਾ ਦਿੱਤਾ। ਰੌਲਾ ਸੁਣ ਕੇ ਬੂਹੇ ਅੱਗੇ ਖੜਾ ਪਠਾਣ ਦੌੜ ਉੱਠਿਆ, ਪਰ ਉਹ ਸਿੱਖਾਂ ਦੀ ਤਲਵਾਰ ਦੀ ਭੇਟਾ ਹੋ ਗਿਆ।

---

* ਗਿ. ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਪੰਨਾ ੧੪੩੨

† ਮਾਤਾ ਸਾਹਿਬ ਦੇਵਾਂ ਜੀ ਦਿੱਲੀ, ਮਾਤਾ ਸੁੰਦਰੀ ਜੀ ਕੋਲ ਆ ਗਏ। ਗੁਰਦੇਵ ਦੇ ਸ਼ਹੀਦ ਹੋਣ ਦੀ ਖ਼ਬਰ ਪੁੱਜੀ, ਤਾਂ ਮਾਤਾ ਸਾਹਿਬ ਦੇਵਾਂ ਜੀ ਉਸ ਦੁੱਖ ਨੂੰ ਸਹਾਰ ਨਾ ਸਕੇ। ਥੋੜ੍ਹੇ ਸਮੇਂ ਵਿਚ ਹੀ ਉਹ ਗ਼ਮ ਨਾਲ ਸੁਰਗਵਾਸ ਹੋ ਗਏ। ਮਾਤਾ ਸੁੰਦਰੀ ਜੀ, ਗੁਰੂ ਮਹਾਰਾਜ ਦੇ ਪਿਛੋਂ ਲਗਭਗ ੩੯ ਸਾਲ ਜ਼ਿੰਦਾ ਰਹੇ। ਉਹਨਾਂ ਦਾ ਦੇਹਾਂਤ ੧੮੦੪ ਬਿ. ਵਿਚ ਹੋਇਆ।

[illegible] ਵਿਚ ਸੀ। ਉਸੇ ਵੇਲੇ ਫੱਟਬੰਨ੍ਹ ਬੁਲਾ ਕੇ ਜ਼ਖ਼ਮ ਸੀਤਾ ਗਿਆ। ਗੁਰਦੇਵ ਬੜੇ ਹੌਸਲੇ ਵਿਚ ਸਨ। ਸਿੱਖਾਂ ਦੇ ਦਿਲ ਵਿਚ ਗ਼ੁੱਸਾ ਬਹੁਤ ਸੀ। ਉਹ ਬਹੁਤ ਬੇਚੈਨ ਹੋ ਰਹੇ ਸਨ।

### ਬੰਦਾ ਸਿੰਘ ਪੰਜਾਬ ਨੂੰ ਰਵਾਨਾ

ਇਸ ਘਟਨਾ ਨੇ ਬੰਦਾ ਸਿੰਘ ਦੇ ਦਿਲ 'ਤੇ ਬਹੁਤ ਅਸਰ ਕੀਤਾ। ਉਹ ਦੋਵੇਂ ਹੱਥ ਜੋੜ ਕੇ ਗੁਰਦੇਵ ਦੇ ਸਾਹਮਣੇ ਆ ਖਲੋਤਾ। ਉਹਨੇ ਸਿਰ ਝੁਕਾ ਕੇ ਬੇਨਤੀ ਕੀਤੀ, "ਸੱਚੇ ਸਾਹਿਬ! ਹੁਣ ਹੋਰ ਨਹੀਂ ਸਹਾਰਿਆ ਜਾਂਦਾ। ਆਗਿਆ ਬਖ਼ਸ਼ੋ, ਮੈਂ ਪੰਜਾਬ ਜਾ ਕੇ ਇਕ ਇਕ ਜ਼ਾਲਮ ਤੋਂ ਬਦਲਾ ਲੈਣਾ ਚਾਹੁੰਦਾ ਹਾਂ।"

"ਮੇਰੇ ਬੰਦਾ ਸਿੰਘ ਬਹਾਦਰ!" ਗੁਰਦੇਵ ਉਸੇ ਤਰ੍ਹਾਂ ਧੀਰਜ ਨਾਲ ਬੋਲੇ, "ਬਦਲੇ ਦੀ ਭਾਵਨਾ ਨੂੰ ਦਿਲ ਵਿਚ ਥਾਂ ਨਾ ਦੇਣੀ। ਮਾੜੇ ਦੀ ਸਹਾਇਤਾ ਕਰਦਿਆਂ, ਜ਼ਾਲਮ ਨੂੰ ਸਜ਼ਾ ਦੇਣਾ ਤੇਰਾ ਹੱਕ ਹੈ। ਤਿਆਰ ਹੋ ਜਾਓ। ਅਸੀਂ ਹਰ ਵੇਲੇ ਤੇਰੇ ਅੰਗ ਸੰਗ ਹਾਂ।"

### ਬੰਦਾ ਸਿੰਘ ਨੂੰ ਬਖ਼ਸ਼ਿਸ਼ਾਂ

ਗੁਰੂ ਜੀ ਬੰਦਾ ਸਿੰਘ ਬਹਾਦਰ ਨੂੰ ਆਪਣੇ ਭੱਥੇ ਵਿਚੋਂ ਪੰਜ ਤੀਰ, ਇਕ ਤਲਵਾਰ ਤੇ ਇਕ ਨਿਸ਼ਾਨ ਸਾਹਿਬ (ਝੰਡਾ) ਬਖ਼ਸ਼ਿਆ। ਸਲਾਹ ਮਸ਼ਵਰੇ ਵਾਸਤੇ ਪੰਜ ਪਿਆਰੇ (ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਦਇਆ ਸਿੰਘ, ਭਾਈ ਬਾਜ ਸਿੰਘ ਤੇ ਭਾਈ ਰਣ ਸਿੰਘ) ਨਾਲ ਤੋਰੇ। ਵੀਹ ਸਿੰਘ ਮਹਾਰਾਜ ਨੇ ਨਾਲ ਹੋਰ ਸਹਾਇਤਾ ਵਾਸਤੇ ਕਰ ਦਿੱਤੇ। ਪੰਜਾਬ ਦੇ ਸਿੱਖਾਂ ਦੇ ਨਾਮ ਗੁਰਦੇਵ ਨੇ ਹੁਕਮਨਾਮੇ ਵੀ ਲਿਖ ਦਿੱਤੇ। ਇਸ ਤਰ੍ਹਾਂ ਮਹਾਰਾਜ ਨੇ ਬੰਦਾ ਸਿੰਘ ਨੂੰ ਖ਼ਾਲਸੇ ਦਾ ਜਥੇਦਾਰ* ਬਣਾ ਕੇ ਪੰਜਾਬ ਨੂੰ ਤੋਰ ਦਿੱਤਾ।

ਉਪਰੋਂ ਉਪਰੋਂ ਗੁਰੂ ਜੀ ਦੇ ਜ਼ਖ਼ਮਾਂ ਦੀ ਹਾਲਤ ਚੰਗੀ ਨਜ਼ਰ ਆ ਰਹੀ ਸੀ, ਪਰ ਅੰਦਰੋਂ ਅੰਦਰ ਕੁਝ ਖ਼ਰਾਬੀ ਪੈਦਾ ਹੋ ਗਈ। ਖ਼ੂਨ ਵਿਚ ਜ਼ਹਿਰ ਪੈਦਾ ਹੋ ਗਿਆ। (ਹੋ ਸਕਦਾ ਹੈ ਜਿਸ ਖ਼ੰਜਰ ਨਾਲ ਹਜ਼ੂਰ 'ਤੇ ਵਾਰ ਕੀਤਾ ਗਿਆ ਸੀ, ਉਸ ਨੂੰ ਜ਼ਹਿਰ ਦੀ ਪਾਣ ਹੋਵੇ) ਇਕ ਰਾਤ ਗੁਰਦੇਵ ਨੂੰ ਕੁਝ ਦਰਦ ਮਹਿਸੂਸ ਹੋਇਆ। ਹਜ਼ੂਰ ਨੇ ਅੰਗੜਾਈ ਲਈ ਤਾਂ ਜ਼ਖ਼ਮ ਦਾ ਮੂੰਹ ਖੁੱਲ੍ਹ ਗਿਆ ਤੇ ਵਿਚੋਂ ਲਹੂ ਵੱਗਣ ਲੱਗ ਪਿਆ। ਸਵੇਰ ਹੁੰਦਿਆਂ ਤੱਕ ਮਹਾਰਾਜ ਦੀ ਹਾਲਤ ਚੋਖੀ ਖ਼ਰਾਬ ਹੋ ਗਈ। ਸਿੱਖ ਬੜੇ ਚਿੰਤਾਤੁਰ ਹੋ ਗਏ।

### ਗੁਰੂ ਗ੍ਰੰਥ ਸਾਹਿਬ ਨੂੰ ਗੁਰਗੱਦੀ

"ਖ਼ਾਲਸਾ ਜੀ!" ਗੁਰਦੇਵ ਨੇ ਸਾਰੇ ਸਿੱਖਾਂ ਨੂੰ ਸੰਬੋਧਨ ਕਰਕੇ ਕਿਹਾ,

---

* ਬੈਨਰਜੀ, ਪੰਨਾ ੧੫੧ ।

"ਚਿੰਤਾ ਕਰਨ ਦੀ ਲੋੜ ਨਹੀਂ। ਭਾਣਾ ਮੰਨਣ ਵਿਚ ਹੀ ਭਲਾ ਹੈ। ਸਾਡਾ ਅੰਤ ਸਮਾਂ ਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰੋ। ਅਸੀਂ ਅੰਤਮ ਰਸਮ ਅਦਾ ਕਰਨਾ ਚਾਹੁੰਦੇ ਹਾਂ।"

ਸਿੱਖ ਉਦਾਸੀ ਵਿਚ ਡੁੱਬ ਗਏ। ਆਦਿ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹਜ਼ੂਰ ਨੇ ਘੁੱਟ ਕੇ ਫੱਟ ਬੰਨ੍ਹ ਲਿਆ। ਮਹਾਰਾਜ ਦੀਵਾਨ ਵਿਚ ਅੰਤਿਮ ਵਾਰ ਆਏ। ਹਜ਼ੂਰ ਨੇ ਪੰਜ ਪੈਸੇ ਭੇਟਾ ਧਰ ਕੇ 'ਆਦਿ ਗੁਰੂ ਗ੍ਰੰਥ ਸਾਹਿਬ' ਅੱਗੇ ਮੱਥਾ ਟੇਕਿਆ ਅਤੇ ਸਾਰੀ ਸੰਗਤ ਨੂੰ ਸੰਬੋਧਨ ਕਰਕੇ ਐਲਾਨ ਕੀਤਾ, "ਖ਼ਾਲਸਾ ਜੀ! ਅਸਾਂ ਸਹੀ ਅਰਥਾਂ ਵਿਚ ਗੁਰਗੱਦੀ ਦਾ ਫ਼ੈਸਲਾ ਉਸੇ ਦਿਨ ਕਰ ਦਿੱਤਾ ਸੀ, ਜਦ ਵਿਸਾਖੀ ਦੇ ਦਿਨ 'ਪੰਜ ਪਿਆਰੇ' ਚੁਣੇ ਸਨ। ਫਿਰ ਚਮਕੌਰ ਛੱਡਣ ਤੋਂ ਪਹਿਲਾਂ ਵੀ 'ਗ੍ਰੰਥ ਸਾਹਿਬ' ਦੇ ਗੁਰੂ ਹੋਣ ਦਾ ਐਲਾਨ ਕੀਤਾ ਸੀ। ਅੱਜ ਆਖ਼ਰੀ ਰਸਮ ਵੀ ਪੂਰੀ ਕਰ ਦਿੱਤੀ ਹੈ। ਸਾਡੇ ਪਿਛੋਂ ਦੇਹਧਾਰੀ ਗੁਰੂ ਨਹੀਂ ਹੋਵੇਗਾ। ਦਸਾਂ ਗੁਰੂਆਂ ਦਾ ਸਰੂਪ 'ਗੁਰੂ ਗ੍ਰੰਥ ਸਾਹਿਬ' ਹੀ ਪੰਥ ਦਾ ਸਦੀਵੀ 'ਗੁਰੂ' ਹੋਵੇਗਾ। ਖ਼ਾਲਸਾ ਸਾਡਾ ਰੂਪ ਹੈ। ਗੁਰੂ ਗ੍ਰੰਥ ਸਾਹਿਬ ਦੀ ਤਾਬਿਆ, ਪੰਥ ਦੇ ਚੁਣੇ ਹੋਏ 'ਪੰਜ ਪਿਆਰੇ' ਜੋ ਗੁਰਮਤਾ ਕਰਿਆ ਕਰਨਗੇ, ਉਹ ਗੁਰੂ ਕਾ 'ਹੁਕਮ' ਹੋਵੇਗਾ। ਅਕਾਲ ਪੁਰਖ ਦਾ ਭਾਣਾ ਮੰਨਣਾ। ਪੰਥ ਦੀ ਚੜ੍ਹਦੀ ਕਲਾ ਵਾਸਤੇ ਉੱਦਮ ਕਰਦੇ ਰਹਿਣਾ। ਨਾਮ ਜਪਣਾ ਤੇ ਸਿੱਖੀ ਰਹਿਤ ਮਰਯਾਦਾ ਵਿਚ ਪੱਕੇ ਰਹਿਣਾ। ਸਾਡੇ ਵੱਲੋਂ ਸਰਬੱਤ ਸਾਧ ਸੰਗਤ ਨੂੰ ਫ਼ਤਹਿ ਪ੍ਰਵਾਨ ਹੋਵੇ। ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਗੁਰਦੇਵ ਨੇ ਇਕ ਵਾਰ ਫਿਰ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕਿਆ ਅਤੇ ਆਪਣੇ ਤੰਬੂ ਵਿਚ ਚਲੇ ਗਏ। ਸ਼ਸਤਰ ਉਸ ਵੇਲੇ ਵੀ ਮਹਾਰਾਜ ਨੇ ਸਜਾਏ ਹੋਏ ਸਨ। ਇਹ ਘਟਨਾ ਸੱਤ ਕੱਤਕ ਦੀ ਹੈ।

## ਜੋਤੀ ਜੋਤ ਸਮਾਉਣਾ

ਫਿਰ ਜ਼ਖ਼ਮ ਵਿਚੋਂ ਖ਼ੂਨ ਬੰਦ ਨਹੀਂ ਹੋਇਆ। ਹਾਲਤ ਪੈਰੋ ਪੈਰ ਵਿਗੜਦੀ ਗਈ। ਸਰੀਰ ਕਮਜ਼ੋਰ ਹੋ ਰਿਹਾ ਸੀ, ਪਰ ਆਤਮਾ ਓਵੇਂ ਬਲਵਾਨ ਸੀ। ਚਿਹਰੇ ਦਾ ਤਪ ਤੇਜ ਕਾਇਮ ਸੀ। ਅਗਲੇ ਦਿਨ ਅੰਮ੍ਰਿਤ ਵੇਲੇ ਗੁਰਦੇਵ ਨੇ ਅੰਤਿਮ ਫ਼ਤਹਿ ਬੁਲਾਈ ਤੇ ਜੋਤੀ ਜੋਤ ਸਮਾ ਗਏ। ਉਸ ਦਿਨ ਵੀਰਵਾਰ, ਕੱਤਕ ਸੁਦੀ ਪੰਜ, ਮਿਤੀ ਅੱਠ ਕੱਤਕ, ਸੰਮਤ ੧੭੬੫ ਬਿ. (੭ ਅਕਤੂਬਰ, ੧੭੦੮ ਈ.) ਸੀ। ਗੁਰਦੇਵ ਦੀ ਕੁੱਲ ਉਮਰ ੪੧ ਸਾਲ, ੯ ਮਹੀਨੇ, ਤੇ ੧੫ ਦਿਨ ਸੀ। ਇਸੇ ਸਮੇਂ ਵਿਚੋਂ ਹਜ਼ੂਰ ਨੇ ੩੨ ਸਾਲ, ੧੦ ਮਹੀਨੇ ਤੇ ੨੬ ਦਿਨ ਗੁਰਿਆਈ ਕੀਤੀ।

ਉਸੇ ਦਿਨ ਗੁਰਦੇਵ ਵੱਲੋਂ ਮਿਲੀਆਂ ਹਦਾਇਤਾਂ ਅਨੁਸਾਰ ਹਜ਼ੂਰ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ। ਉਸ ਥਾਂ ਉੱਤੇ ਪਿੱਛੋਂ ੧੮੩੨ ਈ. ਵਿਚ ਮਹਾਰਾਜਾ

ਰਣਜੀਤ ਸਿੰਘ ਵੱਲੋਂ ਸ਼ਾਨਦਾਰ ਗੁਰਦੁਆਰਾ ਬਣਾਇਆ ਗਿਆ। ਉਸ ਦਾ ਨਾਮ 'ਹਜ਼ੂਰ ਸਾਹਿਬ' ਪ੍ਰਸਿੱਧ ਹੈ ਤੇ ਸਿੱਖਾਂ ਦਾ 'ਚੌਥਾ ਤਖ਼ਤ' ਮੰਨਿਆ ਜਾਂਦਾ ਹੈ।*

| | |
|---|---|
| ਸੀਤਲ ਭਵਨ, | ਸੋਹਣ ਸਿੰਘ 'ਸੀਤਲ' |
| ਮਾਡਲ ਗਰਾਮ, ਲੁਧਿਆਣਾ-੨ | ੭-੮-੭੯ ਈ. |

ਨੋਟ :—ਪਹਿਲਾਂ ਮੈਂ ਦਸ ਗੁਰੂ ਸਾਹਿਬਾਨ ਦਾ ਜੀਵਨ 'ਮਨੁੱਖਤਾ ਦੇ ਗੁਰੂ' ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਜੀ (ਲਗਭਗ ੯੫੦ ਸਫ਼ੇ) ਪੂਰੇ ਵਿਸਥਾਰ ਨਾਲ ਛਾਪ ਚੁੱਕਾ ਹਾਂ। ਪਾਠਕਾਂ ਦੀ ਸਹੂਲਤ ਵਾਸਤੇ ਇਹ ਸੰਖੇਪ ਰੂਪ ਵਿਚ ਛਾਪ ਰਿਹਾ ਹਾਂ, ਪਰ ਜਿਨ੍ਹਾਂ ਸੱਜਣਾਂ ਕੋਲ ਸਮਾਂ ਤੇ ਸਮਰੱਥਾ ਹੈ, ਉਹ 'ਮਨੁੱਖਤਾ ਦੇ ਗੁਰੂ' ਪੜ੍ਹਨ ਤਾਂ ਵਧੇਰੇ ਫ਼ਾਇਦਾ ਹੈ।

---

* ਸਿੱਖ ਪੰਥ ਦੇ ਚਾਰ ਤਖ਼ਤ ਪ੍ਰਸਿੱਧ ਹਨ : ੧. ਅਕਾਲ ਤਖ਼ਤ ਅੰਮ੍ਰਿਤਸਰ, ੨. ਤਖ਼ਤ ਪਟਨਾ ਸਾਹਿਬ, ੩. ਤਖ਼ਤ ਕੇਸਗੜ੍ਹ ਸਾਹਿਬ ਅਨੰਦਪੁਰ ਤੇ ੪. ਤਖ਼ਤ ਹਜ਼ੂਰ ਸਾਹਿਬ ਅਬਚਲ ਨਗਰ, ਨਾਂਦੇੜ।

# ਅੰਤਕਾ ਨੰ: ੧

## ਪੰਜ ਪਿਆਰੇ

ਪੰਜਾਂ ਪਿਆਰਿਆਂ ਦੇ ਜਨਮ ਅਸਥਾਨਾਂ ਤੇ ਜਨਮ ਦੀਆਂ ਤਾਰੀਖ਼ਾਂ ਬਾਰੇ ਇਕ ਭੁਲੇਖਾ ਹੈ। ਬਹੁਤੇ ਇਤਿਹਾਸ ਵਿਚ ਇਉਂ ਲਿਖਿਆ ਹੈ :

ਭਾਈ ਦਇਆ ਸਿੰਘ ਜੀ ਕੌਮ ਖੱਤਰੀ, ਲਾਹੌਰ ਨਿਵਾਸੀ, ਜਨਮ ੧੭੧੮ ਬਿਕ੍ਰਮੀ।

ਭਾਈ ਧਰਮ ਸਿੰਘ ਜੀ ਕੌਮ ਜੱਟ, ਹਸਤਨਾਪੁਰ (ਦਿੱਲੀ) ਨਿਵਾਸੀ, ਜਨਮ ੧੭੨੩ ਬਿਕ੍ਰਮੀ।

ਭਾਈ ਸਾਹਿਬ ਸਿੰਘ ਜੀ ਕੌਮ ਨਾਈ, ਬਿਦਰ ਸ਼ਹਿਰ (ਦੱਖਣ) ਨਿਵਾਸੀ, ਜਨਮ ੧੭੧੯ ਬਿਕ੍ਰਮੀ।

ਭਾਈ ਹਿੰਮਤ ਸਿੰਘ ਜੀ ਕੌਮ ਝਿਉਰ, ਜਗਨ ਨਾਥ ਪੁਰੀ ਨਿਵਾਸੀ, ਜਨਮ ੧੭੧੮ ਬਿਕ੍ਰਮੀ।

ਭਾਈ ਮੁਹਕਮ ਸਿੰਘ ਜੀ, ਕੌਮ ਛੀਂਬਾ, ਦਵਾਰਕਾ ਨਿਵਾਸੀ, ਜਨਮ ੧੭੨੦ ਬਿਕ੍ਰਮੀ।

ਕਿਸੇ ਚੰਗੇ ਇਨਸਾਨ ਨੂੰ, ਕਿਸੇ ਹੋ ਬੀਤੇ ਬਜ਼ੁਰਗ ਦਾ 'ਅਵਤਾਰ' ਕਹਿਣ ਦਾ ਇਕ ਵਹਿਮ ਬਣ ਗਿਆ ਹੈ। ਜਿਵੇਂ ਗੁਰੂ ਨਾਨਕ ਦੇਵ ਜੀ ਨੂੰ ਰਾਜਾ ਜਨਕ ਦਾ ਅਵਤਾਰ ਕਹਿਣ ਦੀ ਭੁੱਲ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਪੰਜ ਪਿਆਰਿਆਂ ਨੂੰ ਵੀ ਪੁਰਾਤਨ ਭਗਤਾਂ ਦੇ ਅਵਤਾਰ ਕਿਹਾ ਹੈ, ਕੁਝ ਲੇਖਕਾਂ ਨੇ। ਤੇ ਸੁਆਦੀ ਗੱਲ ਇਹ ਹੈ ਕਿ ਜਿਸ ਜਾਤੀ ਵਿਚੋਂ ਕੋਈ 'ਪਿਆਰਾ' ਸੀ, ਉਸੇ ਜਾਤੀ ਦੇ ਭਗਤ ਦਾ ਉਸ ਨੂੰ ਅਵਤਾਰ ਮੰਨ ਲਿਆ ਗਿਆ ਹੈ, ਤੇ ਉਸੇ ਭਗਤ ਦੇ ਨਿਵਾਸ ਅਸਥਾਨ ਨੂੰ ਉਸ 'ਪਿਆਰੇ' ਦਾ ਜਨਮ ਅਸਥਾਨ। ਜਿਵੇਂ ਭਾਈ ਧਰਮ ਸਿੰਘ ਜੀ ਜੱਟ ਸਨ, ਤਾਂ ਉਹਨਾਂ ਨੂੰ ਜੱਟ ਭਗਤ ਧੰਨੇ ਦਾ ਅਵਤਾਰ ਮੰਨ ਲਿਆ ਤੇ ਜਨਮ ਅਸਥਾਨ ਵੀ ਹਸਤਨਾਪੁਰ। ਭਾਈ ਸਾਹਿਬ ਸਿੰਘ ਜੀ ਨੂੰ ਸੈਣ (ਨਾਈ) ਭਗਤ ਦਾ ਅਵਤਾਰ ਤੇ ਭਾਈ ਮੁਹਕਮ ਸਿੰਘ ਨੂੰ ਭਗਤ ਨਾਮ ਦੇਵ (ਛੀਂਬਾ) ਦਾ ਅਵਤਾਰ।

ਮਹਾਨ ਵਿਦਵਾਨ ਭਾਈ ਕਾਹਨ ਸਿੰਘ ਜੀ 'ਮਹਾਨ ਕੋਸ਼' ਵਿਚ ('ਗੁਰਦੁਆਰੇ ਦਰਸ਼ਨ' ਕ੍ਰਿਤ ਗਿਆਨੀ ਠਾਕਰ ਸਿੰਘ ਜੀ ਦੇ ਹਵਾਲੇ ਨਾਲ) ਪੰਜ ਪਿਆਰਿਆਂ ਦੇ ਜਨਮ ਅਸਥਾਨਾਂ ਤੇ ਜਨਮ ਦੀਆਂ ਤਾਰੀਖਾਂ ਹੇਠ ਲਿਖੇ ਅਨੁਸਾਰ ਮੰਨਦੇ ਹਨ :

ਭਾਈ ਦਇਆ ਸਿੰਘ ਕੌਮ ਖੱਤਰੀ, ਭਾਈ ਪਾਰੋ (ਪਿੰਡ ਡੱਲਾ) ਦੇ ਖ਼ਾਨਦਾਨ

ਵਿਚੋਂ ਸਨ। ਭਾਈ ਦਇਆ ਸਿੰਘ ਜੀ ਦਾ ਜਨਮ ੧੨ ਭਾਦਰੋਂ, ੧੭੧੮ ਬਿ. ਨੂੰ ਲਾਹੌਰ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਭਾਈ ਸੁੱਧਾ ਤੇ ਮਾਤਾ ਦਾ ਨਾਮ ਦਿਆਲੀ ਸੀ।

ਭਾਈ ਧਰਮ ਸਿੰਘ ਜੀ ਜੱਟ, ਪਿੰਡ ਜਟਵਾੜਾ ਜ਼ਿਲ੍ਹਾ ਸਹਾਰਨਪੁਰ ਦੇ ਭਾਈ ਸੰਤ ਰਾਮ ਤੇ ਮਾਈ ਜੱਸੀ (ਉਰਫ਼ ਸਾਹਬੋ) ਦੇ ਘਰ ੭ ਕੱਤਕ, ੧੭੨੪ ਬਿ. ਨੂੰ ਪੈਦਾ ਹੋਏ।

ਭਾਈ ਸਾਹਿਬ ਸਿੰਘ ਜੀ ਕੌਮ ਨਾਈ, ਪਿੰਡ ਨੰਗਲ ਸ਼ਹੀਦਾਂ, ਜ਼ਿਲ੍ਹਾ ਹੁਸ਼ਿਆਰਪੁਰ ਦੇ ਭਾਈ ਚਮਨ ਰਾਮ (ਉਰਫ਼ ਤੁਲਸੀ) ਤੇ ਮਾਈ ਬਿਸ਼ਨ ਦੇਈ ਦੇ ਘਰ, ੪ ਹਾੜ, ੧੭੨੨ ਬਿ. ਨੂੰ ਪੈਦਾ ਹੋਏ।

ਭਾਈ ਹਿੰਮਤ ਸਿੰਘ ਜੀ ਕੌਮ ਝਿਉਰ, ਪਿੰਡ ਸੰਗਤਪੁਰਾ, ਰਿਆਸਤ ਪਟਿਆਲਾ ਦੇ ਭਾਈ ਜੋਤੀ ਰਾਮ ਤੇ ਮਾਈ ਰਾਮੋ ਦੇ ਘਰ ਪੰਜ ਮਾਘ, ੧੭੧੮ ਬਿ. ਨੂੰ ਪੈਦਾ ਹੋਏ।

ਭਾਈ ਮੁਹਕਮ ਸਿੰਘ ਜੀ ਕੌਮ ਛੀਂਬਾ, ਕਸਬਾ ਬੂੜੀਆ ਦੇ ਭਾਈ ਤੀਰਥ ਰਾਮ ਤੇ ਮਾਤਾ ਸੁਖਦੇਵੀ ਦੇ ਘਰ ੨੨ ਜੇਠ, ੧੭੩੩ ਬਿ. ਨੂੰ ਪੈਦਾ ਹੋਏ।

ਸਿੱਖ ਇਤਿਹਾਸ ਦੇ ਪ੍ਰਸਿੱਧ ਖੋਜੀ ਡਾ: ਗੰਡਾ ਸਿੰਘ ਜੀ ਵੀ ਇਹੋ ਤਾਰੀਖ਼ਾਂ ਮੰਨਦੇ ਹਨ।

ਮੇਰੀ ਰਾਏ ਵਿਚ ਵੀ ਇਹ ਤਾਰੀਖ਼ਾਂ ਤੇ ਅਸਥਾਨ ਠੀਕ ਹਨ। ਇਸ ਹਿਸਾਬ ਨਾਲ ਪੰਜ ਪਿਆਰਿਆਂ ਦੀ ਉਮਰ ਹੇਠਾਂ ਲਿਖੇ ਅਨੁਸਾਰ ਬਣਦੀ ਹੈ :

ਭਾਈ ਦਇਆ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੭ ਸਾਲ ੭ ਮਹੀਨੇ ਤੇ ੧੮ ਦਿਨ ਦੀ ਸੀ। ਆਪ ੪੭ ਸਾਲ ਤੇ ਇਕ ਮਹੀਨਾ ਉਮਰ ਭੋਗ ਕੇ, ਨਾਂਦੇੜ ਵਿਚ ੧੧ ਅੱਸੂ ੧੭੬੫ ਬਿ. ਨੂੰ ਸੁਰਗਵਾਸ ਹੋਏ।

ਭਾਈ ਹਿੰਮਤ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੭ ਸਾਲ ਦੋ ਮਹੀਨੇ ਤੇ ੨੫ ਦਿਨ ਸੀ। ਆਪ ੪੨ ਸਾਲ, ੧੧ ਮਹੀਨੇ ਤੇ ੩ ਦਿਨ ਦੀ ਉਮਰ ਭੋਗ ਕੇ, ੮ ਪੋਹ, ੧੭੩੧ ਬਿ. ਨੂੰ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਏ।

ਭਾਈ ਸਾਹਿਬ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੩ ਸਾਲ, ੯ ਮਹੀਨੇ ਤੇ ੨੬ ਦਿਨ ਦੀ ਸੀ। ਆਪ ੩੯ ਸਾਲ, ੬ ਮਹੀਨੇ, ੪ ਦਿਨ ਦੀ ਉਮਰ ਵਿਚ, ੮ ਪੋਹ, ੧੭੬੧ ਬਿ. ਨੂੰ ਚਮਕੌਰ ਯੁੱਧ ਵਿਚ ਸ਼ਹੀਦ ਹੋਏ।

ਭਾਈ ਧਰਮ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੩੧ ਸਾਲ, ਪੰਜ ਮਹੀਨੇ ਤੇ ੨੧ ਦਿਨ ਦੀ ਸੀ।

ਭਾਈ ਮੁਹਕਮ ਸਿੰਘ ਜੀ ਦੀ ਉਮਰ ਪ੍ਰੀਖਿਆ ਵਾਲੇ ਦਿਨ ੨੨ ਸਾਲ, ੧੦ ਮਹੀਨੇ, ੮ ਦਿਨ ਦੀ ਸੀ। ਪੰਜਾਂ ਪਿਆਰਿਆਂ ਵਿਚੋਂ ਆਪ ਸਭ ਨਾਲੋਂ ਛੋਟੀ ਉਮਰ ਦੇ ਸਨ। ਕੁਲ ੨੮ ਸਾਲ, ੬ ਮਹੀਨੇ ਤੇ ੨੬ ਦਿਨ ਦੀ ਉਮਰ ਭੋਗ ਕੇ ਆਪ ਚਮਕੌਰ ਦੇ ਮੈਦਾਨ ਵਿਚ ਸ਼ਹੀਦ ਹੋਏ।

# ਅੰਤਕਾ ਨੰ: ੨

## ਸੰਮਤ ਨਾਨਕਸ਼ਾਹੀ ਤੇ ਈਸਵੀ

ਡਾ: ਗੰਡਾ ਸਿੰਘ ਜੀ ਸਿੱਖ ਇਤਿਹਾਸ ਦੇ ਮਹਾਨ ਖੋਜੀ ਹਨ। ਉਹਨਾਂ ਉਰਦੂ ਵਿਚ 'ਨਾਨਕਸ਼ਾਹੀ ਜੰਤਰੀ' ਨਾਮੇ ਪੁਸਤਕ ਛਾਪੀ ਹੈ, ਜੋ ਇਤਿਹਾਸ-ਪ੍ਰੇਮੀਆਂ ਵਾਸਤੇ ਲਾਭਦਾਇਕ ਹੈ। ਪਾਠਕਾਂ ਦੇ ਲਾਭ ਹਿੱਤ ਇਹ ਅੰਤਕਾ ਮੈਂ ਉਪਰੋਕਤ ਪੁਸਤਕ ਦੇ ਆਧਾਰ 'ਤੇ ਲਿਖ ਰਿਹਾ ਹਾਂ। ਇਸ ਲਈ ਮੈਂ ਡਾਕਟਰ ਗੰਡਾ ਸਿੰਘ ਜੀ ਦਾ ਧੰਨਵਾਦੀ ਹਾਂ।

ਸਿੱਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਸਨਿਚਰਵਾਰ, ਵਿਸਾਖ ਸੁਦੀ ਤਿੰਨ, ਮਿਤੀ ੨੦ ਵਿਸਾਖ, ਸੰਮਤ ੧੫੨੬ ਬਿ. (੧੫ ਅਪ੍ਰੈਲ, ੧੪੬੯ ਈ.) ਨੂੰ ਪ੍ਰਗਟ ਹੋਏ। ਸੋ, 'ਨਾਨਕਸ਼ਾਹੀ ਸੰਮਤ' ਵਿਸਾਖੀ ਦੇ ਦਿਨ ਤੋਂ ਹੀ ਆਰੰਭ ਹੋਇਆ ਮੰਨਣਾ ਯੋਗ ਹੈ। ਵੀਹ ਵਿਸਾਖ ਤੋਂ ਜਾਂ ਕੱਤਕ ਪੂਰਨਮਾਸ਼ੀ ਤੋਂ ਮੰਨਣਾ ਠੀਕ ਨਹੀਂ। ਹਜ਼ਰਤ ਈਸਾ ਦਾ ਜਨਮ ੨੫ ਦਸੰਬਰ ਨੂੰ ਹੋਇਆ ਸੀ, ਪਰ ਈਸਵੀ ਸੰਨ ਪਹਿਲੀ ਜਨਵਰੀ ਤੋਂ ਸ਼ੁਰੂ ਹੁੰਦਾ ਹੈ। ਏਸੇ ਹਿਸਾਬ ਨਾਲ ਅਸੀਂ ਨਾਨਕਸ਼ਾਹੀ ਸੰਮਤ ਵਿਸਾਖੀ ਵਾਲੇ ਦਿਨ ਤੋਂ ਮੰਨਦੇ ਹਾਂ।

ਬਿਕ੍ਰਮੀ ਸੰਮਤ ਚੇਤ ਸੁਦੀ ਏਕਮ ਤੋਂ ਸ਼ੁਰੂ ਹੁੰਦਾ ਹੈ। ਚੇਤ ਸੁਦੀ ਏਕਮ, ਪਹਿਲੀ ਚੇਤ (ਜੇ ਮੱਸਿਆ ਵਾਲੇ ਦਿਨ ਹੀ ਸੁਦੀ ਇਕ ਵੀ ਹੋਵੇ) ਤੋਂ ਲੈ ਕੇ ਪਹਿਲੀ ਵਿਸਾਖ ਤੱਕ ਹੋ ਸਕਦੀ ਹੈ।

ਅਸੀਂ ਉਪਰ ਵੇਖਦੇ ਹਾਂ ਕਿ ਗੁਰੂ ਜੀ ਦੇ ਅਵਤਾਰ ਧਾਰਨ ਦੇ ਦਿਨ, ਵਿਸਾਖ ਦੀ ੨੦ ਤਾਰੀਖ਼ ਸੀ ਤੇ ਅਪ੍ਰੈਲ ਦੀ ਪੰਦਰਾਂ। ਪਰ ਅੱਜ ਕੱਲ੍ਹ ੧੩ ਅਪ੍ਰੈਲ ਨੂੰ ਵਿਸਾਖ ਦੀ ਪਹਿਲੀ (ਵਿਸਾਖੀ) ਹੁੰਦੀ ਹੈ। ਇਸ ਦਾ ਕਾਰਨ ?

ਯੂਰਪ ਦੇ ਈਸਾਈ ਮੁਲਕਾਂ ਵਿਚ ਕਈ ਕਾਰਨਾਂ ਕਰਕੇ ਸੰਨ ਈਸਵੀ ਦੀਆਂ ਤਾਰੀਖ਼ਾਂ ਵਿਚ ਕੁਝ ਫ਼ਰਕ ਆ ਗਿਆ ਸੀ। ਉਹਨਾਂ ਆਪੋ ਆਪਣੇ ਸਾਲਾਂ ਵਿਚ ਕੁਝ ਦਿਨ ਦਾ ਫ਼ਰਕ ਪਾ ਕੇ ਇਹ ਤਾਰੀਖ਼ਾਂ ਬਰਾਬਰ ਕਰ ਲਈਆਂ। (ਹੁਣ ਸਭ ਥਾਈਂ ਇਕੋ ਤਾਰੀਖ਼ਾਂ ਪ੍ਰਚਲਿਤ ਹਨ) ਇੰਗਲੈਂਡ ਵਾਲਿਆਂ ਨੇ ਸੰਨ ੧੭੫੨ ਦਾ ਸਾਲ ੧੧ ਦਿਨ ਛੋਟਾ ਕਰਕੇ ਆਪਣੀਆਂ ਤਾਰੀਖ਼ਾਂ ਦੂਸਰਿਆਂ ਦੇ ਬਰਾਬਰ ਕਰ ਲਈਆਂ। ੧੭੫੨ ਈ. ਦੇ ਸਤੰਬਰ ਮਹੀਨੇ ਦੀ ਦੋ ਤਾਰੀਖ਼ ਤੋਂ ਅਗਲੇ ਦਿਨ ਤਿੰਨ ਦੀ ਥਾਂ ਚੌਦਾ ਤਾਰੀਖ਼ ਕਰ ਲਈ ਗਈ। ਭਾਵ, ੧੮੦੯ ਬਿ. ਦੀ ਪਹਿਲੀ ਅੱਸੂ, ਬੁੱਧਵਾਰ ਨੂੰ ੧੭੫੨ ਈ. ਦੇ ਸਤੰਬਰ ਦੀ ਦੋ ਤਾਰੀਖ਼ ਸੀ, ਪਰ ਅਗਲੇ ਦਿਨ ਦੋ ਅੱਸੂ ਵੀਰਵਾਰ ਨੂੰ ਸਤੰਬਰ ਦੀ ਚੌਦਾਂ ਤਾਰੀਖ਼ ਕਰ ਦਿੱਤੀ ਗਈ। ਇਸ ਤਬਦੀਲੀ ਦੇ ਕਾਰਨ, ਪਹਿਲਾਂ ਜਿਥੇ ਅੰਗਰੇਜ਼ੀ ਤੇ ਦੇਸੀ ਮਹੀਨੇ ਲਗਭਗ ਇਕੱਠੇ ਸ਼ੁਰੂ ਹੁੰਦੇ ਸਨ, ਹੁਣ ਇਕ ਦੂਸਰੇ ਦੇ ਅੱਧ ਵਿਚੋਂ ਸ਼ੁਰੂ ਹੁੰਦੇ ਹਨ।

ਹੇਠਾਂ ਅਸੀਂ ਵਿਸਾਖੀ (ਪਹਿਲੀ ਵਿਸਾਖ) ਦੇ ਬਰਾਬਰ ਅੰਗਰੇਜ਼ੀ ਤਾਰੀਖ਼ਾਂ ਦਿੰਦੇ ਹਾਂ :—

ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਦੇ ਸਾਲ ੧੫੨੬ ਬਿ. ਦੇ ਵਿਸਾਖੀ ਵਾਲੇ ਦਿਨ ਸੋਮਵਾਰ, ਚੇਤ ਸੁਦੀ ਪੰਦਰਾਂ (ਪੂਰਨਮਾਸ਼ੀ) ਤੇ ਸੰਨ ੧੪੬੯ ਦੇ ਮਾਰਚ ਦੀ ੨੭ ਸੀ। ਉਸੇ ਦਿਨ ਤੋਂ ਨਾਨਕਸ਼ਾਹੀ ਸੰਮਤ ਸ਼ੁਰੂ ਹੋਇਆ। ਫਿਰ ਵਿਸਾਖੀ ੨੭ ਤੇ ੨੮ ਮਾਰਚ ਨੂੰ ਬਦਲ ਬਦਲ ਕੇ ਆਉਂਦੀ ਰਹੀ। ਤਿੰਨ ਸਾਲ ੨੭ ਮਾਰਚ ਨੂੰ ਤੇ ਚੌਥੇ ਸਾਲ ੨੮ ਨੂੰ। ਇਹ ਕਰਮ ੧੪੯੫ ਤੱਕ ਚੱਲਦਾ ਰਿਹਾ। ਫਿਰ ਦੋ ਸਾਲ ੨੭ ਨੂੰ ਤੇ ਦੋ ਸਾਲ ੨੮ ਨੂੰ ਆਉਂਦੀ ਰਹੀ। ੧੫੨੫ ਤੋਂ ਤਿੰਨ ਸਾਲ ੨੮ ਨੂੰ ਤੇ ਚੌਥੇ ਸਾਲ ੨੭ ਨੂੰ ਆਉਣੀ ਸ਼ੁਰੂ ਹੋ ਗਈ। ੧੫੫੩ ਤੋਂ ੧੫੮੨ ਤੱਕ ੨੮ ਨੂੰ ਹੀ ਆਉਂਦੀ ਰਹੀ। ੧੫੮੩ ਦੀ ਵਿਸਾਖੀ ੨੯ ਮਾਰਚ ਨੂੰ ਸੀ। ਫਿਰ ਉਪਰਲੀ ਤਰਤੀਬ ਵਾਂਗ ੨੮ ਤੇ ੨੯ ਨੂੰ ਆਉਂਦੀ ਰਹੀ। ੧੬੬੪ ਨੂੰ ਆਖ਼ਰੀ ਵਾਰ ਵਿਸਾਖੀ ੨੮ ਮਾਰਚ ਨੂੰ ਸੀ। ੧੬੬੫ ਤੋਂ ੧੬੯੮ ਤੱਕ ੨੯ ਮਾਰਚ ਨੂੰ ਹੀ ਸੀ। ੧੬੯੯ ਨੂੰ ਪਹਿਲੀ ਵਾਰ ੩੦ ਮਾਰਚ ਨੂੰ ਵਿਸਾਖੀ ਆਈ। ਫਿਰ ੨੯ ਤੇ ੩੦ ਮਾਰਚ ਦਾ ਕਰਮ ਸ਼ੁਰੂ ਹੋ ਗਿਆ, ਜੋ ੧੭੫੨ ਈ. ਤੱਕ ਚਲਦਾ ਰਿਹਾ। ਉਸ ਤੋਂ ਅੱਗੇ ੧੧ ਦਿਨਾਂ ਦਾ ਫ਼ਰਕ ਪੈ ਗਿਆ। ੧੭੫੨ ਈ. ਦੀ ਵਿਸਾਖੀ ੨੯ ਮਾਰਚ ਨੂੰ ਸੀ, ਪਰ ੧੭੫੩ ਈ. ਦੀ ਵਿਸਾਖੀ ੯ ਅਪ੍ਰੈਲ ਨੂੰ। ਉਸ ਤੋਂ ਅੱਗੇ ੯-੧੦ ਦੀ ਤਰਤੀਬ ਚਲਦੀ ਰਹੀ। ੧੭੮੧ ਤੋਂ ੧੭੯੯ ਈ. ਤੱਕ ੧੦ ਅਪ੍ਰੈਲ ਨੂੰ ਵਿਸਾਖੀ ਸੀ। ੧੮੦੦ ਤੋਂ ੧੮੧੧ ਤੱਕ ੧੧ ਅਪ੍ਰੈਲ ਨੂੰ ਸੀ। ੧੮੧੨ ਨੂੰ ੧੦ ਅਪ੍ਰੈਲ ਨੂੰ ਸੀ ਤੇ ਅਗਲੇ ਸਾਲ ਤੋਂ ਫਿਰ ੧੧ ਅਪ੍ਰੈਲ ਨੂੰ ਸ਼ੁਰੂ ਹੋ ਗਈ। ੧੮੨੭ ਨੂੰ ਪਹਿਲੀ ਵਾਰ ੧੨ ਅਪ੍ਰੈਲ ਨੂੰ ਵਿਸਾਖੀ ਆਈ। ਫਿਰ ੧੧-੧੨ ਤਾਰੀਖ਼ਾਂ ਆਉਂਦੀਆਂ ਰਹੀਆਂ। ੧੯੦੨ ਈ. ਦੀ ਵਿਸਾਖੀ ਪਹਿਲੀ ਵਾਰ ੧੩ ਅਪ੍ਰੈਲ ਨੂੰ ਆਈ ਸੀ। ਫਿਰ ਕਦੇ ੧੨ ਨੂੰ ਤੇ ਕਦੇ ੧੩ ਅਪ੍ਰੈਲ ਨੂੰ ਵਿਸਾਖੀ ਹੁੰਦੀ ਰਹੀ। ੧੯੪੦ ਈ ਨੂੰ ਆਖ਼ਰੀ ਵਾਰ ੧੨ ਅਪ੍ਰੈਲ ਨੂੰ ਵਿਸਾਖੀ ਸੀ। ਉਸ ਤੋਂ ਪਿਛੋਂ ੧੩ ਅਪ੍ਰੈਲ ਵਾਲੇ ਦਿਨ ਹੀ ਵਿਸਾਖੀ ਆਉਂਦੀ ਹੈ। ਇਹ ਦਿਨ ਵੀ ਬਦਲ ਜਾਏਗਾ।* ਕਿਉਂਕਿ ਈਸਵੀ ਸਾਲ ਘੱਟ ਰਿਹਾ ਹੈ। ਉਹ ਸੂਰਜ ਉਦਾਲੇ ਪ੍ਰਿਥਵੀ ਦੇ ਚੱਕਰ ਨਾਲ ਪੂਰਾ ਨਹੀਂ ਉਤਰ ਰਿਹਾ। ੧੭੫੩ ਤੋਂ ਹੁਣ ਤੱਕ ਚਾਰ ਦਿਨਾਂ ਦਾ ਫ਼ਰਕ ਪੈ ਗਿਆ ਹੈ। ਈਸਵੀ ਸੰਨ ਵਿਚ ਕੁਝ ਦਿਨਾਂ ਦਾ ਕਦੇ ਫਿਰ ਫ਼ਰਕ ਪਾਉਣਾ ਪਵੇਗਾ, ਨਹੀਂ ਤਾਂ ਇਹ ਸੰਨ ਪਛੜਦਾ ਹੀ ਜਾਏਗਾ। ਹਾਂ, ਰਾਸਾਂ ਮਹੀਨਿਆਂ ਦਾ ਭਾਰਤੀ ਹਿਸਾਬ ਐਨਾ ਸਹੀ ਹੈ ਕਿ ਕਰੋੜਾਂ ਸਾਲ ਬੀਤਣ 'ਤੇ ਵੀ ਫ਼ਰਕ ਨਹੀਂ ਪਵੇਗਾ।

**ਸਮਾਪਤ**

ਲੁਧਿਆਣਾ — ਸੋਹਣ ਸਿੰਘ 'ਸੀਤਲ'

ਦਸੰਬਰ ੧੯੬੬ ਈ.

---

* ੧੯੭੧ ਈ. ਦੀ ਵਿਸਾਖੀ ਪਹਿਲੀ ਵਾਰ ੧੪ ਅਪ੍ਰੈਲ ਨੂੰ ਆਈ ਹੈ।

# ਸੋਹਣ ਸਿੰਘ 'ਸੀਤਲ' ਰਚਿਤ

**ਇਤਿਹਾਸ** :- ੧. 'ਮਨੁੱਖਤਾ ਦੇ ਗੁਰੂ' ਨਾਨਕ ਦੇਵ ਜੀ ਤੋਂ ਗੁਰੂ ਤੇਗ਼ ਬਹਾਦਰ ਜੀ, ੨. ਮਨੁੱਖਤਾ ਦੇ ਗੁਰੂ ਗੋਬਿੰਦ ਸਿੰਘ ਜੀ, ੩. ਬੰਦਾ ਸਿੰਘ ਸ਼ਹੀਦ, ੪. ਸਿੱਖ ਰਾਜ ਕਿਵੇਂ ਬਣਿਆ, ੫. ਸਿੱਖ ਮਿਸਲਾਂ ਦੇ ਸਰਦਾਰ ਘਰਾਣੇ, ੬. ਸਿੱਖ ਰਾਜ ਤੇ ਸ਼ੇਰੇ ਪੰਜਾਬ, ੭. ਸਿੱਖ ਰਾਜ ਕਿਵੇਂ ਗਿਆ ?, ੮. ਦੁਖੀਏ ਮਾਂ ਪੁੱਤ, ੯. ਲਾਸਾਨੀ ਸ਼ਹੀਦ ਗੁਰੂ ਤੇਗ਼ ਬਹਾਦਰ ਜੀ, ੧੦. ਧਰਮ ਦਾ ਰਾਖਾ, ੧੧. ਬਾਬਾ ਨਾਨਕ, ੧੨. ਸਿੱਖ ਸ਼ਹੀਦ ਤੇ ਯੋਧੇ, ੧੩. ਗੁਰ ਇਤਿਹਾਸ ਦਸ ਪਾਤਸ਼ਾਹੀਆਂ, ੧੪. ਸਿੱਖ ਇਤਿਹਾਸ ਦੇ ਸੋਮੇ (ਪੰਜ ਭਾਗ) ੧੫. ਗੁਰਬਾਣੀ ਵਿਚ ਪੁਰਾਣਿਕ ਪਾਤਰ ਤੇ ਭਗਤ, ੧੬. ਗੁਰਬਾਣੀ ਵਿਚਾਰ, ੧੭. ਮੇਰੇ ਇਤਿਹਾਸਕ ਲੈਕਚਰ, ੧੮. ਵੇਖੀ ਮਾਣੀ ਦੁਨੀਆ (ਸ੍ਵੈ-ਜੀਵਨੀ) ੧੯. ਰਾਮਕਲੀ ਸੱਦ।

**ਨਾਵਲ** :-੧. ਜੁੱਗ ਬਦਲ ਗਿਆ, ੨. ਤੂਤਾਂ ਵਾਲਾ ਖੂਹ, ੩. ਜਵਾਲਾ ਮੁਖੀ, ੪. ਈਚੋਗਿਲ ਨਹਿਰ ਤੱਕ, ੫. ਕਾਲੇ ਪਰਛਾਵੇਂ, ੬. ਜੰਗ ਜਾਂ ਅਮਨ, ੭. ਮੁੱਲ ਦਾ ਮਾਸ, ੮. ਪਤਵੰਤੇ ਕਾਤਲ, ੯. ਵਿਜੋਗਣ, ੧੦. ਅੰਨ੍ਹੀ ਸੁੰਦਰਤਾ, ੧੧. ਦੀਵੇ ਦੀ ਲੋਅ, ੧੨. ਬਦਲਾ, ੧੩. ਪ੍ਰੀਤ ਤੇ ਪੈਸਾ, ੧੪. ਪ੍ਰੀਤ ਕਿ ਰੂਪ, ੧੫. ਧਰਤੀ ਦੀ ਬੇਟੀ, ੧੬. ਸੁੰਞਾ ਆਲ੍ਹਣਾ, ੧੭. ਧਰਤੀ ਦੇ ਦੇਵਤੇ, ੧੮. ਮਹਾਰਾਣੀ ਜਿੰਦਾਂ, ੧੯. ਮਹਾਰਾਜਾ ਦਲੀਪ ਸਿੰਘ, ੨੦. ਤਿੰਨ ਛੋਟੇ ਇਨਾਮੀ ਨਾਵਲ।

**ਵਾਰਾਂ** : ੧. ਸੀਤਲ ਕਿਰਣਾਂ, ੨. ਸੀਤਲ ਸੁਨੇਹੇ, ੩. ਸੀਤਲ ਹੰਝੂ, ੪. ਸੀਤਲ ਹੁਲਾਰੇ, ੫. ਸੀਤਲ ਤਰੰਗਾਂ, ੬. ਸੀਤਲ ਪ੍ਰਸੰਗ, ੭. ਸੀਤਲ ਪ੍ਰਕਾਸ਼, ੮. ਸੀਤਲ ਤਰਾਨੇ, ੯. ਸੀਤਲ ਵਾਰਾਂ, ੧੦. ਸੀਤਲ ਤਾਂਘਾਂ, ੧੧. ਸੀਤਲ ਵਲਵਲੇ, ੧੨. ਸੀਤਲ ਚੰਗਿਆੜੇ, ੧੪. ਸੀਤਲ ਰਮਜ਼ਾਂ, ਸੀਤਲ ਉਮੰਗਾਂ, ੧੫. ਸੀਤਲ ਚਮਕਾਂ, ੧੬. ਸੀਤਲ ਮੁਨਾਰੇ, ੧੭. ਸੀਤਲ ਅੰਗਿਆਰੇ, ੧੮. ਸੀਤਲ ਸੁਗਾਤਾਂ, ਮੇਰੀਆਂ ਢਾਡੀ ਵਾਰਾਂ ਚਾਰ ਭਾਗ।

**ਕਵਿਤਾ** : ੧. ਵਹਿੰਦੇ ਹੰਝੂ, ੨. ਸੱਜਰੇ ਹੰਝੂ, ੩. ਦਿਲ ਦਰਿਆ, ੪. ਮੇਰੇ ਗੀਤ।

# ਸਿੱਖ ਇਤਿਹਾਸ ਦੇ ਸੋਮੇ

(ਪੁਰਾਤਨ ਇਤਿਹਾਸਕ ਗ੍ਰੰਥਾਂ ਦਾ ਸਾਰੰਸ਼ ਤੇ ਉਸ ਉੱਤੇ ਇਤਿਹਾਸਕ ਤੇ ਧਾਰਮਿਕ ਪੱਖ ਤੋਂ ਆਲੋਚਨਾ)

**ਪਹਿਲਾ ਭਾਗ—ਇਸ ਵਿਚ**

੧. ਸ੍ਰੀ ਗੁਰ ਸੋਭਾ—ਕਰਤਾ ਸੈਨਾਪਤੀ।
੨. ਗੁਰ ਬਿਲਾਸ—ਕਰਤਾ ਕੋਇਰ ਸਿੰਘ।
੩. ਗੁਰ ਬਿਲਾਸ—ਪਾਤਸ਼ਾਹੀ ਛੇਵੀਂ।
੪. ਗੁਰ ਬਿਲਾਸ—ਕਰਤਾ ਸੁੱਖਾ ਸਿੰਘ।
੫. ਬੰਸਾਵਲੀ ਨਾਮਾ—ਕਰਤਾ ਕੇਸਰ ਸਿੰਘ ਛਿੱਬਰ।

**ਦੂਜਾ ਭਾਗ—ਇਸ ਵਿਚ**

੧. ਗੁਰੂ ਨਾਨਕ ਮਹਿਮਾ—ਕਰਤਾ ਸਰੂਪ ਦਾਸ ਭੱਲਾ।
੨. ਮਹਿਮਾ ਪ੍ਰਕਾਸ਼—ਕਰਤਾ ਸਰੂਪ ਦਾਸ ਭੱਲਾ।
੩. ਪਰਚੀਆਂ—ਸੇਵਾ ਦਾਸ ਉਦਾਸ।
੪. ਨੌਂ ਗੁਰ ਪ੍ਰਣਾਲੀਆਂ।

ਤੀਜਾ ਭਾਗ—ਇਸ ਵਿਚ ਕਵੀ ਸੰਤੋਖ ਸਿੰਘ ਦੀ ਰਚਨਾ 'ਨਾਨਕ ਪ੍ਰਕਾਸ਼'

ਚੌਥਾ ਭਾਗ—ਇਸ ਵਿਚ 'ਗੁਰ ਪ੍ਰਤਾਪ ਸੂਰਜ' (ਸੂਰਜ ਪ੍ਰਕਾਸ਼) ਦੀਆਂ ਪਹਿਲੀਆਂ ਦਸ ਰਾਸਾਂ।

ਪੰਜਵਾਂ ਭਾਗ—ਬਾਕੀ ਸਾਰਾ ਸੂਰਜ ਪ੍ਰਕਾਸ਼।

